# ਜਪੁ ਜੀ ਸਾਹਿਬ

## ਭੂਮਿਕਾ

"ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ
ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥"
(ਉਹ ਇਕ ਹੈ, ਉਹ ਧੁੰਨ ਸਵਰੂਪ ਹੈ, ਉਸਦਾ ਨਾਮ ਉਸਦੀ ਰਚਨਾ ਦੀ ਤਰਹ ਇਕ ਅਟਲ ਸਚਾਈ ਹੈ, ਸਿਰਫ ਉਹ ਹੀ ਸਾਰੀ ਸ੍ਰਿਸ਼ਟੀ ਦਾ ਰਚਨਹਾਰ ਹੈ ਅਤੇ ਉਹ ਸਭ ਵਿਚ ਵਿਆਪਕ ਹੈ, ਉਹ ਸਾਰੀ ਸ੍ਰਿਸ਼ਟੀ ਵਾਂਗੂ ਭਉਣ ਤੋਂ ਆਜ਼ਾਦ ਹੈ, ਉਹ ਵੈਰ-ਰਹਿਤ ਹੈ ਕਿਉਕਿ ਉਸਦਾ ਕੋਈ ਸਾਨੀ ਹੀ ਨਹੀਂ, ਉਹ ਵਕਤ ਦੀ ਪਕੜ ਤੋਂ ਬਾਹਰ ਹੈ, ਉਹ ਜੂਨਾਂ ਵਿਚ ਨਹੀਂ ਆਉਂਦਾ, ਉਹ ਖੁਦ ਹੀ ਪ੍ਰਕਾਸ਼ਮਾਨ ਹੋਇਆ ਹੈ ਭਾਵ ਉਹ ਆਪਣੇ ਆਪ ਤੋਂ ਹੋਇਆ ਹੈ ਅਤੇ ਉਸਦਾ ਮੇਲ ਉਸੇ ਦੀ ਕਿਰਪਾ ਨਾਲ ਹੀ ਹੋ ਸਕਦਾ ਹੈ।)

ਜਪੁ ਬਾਣੀ ਸਿਖ ਜਗਤ ਵਿਚ ਹੋਰ ਬਾਣੀਆਂ ਦੇ ਮੁਕਾਬਲੇ ਤੇ ਸਭ ਤੋਂ ਜ਼ਿਆਦਾ ਵਿਚਾਰੀ ਗਈ ਹੈ। ਇਸ ਦੇ ਸਟੀਕ ਕਈ ਭਾਸ਼ਾਂਵਾਂ ਵਿਚ ਬਣੇ ਹੋਏ ਹਨ, ਜਿਵੇਂਕਿ ਗੁਰਮੁਖੀ, ਹਿੰਦੀ, ਅੰਗਰੇਜ਼ੀ ਆਦਿ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਚ ਇਹ ਬਾਣੀ ਸਭ ਤੋਂ ਪਹਿਲਾਂ ਦਰਜ ਕੀਤੀ ਗਈ ਹੈ। ਇਸ ਦੀਆਂ ਬਹੁਤੀਆਂ ਵਿਆਖਿਆਵਾਂ ਉਦਾਸੀ-ਮਤ ਸੰਪਰਦਾ ਅਤੇ ਗੁਰਮੁਖੀ ਵਿਆਕਰਨ ਦੇ ਆਧਾਰ ਤੇ ਕੀਤੀਆਂ ਗਈਆਂ ਹਨ। ਅਜ ਦੇ ਸਿਖ ਜਗਤ ਦੇ ਵਿਚ ਇਕ ਬੜੀ ਚਰਚਾ ਹੈ ਕਿ ਅਚਾਰੀਆ ਰਜਨੀਸ਼ ਨੇ ਜਿਸ ਢੰਗ ਨਾਲ ਜਪੁ ਬਾਣੀ ਨੂੰ ਵਿਚਾਰਿਆ ਹੈ ਸਿਖ ਜਗਤ ਵਿਚ ਐਸੀ ਵਿਚਾਰਧਾਰਾ ਕਿਉਂ ਨਹੀਂ ਨਜ਼ਰ ਆਂਉਦੀ। ਅਚਾਰੀਆ ਰਜਨੀਸ਼ ਦੀ ਜਪੁ ਬਾਣੀ ਦੀ ਟਰਾਂਸਲੇਸ਼ਨ ਵਿਚੋਂ ਬਹੁਤ ਜਗਹ ਅਧਿਆਤਮਿਕਵਾਦ ਦੀ ਝਲਕ ਮਿਲਦੀ ਹੈ। ਹਾਲਾਂਕਿ ਜਿਨ੍ਹਾਂ ਨੂੰ ਗੁਰੂ ਨੇ ਇਹ ਸੋਝੀ ਬਖ਼ਸ਼ੀ ਹੈ, ਉਹ ਇਹ ਜਾਣਦੇ ਹਨ ਕਿ ਅਚਾਰੀਆ ਰਜਨੀਸ਼ ਗੁਰਮਤ ਦੇ ਮਾਰਗ ਨੂੰ ਸਹੀ ਢੰਗ ਨਾਲ ਬਿਆਨ ਨਹੀਂ ਕਰ ਸਕਿਆ। ਇਸ ਵਿਚ ਉਸਦਾ ਕੋਈ ਦੋਸ਼ ਨਹੀਂ ਲਗਦਾ ਕਿਉਂਕਿ ਉਹ ਗੁਰਮਤ ਦੇ ਭਗਤੀ ਮਾਰਗ ਨੂੰ ਮੰਨਦਾ ਹੀ ਨਹੀਂ। ਜਿਨ੍ਹਾਂ ਨੇ ਉਸਦੀ ਕਿਤਾਬ ਪੜ੍ਹੀ ਹੈ ਜਾਂ ਟੇਪਾਂ ਸੁਣੀਆਂ ਹਨ ਉਨ੍ਹਾਂ ਨੂੰ ਸ਼ਾਇਦ ਇਹ ਪਤਾ ਹੋਏਗਾ ਕਿ ਅਚਾਰੀਆ ਰਜਨੀਸ਼ ਸ਼ੁਰੂ ਵਿਚ ਹੀ ਕਹਿ ਰਿਹਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੋਈ ਭਗਤੀ ਕੀਤੀ ਹੀ ਨਹੀਂ, ਕੋਈ ਸਾਧਨਾ ਨਹੀਂ ਕੀਤੀ। ਬਸ ਉਹਨਾਂ ਨੇ ਸਿਰਫ ਪ੍ਰਮਾਤਮਾ ਨੂੰ ਗਾਇਆ, ਤੇ ਗਾ ਕੇ ਹੀ ਪਾ ਲਇਆ। ਗੁਰਮਤ ਮਾਰਗ ਦੀਆਂ ਜੜ੍ਹਾਂ ਉਤੇ ਇਹ ਇਕ ਬੜੀ ਵਡੀ ਸਟ ਹੈ ਜੋ ਕਿ ਅਸੀਂ ਆਪਣੀ ਅਗਿਆਨਤਾ ਦੇ ਕਾਰਨ ਬੜੀ ਖੁਸ਼ੀ ਨਾਲ ਬਰਦਾਸ਼ਤ ਕਰ ਗਏ ਹਾਂ, ਕਿਉਂਕਿ ਜਿਸ ਮਾਰਗ ਦਾ ਬਾਨੀ ਖੁਦ ਪ੍ਰਭੂ ਭਗਤੀ ਨਹੀਂ ਕਰਦਾ ਉਹ ਆਪਣੇ ਸ਼ਰਧਾਲੂਆਂ ਨੂੰ ਪ੍ਰਭੂ ਭਗਤੀ ਵਲ ਕਿਵੇਂ ਪ੍ਰੇਰੇਗਾ? ਸਿਖ ਜਗਤ ਦੇ ਪ੍ਰਚਾਰਕਾਂ ਨੇ ਵੀ ਇਸ ਨੁਕਤੇ ਵਲ ਧਿਆਨ ਨਹੀਂ ਦਿਤਾ ਕਿਉਂਕਿ ਉਹ ਖੁਦ ਗੁਰਬਾਣੀ ਨੂੰ ਗਾਣ ਅਤੇ ਪਾਠ ਕਰੀ ਜਾਣ ਵਿਚ ਹੀ ਰੁਝੇ ਹੋਏ ਹਨ। ਹਾਲਾਂ ਕਿ ਗੁਰਬਾਣੀ ਨੇ ਸਾਨੂੰ ਗੁਰਬਾਣੀ ਨੂੰ ਗਾਏ ਜਾਣ ਵਲ ਨਹੀਂ ਸੀ ਲਗਾਇਆ, ਸਗੋਂ ਇਸ਼ਾਰਾ ਕੀਤਾ ਸੀ:

"ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਤਿ ਕਰਿ ਨਹੀਂ ਹਰਿ ਹਰਿ ਭੀਜੈ ਰਾਮ ਰਾਜੇ ॥ ਜਿਨਾ ਅੰਤਰਿ ਕਪਟੁ ਵਿਕਾਰੁ ਹੈ ਤਿਨਾ ਰੋਇ ਕਿਆ ਕੀਜੈ॥" (ਪੰਨਾ ੪੫●)

ਭਾਵ ਕਿ ਕਿਸੇ ਦੇ ਅਲਗ ਅਲਗ ਰਾਗਾਂ ਵਿਚ ਬਾਣੀ ਗਾਣ ਨਾਲ ਹਰੀ ਦੇ ਨਾਮ ਵਿਚ ਨਹੀਂ ਭਿਜਿਆ ਜਾ ਸਕਦਾ ਕਿਉਂਕਿ ਜਦ ਤਕ ਹਿਰਦਾ ਕਪਟ ਅਤੇ ਵਿਕਾਰਾਂ ਨਾਲ ਭਰਿਆ ਰਹੇਗਾ ਉਤਨਾ ਚਿਰ ਇਹ ਗਾਣਾ ਬਜਾਣਾ ਸਿਵਾਏ ਰੋਣੇ ਧੋਣੇ ਦੇ ਹੋਰ ਕੁਝ ਵੀ ਨਹੀਂ ਹੈ।

"ਸਭਨਾ ਰਾਗਾਂ ਵਿਚਿ ਸੋ ਭਲਾ ਭਾਈ ਜਿਤੁ ਵਸਿਆ ਮਨਿ ਆਇ ॥"
(ਪੰਨਾ ੧੪੨੩)

ਭਾਵ ਸਾਰਿਆਂ ਰਾਗਾਂ ਵਿਚੋ ਉਹੀ ਚੰਗਾ ਹੈ ਜਿਸ ਨਾਲ ਪ੍ਰਮਾਤਮਾ ਦਾ ਹਿਰਦੇ ਵਿਚ ਪ੍ਰਕਾਸ਼ ਹੋ ਜਾਵੇ।

"ਰਾਮਕਲੀ ਰਾਮੁ ਮਨਿ ਵਸਿਆ ਤਾ ਬਨਿਆ ਸੀਗਾਰੁ ॥" (ਪੰਨਾ ੯੫●)

ਰਾਮਕਲੀ (ਇਕ ਰਾਗ ਦਾ ਨਾਮ) ਗਾਵੀ ਵੀ ਉਸ ਸਮੇਂ ਸ਼ੋਭਾ ਬਣੇਗੀ ਜਿਸ ਸਮੇ ਰਾਮੁ (ਪ੍ਰਭੂ) ਹਿਰਦੇ ਵਿਚ ਪ੍ਰਗਟ ਹੋ ਜਾਏਗਾ।

ਇਸਤਰ੍ਹਾਂ ਦੇ ਕਈ ਇਸ਼ਾਰੇ ਕਰਕੇ ਗੁਰਬਾਣੀ ਨੇ ਗੁਰਸਿਖ ਨੂੰ ਮਾਰਗ ਦਿਖਲਾਇਆ ਕਿ ਸੁਰ (ਧੁਨ) ਭਗਤੀ ਮਾਰਗ ਤੇ ਚਲਣ ਲਈ ਇਕ ਸਾਧਨ ਹੈ। ਸ਼ਬਦ ਅਤੇ ਸੁਰ ਦਾ ਮੇਲ ਕਰਕੇ ਸੁਰਤੀ ਨੂੰ ਪ੍ਰਮਾਤਮਾ ਦੇ ਚਰਨਾ ਨਾਲ ਜੋੜਨ ਦਾ ਅਭਿਆਸ ਕਰਨਾ ਹੈ। ਇਹ ਜੁਗਤੀ ਇਤਨੀ ਆਸਾਨ ਅਤੇ ਸ਼ਕਤੀਸ਼ਾਲੀ ਹੈ ਕਿ ਇਸ ਜੁਗਤੀ ਨਾਲ ਗ੍ਰਿਸਤ ਨਿਭਾਉਂਦੇ ਹੋਏ ਵੀ ਪ੍ਰਭੂ ਪ੍ਰਾਪਤੀ ਹੋ ਸਕਦੀ ਹੈ। ਇਸ ਵਿਚ ਸਿਖ ਜਗਤ ਦੇ

ਬਹੁਤ ਮੰਦੇ ਭਾਗ ਸਮਝੇ ਜਾਣੇ ਚਾਹੀਦੇ ਹਨ ਕਿ ਇਹ ਮਾਰਗ ਸਿਰਫ ਇਕ ਤਰ੍ਹਾਂ ਦਾ ਗਾਣਾ ਬਜਾਣਾ ਬਣਕੇ ਹੀ ਰਹਿ ਗਿਆ ਹੈ। ਭਗਤ ਕਬੀਰ ਜੀ ਨੇ ਇਸ ਬਾਰੇ ਗੁਰਬਾਣੀ ਵਿਚ ਸਾਨੂੰ ਇਹਨਾ ਸ਼ਬਦਾਂ ਨਾਲ ਯਾਦ ਵੀ ਦਿਵਾਇਆ ਸੀ:

"ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ ॥" (ਪੰਨਾ ੩੩੫)

ਪਰ ਅਸੀਂ ਇਹਨਾਂ ਸ਼ਬਦਾਂ ਨੂੰ ਬ੍ਰਹਮ ਵਿਚਾਰ ਦੇ ਭਾਵ ਨਾਲ ਸਮਝਣ ਦੀ ਕੋਸ਼ਿਸ਼ ਹੀ ਨਹੀਂ ਕੀਤੀ, ਬਲਕਿ ਹੋਰ ਜ਼ੋਰ ਸ਼ੋਰ ਨਾਲ ਗਾਣ ਲਗ ਪਏ ਹਾਂ। ਤਾਂ ਤੇ ਇਸ ਵਿਚ ਕੋਈ ਅਚੰਭਾ ਨਹੀਂ ਕਿ ਅਚਾਰੀਆ ਰਜਨੀਸ਼ ਵਰਗਾ ਪ੍ਰਮੁਖ ਵਿਚਾਰਕ ਵੀ ਸਿਖ ਮਾਰਗ ਦੇ ਪਹਿਲੇ ਬ੍ਰਹਮ ਗਿਆਨੀ ਨੂੰ ਇਕ ਆਮ ਗਵਈਆ ਕਹਿਕੇ ਸੰਬੋਧਨ ਹੋਵੇ।

ਇੰਟਰਨੈਟ (Internet) ਦੇ ਪਰਚਲਿਤ ਹੋਣ ਨਾਲ ਇਕ ਹੋਰ ਮਸਲਾ ਉਠ ਖਲੋਤਾ ਹੈ। ਇਸ ਮੀਡੀਅਮ (Medium) ਤੇ ਕਿਸੇ ਦਾ ਕੋਈ ਕੰਟਰੋਲ (Control) ਨਹੀਂ। ਜਿਸਦਾ ਜੋ ਜੀਅ ਚਾਹਵੇ ਉਹ ਲਿਖਕੇ ਸਾਰੀ ਦੁਨੀਆਂ ਤੇ ਪ੍ਰਕਾਸ਼ਤ ਕਰ ਸਕਦਾ ਹੈ। ਇੰਟਰਨੈਟ ਨੂੰ ਦੁਨੀਆਂ ਵਿਚ ਜਾਨਕਾਰੀ ਦਾ ਭੰਡਾਰ (Information Highway) ਕਿਹਾ ਜਾ ਰਿਹਾ ਹੈ। ਇਸਦਾ ਭਾਵ ਇਹ ਹੋਇਆ ਕਿ ਇੰਟਰਨੈਟ ਉਤੇ ਸਚ ਅਤੇ ਝੂਠ ਦੋਵਾਂ ਨੂੰ ਹੀ ਬੜੀ ਤੇਜ਼ੀ ਨਾਲ ਦੁਨੀਆਂ ਤੇ ਫੈਲਾਇਆ ਜਾ ਸਕਦਾ ਹੈ। ਅਜ ਦੇ ਪਰਚਲਤ ਧਰਮਾਂ ਦੀ ਦੁਨੀਆਂ ਵਿਚ ਜਿਥੇ ਸਚ ਤੇ ਝੂਠ ਪਹਿਲਾਂ ਹੀ ਬੁਰੀ ਤਰ੍ਹਾਂ ਰਲੇ ਹੋਏ ਹਨ, ਉਥੇ ਇਸ Medium ਦੀ ਮਦਦ ਨਾਲ ਹੋਰ ਵੀ ਭੁਲੇਖੇ ਗਹਿਰੇ ਹੋ ਜਾਣ ਦਾ ਖ਼ਤਰਾ ਪੈਦਾ ਹੋ ਗਿਆ ਹੈ।

ਮਿਸਾਲ ਵਜੋਂ ਕੁਝ ਇਤਿਹਾਸਕਾਰਾਂ ਨੇ ਜਪੁ ਬਾਣੀ "ਕਦੋ ਹੋਂਦ ਵਿਚ ਆਈ" ਬਾਰੇ ਇੰਟਰਨੈਟ ਉਤੇ ਬਹਿਸ-ਮੁਬਾਸਾ ਸ਼ੁਰੂ ਕਰ ਦਿਤਾ ਹੈ। ਹਰ ਕੋਈ ਤਰ੍ਹਾਂ-ਤਰ੍ਹਾਂ ਦੀਆਂ ਕਹਾਣੀਆਂ ਜੋੜਕੇ ਇਸਦੀ ਹੋਂਦ ਬਾਰੇ ਆਪਣੇ ਆਪਣੇ ਫੈਸਲੇ ਦੇ ਰਿਹਾ ਹੈ। ਕੋਈ ਕਹਿੰਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਸਾਹਮਣੇ ਬੈਠਾ ਕੋਈ ਸਿਖ ਸਵਾਲ ਕਰ ਰਿਹਾ ਹੈ ਅਤੇ ਗੁਰੂ ਜੀ ਜਵਾਬ ਦੇ ਰਹੇ ਹਨ। ਕੋਈ ਕਹਿੰਦਾ ਹੈ ਕਿ ਜਦ ਭਾਈ ਲਹਿਣੇ ਨੂੰ ਪਰਮ ਅਵਸਥਾ ਪ੍ਰਾਪਤ ਹੋਈ ਤਾਂ ਗੁਰੂ ਨਾਨਕ ਦੇਵ ਜੀ ਨੇ ਫੁਰਮਾਇਆ ਕਿ ਪੁਰਖਾ ਹੁਣ ਤੂੰ ਜਪੁ ਬਾਣੀ ਦੀ ਰਚਨਾ ਕਰ। ਕੋਈ ਕਹਿੰਦਾ ਹੈ ਕਿ ਜੋਗੀਆਂ ਨਾਲ ਹੋਏ ਸਵਾਲਾਂ-ਜਵਾਬਾਂ ਦਾ ਨਿਚੋੜ ਹੈ। ਕੋਈ ਕਹਿੰਦਾ ਹੈ ਕਿ ਵੇਂਈ ਨਦੀ ਦੇ ਇਸ਼ਨਾਨ ਤੋਂ ਬਾਦ ਜਦ ਸ੍ਰੀ ਗੁਰੂ ਨਾਨਕ ਜੀ ਬਾਹਰ ਆਏ ਤਾਂ ਉਸ ਵਕਤ ਉਹਨਾਂ ਨੇ ਜਪੁ ਬਾਣੀ ਉਚਾਰੀ। ਇਤਨੀਆਂ-ਇਤਨੀਆਂ ਮਨ ਘੜਤ ਗਲਾਂ ਚਲੀਆਂ ਹੋਈਆਂ ਹਨ ਕਿ ਬੇਕਸੀ ਦੇ ਵਿਚ ਉਸ ਗੁਰੂ ਦੇ ਚਰਨਾ ਵਿਚ ਸਿਵਾਏ ਅਥਰੂ ਡੋਗਣ ਦੇ ਹੋਰ ਕੋਈ ਵਸ ਨਹੀਂ ਚਲਦਾ। ਸਿਖ ਜਗਤ ਵਿਚ ਸੂਝਵਾਨ ਹਸਤੀਆਂ ਮਾਨੋ ਬਿਲਕੁਲ ਛੁਪ ਕੇ ਚੁਪ ਚਾਪ ਬੈਠ ਗਈਆਂ ਹਨ। ਕਿਸੇ ਕੋਨੇ ਵਿਚੋਂ ਆਵਾਜ਼ ਨਹੀਂ ਉਠਦੀ ਲਗਦੀ ਜੋ ਇਹਨਾ ਗੁਮਰਾਹ ਹੋਏ ਵਿਦਵਾਨਾ ਨੂੰ ਕਹੇ ਕਿ ਬਹੁਤ ਹੋ ਗਿਆ। ਹੁਣ ਇਸ ਬ੍ਰਹਮ ਗਿਆਨ ਦੀ ਹੋਰ ਤੌਹੀਨ ਨਾ ਕਰੋ। ਸਾਨੂੰ ਇਹ ਬਾਰ ਬਾਰ ਭੁਲ ਜਾਂਦਾ ਹੈ ਕਿ ਇਹ ਧੁਰ ਕੀ ਬਾਣੀ ਹੈ। ਸਾਨੂੰ ਧੁਰ ਕੀ ਬਾਣੀ ਦੀ ਪਰੀਭਾਸ਼ਾ ਹੀ ਯਾਦ ਨਹੀਂ ਰਹਿੰਦੀ। ਅਸੀਂ ਜਦ ਵੀ ਗੁਰਬਾਣੀ ਦੀ ਵਿਚਾਰ ਨਾਲ ਜੁੜਦੇ ਹਾਂ ਤਾਂ ਇਸਨੂੰ ਇਕ ਕਵਿਤਾ ਮੰਨ ਲੈਂਦੇ ਹਾਂ ਅਤੇ ਬ੍ਰਹਮ ਗਿਆਨੀ ਨੂੰ ਇਕ ਕਵਾਲ ਦੇ ਰੂਪ ਵਿਚ ਦੇਖਣ ਲਗ ਪੈਂਦੇ ਹਾਂ। ਇਹ ਤਾਂ ਮਤ ਉਚੀ ਹੋਣ ਦੀ ਥਾਂ ਨੀਵੀਂ ਹੋ ਜਾਣ ਦੀ ਨਿਸ਼ਾਨੀ ਹੈ। ਧੁਰ ਕੀ ਬਾਣੀ ਉਚਾਰੀ ਨਹੀਂ ਜਾਂਦੀ, ਇਹ ਤਾਂ ਧੁਰੋਂ ਉਤਰਦੀ ਹੈ; ਇਹ ਲਿਖੀ ਨਹੀਂ ਜਾ ਸਕਦੀ, ਇਸਨੂੰ ਤਾਂ ਕੋਈ ਲਿਖਵਾਉਂਦਾ ਹੈ; ਇਹ ਕਿਸੇ ਦੇ ਸਾਹਮਣੇ ਬੈਠੇ ਦੇ ਸਵਾਲਾਂ ਦਾ ਜਵਾਬ ਨਹੀਂ ਹੋ ਸਕਦੀ ਕਿਉਂਕਿ ਜਵਾਬ ਦੇਣ ਵਾਲਾ ਤੇ ਕੋਈ ਹੈ ਹੀ ਨਹੀਂ; ਉਹ ਤਾਂ ਪਰਮ ਜੋਤੀ ਨਾਲ ਅਭੇਦ ਹੋ ਚੁਕਾ ਹੈ। ਉਸਦਾ ਸਰੀਰ ਤਾਂ ਪਰਮ ਸ਼ਕਤੀ ਦੀ ਬਾਂਸੁਰੀ ਬਣ ਚੁਕਾ ਹੈ। ਹਥ ਕਿਸੇ ਹੋਰ ਦੇ ਹਨ, ਬੁਲ ਕਿਸੇ ਹੋਰ ਦੇ ਹਨ, ਹਵਾ ਦੀ ਫੂਕ ਕਿਸੇ ਹੋਰ ਦੀ ਹੈ, ਸੁਰਾਂ ਕਿਸੇ ਹੋਰ ਦੀਆਂ ਹਨ, ਤਾਂ ਬਾਂਸੁਰੀ ਕਿੰਜ ਕਹੇ ਕਿ "ਮੈਂ" ਵਜ ਰਹੀ ਹਾਂ। ਇਹ ਤਾਂ ਸੁਣਨ ਵਾਲੇ ਦੀ ਹੀ ਜ਼ਿਦ ਹੈ ਕਿ ਉਹ ਬਾਰ ਬਾਰ ਇਹ ਕਹਿੰਦਾ ਹੈ ਕਿ ਬਾਂਸੁਰੀ ਗੀਤ ਗਾ ਰਹੀ ਹੈ, ਬਾਂਸੁਰੀ ਕੋਲ ਤਾਂ ਇਹ ਕਹਿਣ ਲਈ ਜ਼ੁਬਾਨ ਵੀ ਨਹੀਂ। ਬਸ ਹੂ ਬ ਹੂ ਬ੍ਰਹਮ ਗਿਆਨੀ ਦੀ ਇਹੋ ਜਿਹੀ ਹਾਲਤ ਹੈ। ਗੁਰਬਾਣੀ ਸਾਨੂੰ ਯਾਦ ਦਿਲਾਉਂਦੀ ਹੈ:

"ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ ॥" (ਪੰਨਾ ੩●੮)

"ਜੈਸੀ ਮੈ ਆਵੈ ਖਸਮ ਕੀ ਬਾਣੀ
ਤੈਸੜਾ ਕਰੀ ਗਿਆਨੁ ਵੇ ਲਾਲੋ ॥" (ਪੰਨਾ ੭੨੨)
"ਹਉ ਆਪਹੁ ਬੋਲਿ ਨ ਜਾਣਦਾ
ਮੈ ਕਹਿਆ ਸਭੁ ਹੁਕਮਾਉ ਜੀਉ ॥" (ਪੰਨਾ ੭੬੩)

ਪਰ ਅਜ ਦਾ ਵਿਚਾਰਕ ਇਸ ਗਲ ਨੂੰ ਮੰਨਦਾ ਹੀ ਨਹੀਂ, ਅਗੋ ਬਹਿਸ ਕਰਨ ਲਈ ਤਿਆਰ ਹੋ ਜਾਂਦਾ ਹੈ ਅਤੇ ਕਹਿੰਦਾ ਹੈ ਕਿ ਇਹ ਤੁਕਾਂ ਸਿਰਫ ਲਿਖਾਰੀ ਦੀ ਨਿਮਰਤਾ ਭਾਵ ਦਰਸਾਉਣ ਲਈ ਹਨ। ਵਿਚਾਰਕ ਨੇ ਇਸ ਦਲੀਲ ਨੂੰ ਦੇਣ ਤੋ ਪਹਿਲਾਂ ਸੋਚਿਆ ਹੀ ਨਹੀਂ ਕਿ ਉਸਨੇ ਬ੍ਰਹਮ ਗਿਆਨੀ ਨੂੰ ਇਕ ਢੰਗ ਨਾਲ ਝੂਠਾ ਅਤੇ ਫਰੇਬੀ ਬਣਾ ਦਿਤਾ ਹੈ ਜਿਸਦੀ "ਮੈ" (Ego) ਕਾਇਮ ਤੇ ਹੈ ਪਰ ਉਹ ਦੁਨੀਆਂ ਸਾਹਮਣੇ ਨਕਲੀ ਹਲੀਮੀ ਪੇਸ਼ ਕਰ ਰਿਹਾ ਹੈ। ਐਸੀ ਹਾਲਤ ਨੂੰ ਗੁਰਬਾਣੀ ਨੇ ਇਹਨਾ ਸ਼ਬਦਾਂ ਵਿਚ ਦਰਸਾਇਆ ਹੈ:

"ਜਿਸ ਨੋ ਆਪਿ ਖੁਆਏ ਕਰਤਾ

ਖੁਸਿ ਲਏ ਚੰਗਿਆਈ ॥੩॥" (ਪੰਨਾ ੪੧੭)

ਭਾਵ ਜਿਸਨੂੰ ਵੀ ਪ੍ਰਮਾਤਮਾ ਜੀਵਨ ਯਾਤਰਾ ਵਿਚ ਖੁਆਰ ਕਰਨਾ ਚਾਹੁੰਦਾ ਹੈ, ਉਸ ਪਾਸੋਂ ਉਹ ਚੰਗੀ ਮਤ ਖੋਹ ਲੈਂਦਾ ਹੈ। ਸਿਖ ਜਗਤ ਦੀ ਮੌਜੂਦਾ ਹਾਲਤ ਦੇਖਕੇ ਇੰਜ ਹੀ ਲਗਦਾ ਹੈ ਕਿ ਪ੍ਰਮਾਤਮਾ ਨੇ ਸਾਡੇ ਪਾਸੋ ਬਿਬੇਕ ਬੁਧ ਖੋਹ ਲਈ ਹੈ ਤਾਂ ਹੀ ਤਾਂ ਅਸੀਂ ਆਪਣੇ ਰਹਿਬਰਾਂ ਦੇ ਇਸ਼ਾਰੇ ਸਮਝਣ ਵਿਚ ਅਸਮਰਥ ਹੋ ਗਏ ਹਾਂ। ਜਪੁ ਬਾਣੀ ਨੂੰ ਨਿਰੋਲ "ਧੁਰ ਕੀ ਬਾਣੀ" ਮੰਨ ਕੇ ਜੇਕਰ ਅਧਿਆਤਮਿਕਵਾਦ ਦੇ ਪਹਿਲੂ ਤੋਂ ਖੋਜਿਆ ਜਾਵੇ ਤਾਂ ਸਾਡੇ ਆਪਣੇ ਹੀ ਪਾਏ ਹੋਏ ਸਾਰੇ ਭੁਲੇਖੇ ਦੂਰ ਹੋ ਜਾਣਗੇ। ਆਓ, ਸਾਰੇ ਰਲਕੇ, ਪ੍ਰਭੂ ਪਾਸੋਂ ਬਿਬੇਕ ਬੁਧੀ ਦੀ ਜਾਚਨਾ ਕਰਕੇ ਜਪੁ ਬਾਣੀ ਦੀ ਖੋਜ ਦੀ ਯਾਤਰਾ ਨੂੰ ਸ਼ੁਰੂ ਕਰੀਏ।

ਸ੍ਰੀ ਗੁਰੁ ਗਰੰਥ ਸਾਹਿਬ ਦੀ ਸਾਰੀ ਬਾਣੀ ਇਕ ਮਹਾਨ ਕਾਵੀਐ ਦੇ ਰੂਪ ਵਿਚ ਹੈ। ਸਿਰਫ ਪਹਿਲੇ ਪੰਨੇ ਦੇ ਮੁਢਲੇ ਕੁਝ ਅਖਰ ਐਸੇ ਹਨ ਜਿਹੜੇ ਕਿ ਕਾਵੀਐ ਰੂਪ ਵਿਚ ਨਹੀਂ ਹਨ। ਸਾਰੀ ਬਾਣੀ ਰਾਗਾਂ ਵਿਚ ਵੀ ਨਹੀਂ ਹੈ ਜਿਵੇਂ ਕਿ ਸ਼ਲੋਕ, ਫੁਨਹੇ, ਚਉਬੋਲੇ, ਸਹਸਕ੍ਰਿਤੀ, ਭਟਾਂ ਦੀ ਬਾਣੀ ਆਦਿ। ਇਸਤਰ੍ਹਾਂ ਦੀਆਂ ਕਈ ਹੋਰ ਬਾਣੀਆਂ ਹਨ ਜਿਹੜੀਆਂ ਕਿ ਰਾਗਾਂ ਵਿਚ ਵੀ ਨਹੀਂ ਦਰਜ ਕੀਤੀਆਂ ਗਈਆਂ। ਹਰ ਬਾਣੀ ਜਿਸ ਬ੍ਰਹਮ ਗਿਆਨੀ ਦੇ ਮੁਖਾਰਬਿੰਦ ਰਾਹੀ ਸਾਡੇ ਤਕ ਪੁਜੀ ਹੈ, ਉਸਦਾ ਹਵਾਲਾ ਬਾਣੀ ਵਿਚ ਦੇ ਦਿਤਾ ਗਇਆ ਹੈ ਜਿਵੇਂਕਿ "ਸਿਰੀ ਰਾਗ ਮਹਲਾ ੧"। ਇਹ ਸਿਰਫ ਇਤਨਾ ਇਸ਼ਾਰਾ ਕਰਨ ਲਈ ਹੈ ਕਿ ਹੇਠ ਲਿਖਿਆ ਸ਼ਬਦ ਸ੍ਰੀ ਗੁਰੁ ਨਾਨਕ ਦੇਵ ਜੀ ਦੇ ਮੁਖਾਰਬਿੰਦ ਵਿਚੋਂ ਆਇਆ ਹੈ ਅਤੇ ਇਹ ਸ੍ਰੀ ਰਾਗ ਵਿਚ ਗਾਇਆ ਜਾਣਾ ਚਾਹੀਦਾ ਹੈ। ਯਾਦ ਰਹੇ ਕਿ ਇਹ ਕਹਿਣਾ ਮਨ ਮਤ ਹੈ ਕਿ ਇਹ ਸ਼ਬਦ ਸ੍ਰੀ ਗੁਰੁ ਨਾਨਕ ਦੇਵ ਜੀ ਦਾ ਲਿਖਿਆ ਜਾਂ ਉਚਾਰਿਆ ਹੋਇਆ ਹੈ। ਸ਼ਬਦਾਂ ਅਤੇ ਬਾਣੀਆਂ ਦੇ ਸਿਰਲੇਖ ਸਿਰਫ ਸਮੇਂ ਵਲ ਇਸ਼ਾਰਾ ਕਰਨ ਲਈ ਸਨ, ਕਿਸੇ ਵਿਅਕਤੀ ਵਲ ਨਹੀਂ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ੁਰੂ ਵਿਚ ਜਿਹੜੀ ਬਾਣੀ ਪਹਿਲਾਂ ਰਖੀ ਗਈ ਹੈ ਉਸ ਉਤੇ ਕਿਸੇ ਵੀ ਸਰੀਰ ਰੁਪੀ ਕਰਤੇ ਦਾ ਨਾਮ ਨਹੀਂ ਦਰਸਾਇਆ ਗਿਆ। ਇਸ ਤਰੀਕੇ ਨਾਲ ਸਿਖ ਜਗਤ ਨੂੰ ਸਾਡੇ ਪਰਮ ਪੁਰਖਾਂ ਨੇ ਇਕ ਸੁਨੇਹਾ ਦਿਤਾ ਸੀ। ਪਰ ਅਸੀਂ ਜ਼ਿਦ ਪਕੜ ਲਈ ਹੈ ਕਿ ਇਹ ਸੁਨੇਹਾ ਅਸਾਂ ਨਹੀਂ ਸੁਣਨਾ। ਉਹ ਸਨੇਹਾ ਇਹ ਸੀ ਕਿ ਬਾਣੀ ਉਤਨਾ ਚਿਰ ਬਾਣੀ ਕਹੀ ਹੀ ਨਹੀਂ ਜਾ ਸਕਦੀ ਜਿਤਨਾ ਚਿਰ ਉਸਨੂੰ ਲਿਖਣ ਵਾਲਾ ਅਜੇ ਬੈਠਾ ਹੈ। ਉਹ ਇਕ ਬਹੁਤ ਵਧੀਆ ਕਵਿਤਾ ਤਾਂ ਕਹਿਲਾ ਸਕਦੀ ਹੈ ਪਰ ਉਹ ਬਾਣੀ ਨਹੀਂ ਹੈ। ਬਾਣੀ ਦੀ ਡੈਫੀਨਿਸ਼ਨ ਹੀ ਇਹ ਹੈ।

ਬਾਣੀ ਕਦ ਅਤੇ ਕਿਸਨੂੰ ਆਉਂਦੀ ਹੈ? ਉਸ ਬਾਰੇ ਗੁਰਬਾਣੀ ਦਾ ਇਸ਼ਾਰਾ ਹੈ:

"ਧੁਰ ਕੀ ਬਾਣੀ ਆਈ ॥
ਤਿਨਿ ਸਗਲੀ ਚਿੰਤ ਮਿਟਾਈ ॥" (ਪੰਨਾ ੬੨੮)

ਭਾਵ ਕਿ ਧੁਰੋਂ ਬਾਣੀ ਉਦੋਂ ਅਤੇ ਉਸਨੂੰ ਆਉਂਦੀ ਹੈ ਜਿਸਨੇ ਆਪਣੀਆਂ ਸਾਰੀਆਂ ਚਿੰਤਾਵਾਂ ਮਿਟਾਕੇ ਪ੍ਰਮਾਤਮਾ ਨੂੰ ਦੇ ਦਿਤੀਆਂ ਹੋਣ, ਜਿਸ ਕੋਲ ਇਕ ਵੀ ਚਿੰਤਾ ਆਪਣੇ ਪਾਸ ਨਹੀਂ ਹੈ। ਬਾਣੀ ਤਾਂ ਆਉਂਦੀ ਹੈ;

"ਜੈਸੀ ਮੈ ਆਵੈ ਖਸਮ ਕੀ ਬਾਣੀ"।

ਚੰਦਨ ਦੇ ਪਾਸ ਜਿਹੜਾ ਵੀ ਪੌਦਾ ਬੈਠ ਜਾਏ ਉਹ ਵੀ ਖੁਸ਼ਬੋਦਾਰ ਹੋ ਜਾਂਦਾ ਹੈ ਪਰ ਬਾਂਸ ਇਕ ਐਸਾ ਪੌਦਾ ਹੈ ਜੋ ਚੰਦਨ ਲਾਗੇ ਬੈਠ ਕੇ ਵੀ ਨਹੀਂ ਅਸਰ ਕਬੂਲ ਕਰਦਾ ਕਿਉਂਕਿ ਬਾਂਸ ਦੀ ਬਣਤਰ ਹੀ ਐਸੀ ਹੈ। ਹਰ ਬਾਰ੍ਹਾਂ-ਚੌਦਾ ਇੰਚ ਦੇ ਫਾਸਲੇ ਤੇ ਇਸ ਵਿਚ ਗੰਢ ਹੁੰਦੀ ਹੈ, ਅਤੇ ਵਿਚੋਂ ਖੋਖਲਾ ਹੁੰਦਾ ਹੈ। ਇਸ ਕਰਕੇ ਇਸਦੇ ਵਿਚ ਕੁਝ ਟਿਕਦਾ ਨਹੀਂ। ਬਾਂਸ ਕੋਲੋਂ ਕੰਮ ਲੈਣ ਲਈ ਜਿਥੇ ਗੰਢਾਂ ਹਨ ਉਹ ਦੋਨੋਂ ਪਾਸੇ ਕਟ ਦਿਤੇ ਜਾਂਦੇ ਹਨ, ਹੁਣ ਉਹ ਪੋਰੀ ਬਣ ਗਈ। ਹੁਣ ਉਹਦੇ ਵਿਚ ਹਵਾ ਨਾ ਐਸ ਪਾਸੇ ਰੁਕ ਸਕਦੀ ਹੈ ਨਾਂ ਉਸ ਪਾਸੇ ਰੁਕ ਸਕਦੀ ਹੈ। ਮਹਾਰਾਜ ਨੇ ਇਸ਼ਾਰਾ ਕੀਤਾ ਕਿ ਬਾਣੀ ਉਦੋਂ ਆਉਂਦੀ ਹੈ, ਔਰ ਉਸ ਸ਼ਰੀਰ ਨੂੰ ਆਉਂਦੀ ਹੈ ਜੋ ਬਾਂਸ ਦੀ ਪੋਰੀ ਵਰਗਾ ਬਣ ਜਾਂਦਾ ਹੈ ਭਾਵ ਕਿ ਜਿਸਦੇ ਵਿਚੋਂ "ਮੈਂ" ਨਿਕਲ ਜਾਂਦੀ ਹੈ। ਜਿਸਦੀ "ਮੈਂ" ਦਾ ਇਕ ਭੋਰਾ ਵੀ ਬਾਕੀ ਨਹੀਂ ਬਚਦਾ। ਬਾਹਰੋਂ ਇੰਜ ਲਗਦਾ ਹੈ ਕਿ ਉਹ ਬੋਲ ਰਿਹਾ ਹੈ। ਪਰ ਉਹ ਬੋਲ ਰਿਹਾ ਨਹੀਂ ਹੁੰਦਾ । ਉਹ ਉਥੇ ਹੈ ਹੀ ਨਹੀਂ। ਜਪੁ ਬਾਣੀ ਆਈ, ਉਸ ਦਾ ਪ੍ਰਮਾਤਮਾ ਤੋਂ ਸਿਵਾਏ ਹੋਰ ਕੋਈ ਕਰਤਾ (Author) ਨਹੀਂ ਹੋ ਸਕਦਾ। ਮਹਾਰਾਜ ਨੇ ਸ਼ੁਰੂ ਵਿਚ ਹੀ ਇਹ ਇਸ਼ਾਰਾ ਕਰ ਦਿਤਾ ਕਿ ਬਾਣੀ ਦਾ ਆਥਰ ਕਦੀ ਨਹੀਂ ਹੁੰਦਾ। ਪਰ ਦੁਨੀਆਂ ਦੀ ਹਰ ਭਾਸ਼ਾ ਵਿਚ ਇਕ ਮਜਬੂਰੀ ਹੈ ਕਿ ਜਿਵੇਂ ਜਿਵੇਂ ਸਮਾਂ ਬਦਲਦਾ ਹੈ ਉਸਦੇ ਨਾਲ ਨਾਲ ਭਾਸ਼ਾ ਵੀ ਬਦਲਦੀ ਜਾਂਦੀ ਹੈ। ਰਿਵਾਜ ਬਦਲਦੇ ਜਾਂਦੇ ਹਨ, ਮੁਹਾਵਰੇ ਬਦਲਦੇ ਜਾਂਦੇ ਹਨ, ਕਈ ਨਵੇਂ ਅਖਰ ਰਲ ਜਾਂਦੇ ਹਨ, ਕਈ ਅਖਰ ਪੁਰਾਨੇ ਹੋਕੇ ਪਿਛੇ ਰਹਿ ਜਾਂਦੇ ਹਨ। ਸੋ ਜੇਕਰ ਪਹਿਲੇ ਮਹਿਲੇ ਨੂੰ ਆਈ ਬਾਣੀ ਸਮਝਣੀ ਹੈ ਤਾਂ ਉਸ ਵਕਤ ਦੀ ਭਾਸ਼ਾ ਨੂੰ ਵੀ ਸਮਝਣਾ ਪਏਗਾ। ਮਿਸਾਲ ਵਜੋਂ ਬਾਣੀ ਵਿਚ ਫੁਰਮਾਨ ਹੈ "ਅੰਮ੍ਰਿਤ ਸਰੁ ਸਿਫਤੀ ਦਾ ਘਰੁ"। ਜੇਕਰ ਇਸਦੇ ਪਹਿਲੇ ਮਹਿਲਾ ੩ ਨਾ ਲਿਖਿਆ ਹੋਵੇ ਤਾਂ ਅਸੀਂ ਇਸਨੂੰ ਅੰਮ੍ਰਿਤਸਰ ਸਮਝਕੇ ਇਹ ਕਹਿ ਸਕਦੇ ਹਾਂ ਕਿ ਅੰਮ੍ਰਿਤਸਰ ਸ਼ਹਿਰ ਬਾਰੇ ਇਸ਼ਾਰਾ ਕੀਤਾ ਜਾ ਰਿਹਾ ਹੈ। ਹਾਲਾਂਕਿ ਤੀਸਰੇ ਮਹਲ ਦੇ ਸਮੇ ਤਕ ਅੰਮ੍ਰਿਤਸਰ ਸ਼ਹਿਰ ਅਜੇ ਬਣਿਆ ਹੀ ਨਹੀਂ ਸੀ। ਇਸ ਕਰਕੇ ਬਾਣੀ ਦੇ ਸਿਰਲੇਖ ਵਜੋਂ ਸ੍ਰੀ ਰਾਗ ਮਹਲਾ ਪਹਿਲਾ ਲਿਖਕੇ ਸਮੇ ਵਲ ਇਸ਼ਾਰਾ ਕਰ ਦਿਤਾ ਗਿਆ। ਇਸਦਾ ਹੋਰ ਕੋਈ ਮਕਸਦ ਨਹੀਂ ਸੀ। ਕੁਝ ਲੋਗ ਹੁਕਮਨਾਵਾਂ ਲੈਣ ਲਗਿਆ ਕਹਿਣ ਲਗ ਪਏ ਹਨ "ਸਲੋਕ ਮਹਲਾ ਪੰਜਵਾਂ ਧੰਨ-ਧੰਨ ਗੁਰੂ ਅਰਜਨ ਦੇਵ ਸਾਹਿਬ ਜੀ ਮਹਾਰਾਜ ਜੀਓ" ਇਹ

ਅਸਾਡੀ ਮਨ ਮਤ ਦੀ ਨਿਸ਼ਾਨੀ ਹੈ। ਗੁਰੂ ਅਰਜਨ ਦੇਵ ਸਾਹਿਬ ਨੂੰ ਆਪਣੇ ਆਪ ਨੂੰ ਧੰਨ-ਧੰਨ ਕਹਿਲਾਉਣ ਦੀ ਕੋਈ ਲੋੜ ਨਹੀਂ, ਨਾਂ ਉਨ੍ਹਾਂ ਨੇ ਕਿਸੇ ਥਾਂ ਕਿਸੇ ਵੀ ਗੁਰੂ ਵਿਅਕਤੀ ਲਈ ਲਿਖਿਆ ਹੈ। ਬਾਣੀ ਕਿਸੇ ਵੀ ਸਰੀਰ ਦੀ ਨਹੀਂ ਹੈ। ਇਸ ਭੇਦ ਨੂੰ ਹਿਰਦੇ ਵਿਚ ਵਸਾਉਣ ਦੀ ਜ਼ਰੂਰਤ ਹੈ।

ਇਥੇ ਇਕ ਸਵਾਲ ਉਠ ਸਕਦਾ ਹੈ ਕਿ ਪਹਲੇ ਮਹਲ ਅਤੇ ਦੂਸਰੇ ਮਹਲ ਇਸ ਧਰਤੀ ਤੇ ਸਰੀਰਕ ਰੂਪ ਵਿਚ ਕਈ ਸਾਲ ਇਕੋ ਸਮੇ ਵਿਚ ਰਹੇ ਹਨ। ਤਾਂ ਤੇ ਉਹਨਾਂ ਦੀ ਭਾਸ਼ਾ ਵੀ ਤਾਂ ਇਕੋ ਜਿਹੀ ਹੋਣੀ ਚਾਹੀਦੀ ਹੈ ਸੋ ਹੁਣ ਸਮੇ ਵਾਲੀ ਗਲ ਬੇਕਾਰ ਹੋ ਜਾਏਗੀ। ਇਹ ਦਲੀਲ ਸੰਪੂਰਨ ਨਹੀਂ ਹੈ ਕਿਉਕਿ ਇਕ ਪੀੜੀ ਦੀ ਉਮਰ ਕੋਈ ੨੫ ਸਾਲ ਮੰਨੀ ਗਈ ਹੈ ਅਤੇ ਹਰ ਪੀੜੀ ਕੁਝ ਨਵੀਆਂ ਗਲਾਂ ਅਤੇ ਨਵੇ ਰਿਵਾਜ ਪੈਦਾ ਕਰਦੀ ਹੈ। ਮਹਲਾ ਨੰਬਰ ਲਿਖਕੇ ਗੁਰਬਾਣੀ ਨੇ ਉਸ ਸਮੇ ਦੀ ਚਾਲ ਵਲ ਇਸ਼ਾਰਾ ਕੀਤਾ ਹੈ, ਕਿਸੇ ਸਰੀਰ ਵਲ ਨਹੀ। ਜੇਕਰ ਇਹ ਮੰਨ ਵੀ ਲਿਆ ਜਾਵੇ ਕਿ ਮਹਲਾ ਨੰਬਰ ਸਰੀਰ ਨਾਲ ਸਬੰਧ ਰਖਦਾ ਹੈ ਤਾਂ ਇਸ ਕਰਕੇ ਸਿਖ ਜਗਤ ਦੇ ਬਾਨੀਆਂ ਉਤੇ ਇਕ ਬੜਾ ਭਾਰੀ ਦੋਸ਼ ਲਗ ਜਾਣ ਦਾ ਖਤਰਾ ਹੈ। ਜਦ ਅਸੀਂ ਪੁਰਾਣੇ ਰਿਸ਼ੀਆਂ ਮੁਨੀਆਂ ਦੀ ਰਚਿਤ ਵਲ ਦੇਖਦੇ ਹਾਂ ਤਾਂ ਪਤਾ ਲਗਦਾ ਹੈ ਕਿ ਉਹਨਾਂ ਨੇ ਆਪਣਾ ਨਾਮ ਇਸ ਤਰਾਂ ਨਾਲ ਸਾਰੇ ਗ੍ਰੰਥ ਵਿਚ ਨਹੀ ਵਰਤਿਆ। ਇਕ ਵੇਦਾਂਤ ਦਾ ਗਿਆਤਾ ਇਹ ਕਹਿ ਸਕਦਾ ਹੈ ਕਿ ਉਹਨਾਂ ਰਿਸ਼ੀਆਂ ਦੀ ਹਾਉਮੈ ਮਰ ਚੁਕੀ ਸੀ ਅਤੇ ਉਹ ਸਹੀ ਰੂਪ ਵਿਚ ਬ੍ਰਹਮ ਗਿਆਨ ਨੂੰ ਪ੍ਰਾਪਤ ਸਨ, ਇਸ ਕਰਕੇ ਉਹਨਾ ਨੇ ਆਪਣਾ ਨਾਮ ਲਿਖਣ ਦੀ ਕੋਸ਼ਿਸ਼ ਹੀ ਨਹੀਂ ਕੀਤੀ। ਪਰ ਸਿਖ ਬਾਨੀਆਂ ਨੂੰ ਸ਼ਾਇਦ ਇਸ ਭੇਦ ਦਾ ਪਤਾ ਨਹੀ ਸੀ ਜੋ ਕਿ ਬਿਲਕੁਲ ਹੀ ਬੇਕਾਰ ਹੁਜ਼ਤ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੁਨੀਆਂ ਵਿਚ ਪਹਿਲਾ ਧਾਰਮਿਕ ਗ੍ਰੰਥ ਹੈ ਜਿਹੜਾ ਕਿਸੇ ਅਖਰ ਨਾਲ ਸ਼ੁਰੂ ਨਹੀਂ ਕੀਤਾ ਗਿਆ ਬਲਕਿ ਇਕ ਨੰਬਰ ਨਾਲ ਸ਼ੁਰੂ ਕੀਤਾ ਗਇਆ ਹੈ। ਇਹ ਕੋਈ ਮਾਮੂਲੀ ਜਿਹੀ ਗਲ ਨਹੀਂ ਸੀ ਕਿ ਗੁਰਬਾਣੀ ਕਹਿ ਰਹੀ ਹੈ ਕਿ ਪ੍ਰਮਾਤਮਾ ਇਕ ਹੈ। ਇਹ ਬਹੁਤ ਵਾਰ ਪਹਿਲਾਂ ਵੀ ਕਿਹਾ ਜਾ ਚੁਕਾ ਸੀ ਕਿ ਪ੍ਰਮਾਤਮਾ ਇਕ ਹੈ। ਗੁਰਬਾਣੀ ਦਾ ਏਕਾ ਕੁਝ ਹੋਰ ਵੀ ਇਸ਼ਾਰਾ ਕਰ ਰਿਹਾ ਹੈ। ਉਹ ਇਹ ਕਹਿ ਰਿਹਾ ਹੈ ਕਿ ਇਸ ਗ੍ਰੰਥ ਵਿਚ ਉਸਦੀ ਕਹਾਣੀ ਸ਼ੁਰੂ ਹੋਣ ਲਗੀ ਹੈ ਜਿਸਨੂੰ ਅਖਰਾਂ ਵਿਚ ਕਿਹਾ ਹੀ ਨਹੀਂ ਜਾ ਸਕਦਾ। ਸ਼ੁਰੂਆਤ ਵਿਚ ਹੀ ਇਸ ਗਲ ਨੂੰ ਆਪਣੇ ਹਿਰਦੇ ਵਿਚ ਵਸਾ ਲਓ। ਉਸਦੀ ਗਲ ਸ਼ਬਦਾਂ ਤੋਂ ਬਹੁਤ ਦੂਰ ਹੈ, ਉਸਦੇ ਲਈ ਹਰ ਸ਼ਬਦ ਕਚਾ ਪੈ ਜਾਂਦਾ ਹੈ, ਬਹੁਤ ਛੋਟਾ ਜਿਹਾ ਲਗਦਾ ਹੈ, ਇਸ ਕਰਕੇ ਉਸ ਵਲ ਇਸ਼ਾਰਾ ਕਰਨ ਲਈ ਸ਼ਬਦ ਨਹੀਂ, ਨੰਬਰ ਵਰਤਿਆ ਜਾ ਰਿਹਾ ਹੈ। ਇਹ ਅਕਥ ਦੀ ਕਹਾਣੀ ਹੈ, ਸ਼ਬਦਾਂ ਵਿਚ ਨਹੀਂ ਬਧੀ ਜਾ ਸਕੇਗੀ, ਇਸ ਕਰਕੇ ਸ਼ਬਦਾਂ ਨੂੰ ਪਕੜਕੇ ਨਹੀਂ ਬਹਿ ਜਾਣਾ। ਜੋ ਸ਼ਬਦਾਂ ਦੇ ਪਿਛੇ ਛੁਪਿਆ ਬੈਠਾ ਹੈ ਉਸਨੂੰ ਧਿਆਨ ਵਿਚ ਲਿਆਉਣ ਦੀ ਕੋਸ਼ਿਸ ਕਰਨੀ ਹੈ। ਪਰ ਇਹ ਭੇਦ ਸਾਡੇ ਕੋਲੋਂ ਗਵਾਚ ਗਿਆ ਅਤੇ ਅਜੋਕੇ ਵਿਦਵਾਨਾਂ ਨੇ ਭਾਸ਼ਾ ਦੀ ਵਿਆਕਰਨ (ਗਰਾਮਰ) ਉਤੇ ਇਤਨਾ ਵਾਧੂ ਜ਼ੋਰ ਦੇ ਦਿਤਾ ਕਿ ਬਾਣੀ ਦੇ ਅਧਿਆਤਮਿਕ ਇਸ਼ਾਰੇ ਹੀ ਗੁੰਮ ਹੋ ਗਏ। ਅਕਥ ਦੀ ਕਥਾ ਸ਼ੁਰੂ ਕਰਨ ਤੋਂ ਪਹਿਲਾਂ ਏਕਾ ਇਹ ਵੀ ਇਸ਼ਾਰਾ ਕਰਦਾ ਹੈ ਕਿ ਉਸ ਲਈ ਮਰਦਾਂਵੇਂ ਸ਼ਬਦ ਅਤੇ ਜ਼ਨਾਨੇ ਸ਼ਬਦ ਦੋਵੇਂ ਹੀ ਅਧੂਰੇ ਹਨ। ਜਦ ਕੋਈ ਇਹ ਪੁਛਦਾ ਹੈ ਕਿ ਪ੍ਰਮਾਤਮਾਂ ਮਰਦ ਕਿਵੇਂ ਬਣ ਗਿਆ, ਕੀ ਉਹ ਔਰਤ ਨਹੀਂ ਹੋ ਸਕਦੀ ਤਾਂ ਗੁਰਬਾਣੀ ਨੇ ਐਸੇ ਭੁਲੇਖਿਆਂ ਦੀ ਜੜ੍ਹ ਹੀ ਕਟ ਸੁਟੀ ਹੈ। ਉਸਦੇ ਲਈ ਹਰ ਸ਼ਬਦ ਹੀ ਅਧੂਰਾ ਹੈ, ਉਹ ਭਾਂਵੇ ਪੁਲਿੰਗ ਹੋਵੇ ਤੇ ਭਾਂਵੇ ਇਸਤ੍ਰੀ ਲਿੰਗ ਹੋਵੇ। ਉਹ ਸਭ ਕੁਝ ਹੁੰਦਿਆਂ ਹੋਇਆਂ ਵੀ ਨਹੀਂ ਹੋ ਜਾਂਦਾ ਹੈ। ਇਸ ਕਰਕੇ ਉਸਦੇ ਬਾਰੇ ਹਰ ਤਰ੍ਹਾਂ ਦੀ ਬਹਿਸ ਬੇਕਾਰ ਹੈ। ਉਸ ਬਾਰੇ ਜੋ ਵੀ ਕਹਿਆ ਜਾਏਗਾ ਉਹ ਕੁਝ ਗ਼ਲਤ ਵੀ ਹੋਵੇਗਾ ਅਤੇ ਕੁਝ ਸਹੀ ਵੀ ਹੋਵੇਗਾ। ਪ੍ਰਮਾਤਮਾ ਅਸਲੀ ਰੂਪ ਵਿਚ ਕੀ ਹੈ ਇਹ ਕਹਿਆ ਹੀ ਨਹੀਂ ਜਾ ਸਕਦਾ। ਉਹ ਜੋ ਨਹੀਂ ਹੈ ਉਹ ਕਹਿਕੇ ਉਸ ਬਾਰੇ ਕੁਝ ਇਸ਼ਾਰੇ ਕੀਤੇ ਜਾ ਸਕਦੇ ਹਨ। ਹਿੰਦੋਸਤਾਨ ਦੀ ਧਰਤੀ ਤੇ ਦੇਵੀਆਂ (ਮਾਤਾ) ਦਾ ਜ਼ਿਕਰ ਹੋਣ ਦਾ ਇਹੀ ਮੂਲ ਕਾਰਨ ਹੈ ਕਿ ਪ੍ਰਮਾਤਮਾ ਦੀ ਸ਼ਕਤੀ ਨੂੰ ਮਰਦਾਵੀਂ ਸ਼ਕਤੀ ਮੰਨਨ ਤੋਂ ਇਨਕਾਰ ਕਰ ਦਿਤਾ ਗਇਆ। ਸੋ ਉਸ ਸ਼ਕਤੀ ਦੇ ਬਹੁਤ ਸਾਰੇ ਪਹਿਲੂ ਹੋਣ ਕਰਕੇ ੭ ਦੇਵੀਆਂ ਦੇ ਨਾਮ ਰਖੇ ਗਏ ਅਤੇ ਫਿਰ ਉਹਨਾਂ ਦੇਵੀਆਂ ਦੇ ਸ਼ਰਧਾਲੂਆਂ ਵਿਚ ਆਪਸ ਵਿਚ ਈਰਖਾ ਸ਼ੁਰੂ ਹੋ ਗਈ। ਲਕਸ਼ਮੀ (ਦੌਲਤ ਦੀ ਦੇਵੀ) ਵਡੀ ਹੈ ਕਿ ਦੁਰਗਾ (ਸ਼ਕਤੀ ਦੀ ਦੇਵੀ) ਵਡੀ ਹੈ? ਜਗਿਆਸੂ ਕਿਵੇਂ ਚੁਣੇ ਅਤੇ ਕਿਸ ਦੀ ਪੂਜਾ ਵਿਚ ਜੁੜੇ? ਗੁਰਬਾਣੀ ਨੇ ਦੁਨੀਆਂ ਦੇ ਇਹ ਸਾਰੇ ਹੀ ਭੁਲੇਖੇ ਇਕ ਇਸ਼ਾਰੇ ਨਾਲ ਹੀ ਦੂਰ ਕਰ ਦਿਤੇ ਅਤੇ ਫੁਰਮਾਇਆ ਕਿ ਜਿਸਦੀ ਗਲ ਅਗੇ ਹੋਣੀ ਹੈ ਉਸਦਾ ਕੋਈ ਨਾਮ ਨਹੀਂ, ਉਸਦੀ ਕੋਈ ਸੂਰਤ ਨਹੀਂ, ਉਸਦਾ ਕੋਈ ਲਿੰਗ (ਸੈਕਸ) ਨਹੀਂ। ਉਹ ਬਸ ਹੈ, ਜੋ ਉਹ ਹੈ ਉਹ ਕਹਿਣ ਤੋਂ ਬਾਹਰ ਹੈ, ਜੋ ਉਹ ਨਹੀਂ ਹੈ ਉਸ ਬਾਰੇ ਕੁਝ ਇਸ਼ਾਰੇ ਕੀਤੇ ਜਾਣਗੇ। ਉਹਨਾਂ ਇਸ਼ਾਰਿਆਂ ਵਿਚੋਂ ਉਸਨੂੰ ਮਹਿਸੂਸ ਕਰਨ ਦਾ ਯਤਨ ਕਰਨਾ ਹੈ। ਇਸੇ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਰਿਆਂ ਤੋ ਪਹਿਲਾ ਇਸ਼ਾਰਾ ਏਕਾ ਪਾਕੇ ਕੀਤਾ ਗਇਆ ਹੈ:

1. ਉਹ ਇਕ ਹੈ
2. ਉਹਨੂੰ ਸ਼ਬਦਾਂ ਵਿਚ ਬਿਆਨ ਨਹੀਂ ਕੀਤਾ ਜਾ ਸਕਦਾ ਇਸੇ ਕਰਕੇ ਪਹਿਲਾਂ ਨੰਬਰ ਰਖ ਦਿਤਾ ਗਇਆ ਹੈ।
3. ਉਸ ਨਾਲ ਇਨਸਾਨੀ ਭਾਸ਼ਾ ਦੇ ਸਵਭਾਵ ਨਹੀਂ ਜੋੜੇ ਜਾ ਸਕਦੇ
4. ਉਸਨੂੰ ਮਰਦ ਕਹਿਣਾ ਵੀ ਉਤਨਾ ਹੀ ਸਹੀ/ਗ਼ਲਤ ਹੈ ਜਿਤਨਾ ਕਿ ਔਰਤ ਜਾਂ ਕੁਛ ਹੋਰ
5. ਭਾਸ਼ਾ ਭਾਂਵੇ ਇਹ ਤਾਂ ਕਹਿ ਲਵੇ ਕਿ ਉਹ ਕੀ ਨਹੀਂ ਹੈ, ਪਰ ਇਹ ਸਿਧਾ ਨਹੀਂ ਦਸ ਸਕਦੀ ਕਿ ਉਹ ਕੀ ਹੈ।

ਇਕ ਬ੍ਰਹਮ ਗਿਆਨੀ ਲਈ ਤਾਂ ਇਤਨਾ ਹੀ ਇਸ਼ਾਰਾ ਬਹੁਤ ਹੈ। ਉਸ ਲਈ ਤਾਂ ਗ੍ਰੰਥ ਇਤਨੇ ਵਿਚ ਹੀ ਪੂਰਾ ਹੋ ਜਾਂਦਾ ਹੈ ਪਰ ਇਕ ਜਗਿਆਸੂ ਦੀ ਪਿਆਸ ਇਸ ਨਾਲ ਨਹੀਂ ਮਿਟਦੀ, ਬਲਕਿ ਤ੍ਰਿਸ਼ਨਾ ਹੋਰ ਜਾਗ ਉਠਦੀ ਹੈ। ਗੁਰਬਾਣੀ ਐਸੇ ਯਾਤਰੂਆਂ ਲਈ ਅਗੇ ਸ਼ਬਦ ਵਰਤਕੇ ਅਕਥ ਕਹਾਣੀ ਨੂੰ ਅਗੇ ਚਲਾਉਂਦੀ ਹੈ।

# ਮੂਲਮੰਤਰ (ਭਾਗ-੨)

**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**
(ਉਹ ਇਕ ਹੈ, ਉਹ ਧੁੰਨ ਸਵਰੂਪ ਹੈ, ਉਸਦਾ ਨਾਮ ਉਸਦੀ ਰਚਨਾ ਦੀ ਤਰਹ ਇਕ ਅਟਲ ਸਚਾਈ ਹੈ, ਸਿਰਫ ਉਹ ਹੀ ਸਾਰੀ ਸ੍ਰਿਸ਼ਟੀ ਦਾ ਰਚਨਹਾਰ ਹੈ ਅਤੇ ਉਹ ਸਭ ਵਿਚ ਵਿਆਪਕ ਹੈ, ਉਹ ਸਾਰੀ ਸ੍ਰਿਸ਼ਟੀ ਵਾਂਗੂ ਭਉਣ ਤੋਂ ਆਜ਼ਾਦ ਹੈ, ਉਹ ਵੈਰ-ਰਹਿਤ ਹੈ ਕਿਉਕਿ ਉਸਦਾ ਕੋਈ ਸਾਨੀ ਹੀ ਨਹੀਂ, ਉਹ ਵਕਤ ਦੀ ਪਕੜ ਤੋਂ ਬਾਹਰ ਹੈ, ਉਹ ਜੂਨਾਂ ਵਿਚ ਨਹੀਂ ਆਉਂਦਾ, ਉਹ ਖੁਦ ਹੀ ਪ੍ਰਕਾਸ਼ਮਾਨ ਹੋਇਆ ਹੈ ਭਾਵ ਉਹ ਆਪਣੇ ਆਪ ਤੋਂ ਹੋਇਆ ਹੈ ਅਤੇ ਉਸਦਾ ਮੇਲ ਉਸੇ ਦੀ ਕਿਰਪਾ ਨਾਲ ਹੀ ਹੋ ਸਕਦਾ ਹੈ।)

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ੁਰੂ ਦੇ ਪਹਿਲੇ ਕੁਝ ਅਖਰ ਕਵਿਤਾ ਵਿਚ ਵੀ ਨਹੀਂ ਹਨ, ਰਾਗਾਂ ਵਿਚ ਵੀ ਨਹੀਂ ਹਨ। ਇਹ ਐਵੇਂ ਐਕਸੀਡੈਂਟਲ (accidental) ਗਲ ਨਹੀਂ ਹੈ, ਇਸ ਦਾ ਬਹੁਤ ਗਹਿਰਾ ਕਾਰਨ ਹੈ। ਇਥੇ ਇਸ਼ਾਰਾ ਕੀਤਾ ਜਾ ਰਿਹਾ ਹੈ ਕਿ ਜਿਸ ਅਕਥ ਕਥਾ ਨੂੰ ਲੈ ਕੇ ਸਿਖ ਧਰਮ ਦੀ ਯਾਤਰਾ ਸ਼ੁਰੂ ਹੋਈ ਹੈ ਉਸਨੂੰ ਕਿਸੇ ਤਰ੍ਹਾਂ ਦੇ ਵੀ ਬੰਧਨ ਵਿਚ ਬੰਧਿਆ ਨਹੀਂ ਜਾ ਸਕਦਾ। ਉਸਨੂੰ ਸ਼ਬਦਾਂ ਵਿਚ ਕਹਿਆ ਨਹੀਂ ਜਾ ਸਕਦਾ, ਗੀਤਾਂ ਵਿਚ ਗਾਇਆ ਨਹੀਂ ਜਾ ਸਕਦਾ, ਕਵਿਤਾ ਵਿਚ ਦਸਿਆ ਨਹੀਂ ਜਾ ਸਕਦਾ। ਕਿਉਂਕਿ ਕਵਿਤਾ ਲਿਖਣ ਦੇ ਵੀ ਕੁਝ ਕਾਨੂੰਨ ਹਨ, ਕੁਝ ਬੰਧਨ ਹਨ। ਕਵਿਤਾ ਜਾਂ ਕਾਵੀਏ ਦਾ ਵੀ ਇਕ ਰੂਪ ਹੈ। ਸਾਡੇ ਤੋਂ ਸਭ ਤੋਂ ਵਡੀ ਗੁਸਤਾਖੀ ਜਿਹੜੀ ਜਪੁਜੀ ਸਾਹਿਬ ਬਾਰੇ ਹੋਈ ਹੈ ਉਹ ਹੈ ਸਾਡੀ ਭਾਸ਼ਾ। ਅਸੀਂ ਕਹਿਣ ਲਗ ਪਏ ਹਾਂ ਕਿ ਜਪੁ ਜੀ ਦੀਆਂ ਪਉੜੀਆਂ ਹਨ। ਜਪੁਜੀ ਪਉੜੀਆਂ ਵਿਚ ਨਹੀਂ ਲਿਖੀ ਗਈ, ਜਪੁਜੀ ਦੀਆਂ ਪਉੜੀਆਂ ਨਹੀਂ ਹਨ। ਜਿਹੜੀ ਬਾਣੀ ਪਉੜੀਆਂ ਵਿਚ ਲਿਖੀ ਗਈ ਹੈ, ਉਸ ਦੇ ਉਪਰ ਮਹਾਰਾਜ ਨੇ ਲਿਖਿਆ ਹੈ ਕਿ ਇਹ ਪਉੜੀਆਂ ਹਨ ਜਿਵੇਂ ਆਸਾ ਦੀ ਵਾਰ। ਉਸ ਵਾਰ ਦੀਆਂ ਪਉੜੀਆਂ ਹਨ ਇਸ ਕਰਕੇ ਉਥੇ ਪਉੜੀ ਕਹਿਆ ਗਇਆ ਹੈ। ਪਉੜੀ ਨੂੰ ਲਿਖਣ ਦੀ ਇਕ ਖਾਸ ਬਣਤਰ ਹੈ। ਜਿਸ ਤਰ੍ਹਾਂ ਕਿ ਸ਼ਬਦ ਨੂੰ ਲਿਖਣ ਦਾ ਇਕ ਖਾਸ ਕਨੂੰਨ ਹੈ ਉਸੇਤਰ੍ਹਾਂ ਪਉੜੀ ਲਿਖਣ ਦਾ ਇਕ ਖਾਸ ਕਨੂੰਨ ਹੈ। ਸ਼ਬਦ ਦਾ ਸਾਰਾ ਧੁਰਾ, ਸਾਰਾਂਸ਼, ਮੂਲ ਮੁਦਾ ਉਸਦੇ ਰਹਾਉ ਦੀ ਤੁਕ ਵਿਚ ਹੁੰਦਾ ਹੈ। ਪਉੜੀ ਦਾ ਸਾਰਾ ਮੁਦਾ ਉਸ ਦੀ ਆਖਰੀ ਲਾਈਨ ਦੇ ਵਿਚ ਹੁੰਦਾ ਹੈ। ਸੋ ਜਪੁਜੀ ਦੀਆਂ ਪਉੜੀਆਂ ਨਹੀਂ ਹਨ, ਜਪੁਜੀ ਦੇ ਪਦੇ ਹਨ, ਜਪੁਜੀ ਦੇ ਅੰਕ ਹਨ। ਇਨ੍ਹਾਂ ਨੂੰ ਪਉੜੀਆਂ ਕਹਿਣਾ ਸਾਡੀ ਮਨ ਮਤ ਹੈ, ਭੁਲੇਖਾ ਹੈ। ਪਉੜੀ ਨੂੰ ਸਮਝਣ ਲਈ ਸਭ ਤੋਂ ਪਹਿਲਾਂ ਆਖਰੀ ਲਾਈਨ ਵਲ ਧਿਆਨ ਦੇਣਾ ਪੈਂਦਾ ਹੈ। ਪਦੇ ਨੂੰ ਸਮਝਣ ਦੇ ਲਈ ਸਾਰਾ ਪਦਾ ਪੜ੍ਹਨਾ ਪੈਂਦਾ ਹੈ। ਜਿਵੇਂ ਸੁਖਮਨੀ ਦੀਆਂ ਅਸਟਪਦੀਆਂ ਹਨ। ਜਿਨਾਂ ਚਿਰ ਸਾਰੇ ੮ ਪਦਿਆਂ ਨੂੰ ਤੁਸੀਂ ਨਹੀਂ ਪੜ੍ਹ ਲਉਗੇ, ਸੁਖਮਨੀ ਦੇ ਉਸ ਇਕਠ ਵਿਚ ਕੀ ਭੇਦ ਹੈ ਸਮਝ ਨਹੀਂ ਆਏਗਾ। ਅਸੀਂ ਨਾ ਸਮਝਦਿਆਂ ਹੋਇਆਂ ਗੁਰਬਾਣੀ ਬਾਰੇ ਐਸੀਆਂ ਬੜੀਆਂ ਗੁਸਤਾਖੀਆਂ ਕੀਤੀਆਂ ਹਨ। ਸੋ ਜਿਹੜੇ ਪਹਿਲੇ ਚੰਦ ਅਖਰ ਹਨ ਉਹਨਾਂ ਨੂੰ ਕਵਿਤਾ ਵਿਚ ਬੰਦ ਨਾ ਕਰਨ ਵਿਚ ਇਕ ਇਸ਼ਾਰਾ ਹੈ ਕਿ ਜਿਸਦੀ ਗਲ ਹੋਣੀ ਹੈ ਉਹ ਕਿਸੇ ਤਰ੍ਹਾਂ ਦੇ ਵੀ ਬੰਧਨ ਵਿਚ ਨਹੀਂ ਹੈ। ਇਸੇ ਕਰਕੇ ਪਹਿਲਾਂ ਏਕਾ ਪਾਇਆ ਔਰ ਉਸ ਏਕੇ ਵਿਚ ਇਕਲਾ ਏਹੀ ਇਸ਼ਾਰਾ ਨਹੀਂ ਹੈ ਕਿ ਉਹ ਇਕ ਹੈ। ਉਹਦੇ ਵਿਚ ਹੋਰ ਇਸ਼ਾਰਾ ਇਹ ਹੈ ਕਿ ਜਿਸ ਬਾਰੇ ਅਗੇ ਚਲਕੇ ਸ਼ਬਦ ਵਰਤੇ ਜਾਣਗੇ ਉਸਨੂੰ ਅਖਰਾਂ ਵਿਚ ਕਹਿਆ ਹੀ ਨਹੀਂ ਜਾ ਸਕਦਾ। ਇਸ ਕਰਕੇ ਇਹ ਗ੍ਰੰਥ ਨੰਬਰ ਨਾਲ ਸ਼ੁਰੂ ਕੀਤਾ ਗਇਆ ਹੈ। ਹੁਣ ਜ਼ਰਾ ਇਹਨਾ ਅਖਰਾਂ ਦੀ ਤਰਤੀਬ ਵਲ ਦੇਖਣਾ ਹੈ।

ਏਕੇ ਤੋਂ ਬਾਅਦ ਜੋ ਸਿੰਬਲ (Symbol) ਹੈ ਉਸ ਨੂੰ ਅਸੀਂ ਓਂਕਾਰ ਦੇ ਨਾਂ ਨਾਲ ਪੜ੍ਹਦੇ ਹਾਂ। ਏਕੇ ਤੋਂ ਬਾਅਦ ਇਹ ਸਿੰਬਲ ਇਸ ਕਰਕੇ ਲਗਾ ਹੋਇਆ ਹੈ ਕਿ ਜਿਸ "ਇਕ" ਬਾਰੇ ਗਲ ਕਰਨੀ ਹੈ ਉਹ ਧੁਨ ਰੂਪ ਹੈ, ਉਹ ਸਾਉਂਡ ਹੈ, ਉਹ ਸ਼ਕਤੀ ਹੈ, ਇਕ ਐਨਰਜੀ (Energy) ਹੈ। ਉਸ ਐਨਰਜੀ ਨੂੰ ਕਿਸ ਤਰ੍ਹਾਂ ਰੈਪਰਿਜ਼ੈਂਟ (Represent) ਕੀਤਾ ਜਾਏ? ਉਹ ਐਨਰਜੀ ਆਪਣੇ-ਆਪ ਨੂੰ ਕਿਸ ਤਰ੍ਹਾਂ ਨਾਲ ਜ਼ਾਹਿਰ ਕਰਦੀ ਹੈ? ਇਹ ਆਮ ਪਰਚਲਿਤ ਹੈ ਕਿ ਇਸ ਓ ਦੀ ਧੁਨ ਵਿਚ ਤਿੰਨ ਆਵਾਜਾਂ ਛੁਪੀਆਂ ਹੋਈਆਂ ਹਨ ਅ, ਊ, ਤੇ ਮ; ਓਮ ਦਾ ਸਿੰਬਲ ਵੀ ਇਸ ਤੋਂ ਹੀ ਬਣਿਆ ਹੈ। ਓਮ ਨੂੰ ਜਦੋਂ ਲਿਖਿਆ ਜਾਂਦਾ ਹੈ ਤੇ ਉਸ ਦਾ (ॐ) ਬਣਾਇਆ ਜਾਂਦਾ ਹੈ। ਆਪਣੀਆਂ ਅਖਾਂ ਸਾਹਮਣੇ ਜ਼ਰਾ ਓਮ ਦੀ ਤਸਵੀਰ ਲਿਆਉ। ਉਸ ਦੀਆਂ ਇਹ ਜਿਹੜੀਆਂ ਤਿੰਨ ਲਤਾਂ ਦਿਖਾਈਆਂ ਜਾਂਦੀਆਂ ਹਨ ਉਹਨਾਂ ਨੂੰ ਬੰਦ ਨਹੀਂ ਕੀਤਾ ਗਇਆ। ਇਸ਼ਾਰਾ ਇਹ ਹੈ ਕਿ ਇਹ ਬਿਲਕੁਲ ਖੁਲ੍ਹੀਆਂ ਹਨ, ਇਨਫਿਨਿਟੀ (Infinity) ਵਲ ਜਾ ਰਹੀਆਂ ਹਨ। ਗੁਰਬਾਣੀ ਨੇ ਇਸ ਨੂੰ 'ੴ' ਨਾਲ ਇਸ਼ਾਰਾ ਕੀਤਾ ਹੈ। ਹੁਣ ਅਸੀਂ ਤੁਹਾਡਾ ਧਿਆਨ ਇਕ ਵਿਚਾਰ ਵਲ ਖਿਚਨਾ ਚਾਹੁੰਦੇ ਹਾਂ। ਜ਼ਰਾ ਅਖਾਂ ਬੰਦ ਕਰਕੇ ਉਂਗਲੀ ਦੇ ਨਾਲ ਅਖਾਂ ਤੋਂ ਅਗਰ ਤੁਸੀਂ ਸਿਧੀ ਲਾਈਨ ਲਗਾਉ ਅਤੇ ਫਿਰ ਆਪਣੇ ਚਿਹਰੇ ਤੋਂ ਲਇਆ ਕੇ ਬੁਲਾਂ ਦੇ ਵਿਚੋਂ ਦੀ ਲਾਈਨ ਲਗਾਉ। ਫਿਰ ਆਪਣੀ ਠੋਡੀ ਤੋਂ ਲੈ ਕੇ ਉਪਰ ਚਲੋ ਤੇ ਇਹ 'ਓ' ਬਣ ਗਇਆ। ਅਤੇ ਉਸ 'ਓ' ਦੇ ਉਤੇ ਗੁਰਬਾਣੀ ਨੇ ਇਕ ਖੁਲ੍ਹੀ ਡੰਡੀ ਦਿਤੀ ਹੈ। ਉਹਨੂੰ ਓਪਨ (Open) ਲਾਈਨ ਰਖਿਆ ਹੈ। ਇਸੇਤਰਾਂ ਓਮ ਵਿਚ ਵੀ ਤਿੰਨ ਲਾਈਨਾ ਸਿਧੀਆਂ ਬਣਾ ਕੇ ਹੌਰੀਜ਼ੌਂਟਲ (Horizontal) ਹੀ ਰਹਿਣ ਦਿਤੀਆਂ ਗਈਆਂ ਸਨ। ਗੁਰਬਾਣੀ ਨੇ ਹੋਰ ਖੁਲਾਸਾ ਕਰਨ ਲਈ ਦਸਮ ਦੁਆਰ ਵਲ ਇਸ਼ਾਰਾ ਕੀਤਾ ਹੈ, ਭਾਵ ਕਿ ਇਨਸਾਨ ਦੇ ਸਰੀਰ ਦੀ ਤਾਂ ਕੁਝ ਹਦ (limit) ਹੈ ਪਰ ਉਸ ਦੀ ਕੋਈ ਹਦ ਨਹੀਂ। ਉਸ ਨੂੰ ਦਿਖਾਉਣ (Represent) ਦੇ ਲਈ ਉਸਦੇ ਉਪਰ ਡੰਡੀ ਰਖ ਦਿਤੀ ਗਈ ਹੈ, ਉਹ ਇਨਫਿਨਿਟੀ ਦੀ ਨਿਸ਼ਾਨੀ ਹੈ। ਜਿਤਨੀ ਸ੍ਰਿਸ਼ਟੀ ਸਾਜੀ ਗਈ ਹੈ ਉਸ ਵਿਚ ਹਰ ਚਿਹਰੇ ਵਿਚ ਤੁਹਾਨੂੰ ਇਹ ਸ਼ਕਲ ਕੁਝ ਨਾ ਕੁਝ ਜਰੂਰ ਨਜ਼ਰ ਆਏਗੀ, ਅਖਾਂ, ਮੂੰਹ, ਤੇ ਠੋਡੀ। ਇਹ ਚਿਹਰਾ ਉਸ ਪ੍ਰਮਾਤਮਾ ਦੀ ਕਿਰਤ ਦੀ ਇਕ ਖਾਸ ਨਿਸ਼ਾਨੀ ਹੈ। ਬਾਕੀ ਧਰਮਾਂ ਨੇ ਵੀ ਇਹੀ ਕਹਿਆ ਹੈ ਕਿ ਪ੍ਰਮਾਤਮਾ ਨੇ ਇਨਸਾਨ ਨੂੰ ਆਪਣੀ ਪ੍ਰਛਾਈ ਦੀ ਤਰ੍ਹਾਂ ਬਣਾਇਆ ਹੈ। ਆਪਣੇ ਇਮੇਜ (Image) ਦੀ ਤਰ੍ਹਾਂ ਹੀ ਬਣਾਇਆ ਹੈ। ਉਹ ਹੈ ਤੇ ਧੁਨ ਰੂਪ, ਪਰ ਉਸ ਧੁਨ ਰੂਪ ਨੂੰ ਓਸੇ ਤਰ੍ਹਾਂ ਰੈਪਰਿਜ਼ੈਂਟ (Represent) ਕਰਨਾ ਪਏਗਾ ਜਿਵੇਂ ਉਸਦੀ ਪਹਿਲੀ ਝਲਕ ਮਿਲਦੀ ਹੈ। ੴ ਕੋਈ ਅਖਰ ਨਹੀਂ

ਹੈ, ਕਿਉਂਕਿ ਹਰ ਅਖਰ ਨੂੰ ਅਲਗ ਮਾਤਰਾ ਲਗਦੀ ਹੈ; ਸਿਆਰੀਆਂ, ਬਿਹਾਰੀਆਂ, ਔਂਕੜ, ਦੁਲੈਂਕੜ, ਟਿਪੀਆਂ, ਕੰਨੇ ਸਭ ਕੁਝ ਲਗਦੇ ਹਨ। ਪਰ ਇਹ ਇਕ ਐਸਾ ਨਿਸ਼ਾਨ (Symbol) ਹੈ ਜਿਸ ਦੇ ਨਾਲ ਕੋਈ ਵੀ ਅਖਰ ਨਹੀਂ ਬਣਾਇਆ ਜਾ ਸਕਦਾ। ਇਸੇ ਤਰ੍ਹਾਂ ਜਿਹੜੀ ਉਸ ਦੀ ਨਿਸ਼ਾਨੀ ਹੈ, ਉਹ ਵੀ ਇਕ ਸਿੰਬਲ ਹੀ ਹੈ। ਉਹ ਭਾਸ਼ਾ ਦੇ ਕੰਟਰੋਲ ਵਿਚ ਨਹੀਂ ਆਉਂਦਾ। ਹਿੰਦੀ ਜਾਂ ਸੰਸਕ੍ਰਿਤ ਵਿਚ ਓਮ ਨਾਲ ਵੀ ਅਸੀਂ ਕੋਈ ਸ਼ਬਦ ਨਹੀਂ ਬਣਾ ਸਕਦੇ। ਉਹ ਸਿੰਬਲ ਅਲਗ ਹੀ ਰਹਿੰਦਾ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸਾਨੂੰ ਓਂਕਾਰ ਦਾ ਸਿੰਬਲ ਦਿਤਾ ਅਤੇ ਕਹਿਆ ਕਿ ਉਹ ਧੁਨ ਰੂਪ ਹੈ। ਉਸ ਧੁਨ ਦਾ ਜਦੋਂ ਪ੍ਰਕਾਸ਼ ਇਨਸਾਨ ਦੇ ਅੰਦਰ ਪਹਿਲੀ ਵਾਰ ਹੁੰਦਾ ਹੈ ਤਾਂ ਕਿਸੇ ਨੂੰ ਉਹ ਓਂਕਾਰ ਦੇ ਰੂਪ ਵਿਚ ਆਏਗਾ, ਕਿਸੇ ਨੂੰ ਉਹ ਓਮ ਦੇ ਰੂਪ ਵਿਚ ਆਏਗਾ ਕਿਉਂਕਿ ਆਪਣੇ ਹੀ ਚਿਹਰੇ ਵਰਗਾ ਅਕਸ ਨਜ਼ਰ ਆਉਂਦਾ ਹੈ। ਉਸਦਾ ਹੋਰ ਕੋਈ ਅਲਗ ਰੂਪ ਹੀ ਨਹੀਂ। ਇਸੇ ਕਰਕੇ ਗੁਰਬਾਣੀ ਨੇ ਫੈਸਲਾ ਦਿਤਾ ਅਤੇ ਯਾਦ ਦਿਲਾਇਆ ਹੈ:

"ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥" (ਪੰਨਾ ੪੪੧)

ਭਾਵ ਕਿ ਆਪਣਾ ਮੂਲ, ਸੈਂਟਰ, ਮੁਦਾ, ਧੁਰਾ, ਬੁਨਿਆਦ (Foundation), ਆਦਿ ਉਸ ਨੂੰ ਪਹਿਚਾਣ, ਤੈਨੂੰ ਪਤਾ ਲਗ ਜਾਏ ਕਿ ਤੂੰ ਕੌਣ ਹੈ। ਤੂੰ ਉਸ ਦੀ ਅੰਸ਼ ਹੈਂ, ਤੂੰ ਉਸ ਦੀ ਪ੍ਰਛਾਈ ਹੈਂ, ਤੇਰਾ ਚਿਹਰਾ ਉਸ ਵਰਗਾ ਹੈ। ਇਹ ਬਹੁਤ ਹੀ ਬਰੀਕ ਭੇਦ ਹੈ।

ਇਸਤੋਂ ਇਸ਼ਾਰੇ ਤੋਂ ਇਹ ਭੁਲੇਖਾ ਨਹੀਂ ਖਾਣਾ ਕਿ ਉਸ ਸ਼ਕਤੀ ਦਾ ਆਪਣਾ ਕੋਈ ਸਰੂਪ ਹੈ। ਇਸਤੋਂ ਵਡੀ ਹੋਰ ਗਲਤੀ ਨਹੀ ਹੋ ਸਕਦੀ ਕਿ ਅਸੀ ਪਰਮ ਸ਼ਕਤੀ ਦੀਆਂ ਕੁਝ ਨਿਸ਼ਾਨੀਆਂ ਨੂੰ ਸਮਝਣ ਦੀ ਕੋਸ਼ਿਸ਼ ਕਰਦਿਆਂ ਹੋਇਆਂ ਇਹ ਭੁਲ ਹੀ ਜਾਈਏ ਕਿ ਉਹ ਨਿਰਆਕਾਰ ਅਤੇ ਨਿਰਲੇਪ ਸ਼ਕਤੀ ਹੈ। ਉਪਰ ਲਿਖੀ ਵਿਚਾਰ ਸਿਰਫ ਭਾਸ਼ਾ ਵਗਿਆਨ ਦਾ ਆਸਰਾ ਲੈਕੇ ਉਸ ਲਈ ਕੁਝ ਸ਼ਬਦ ਚੁਣ ਰਹੀ ਜੋ ਕਿ ਖੁਦਏ ਨਿਹਸ਼ਬਦ ਹੈ। ਅਗੇ ਚਲਕੇ ਇਸਤੇ ਹੋਰ ਖੁਲਕੇ ਵਿਚਾਰ ਹੋਵੇਗੀ। ਇਥੇ ਸਾਵਧਾਨ ਹੋਣ ਦੀ ਜ਼ਰੂਰਤ ਹੈ ਕਿ ਨਿਰਆਕਾਰ ਵਿਚੋਂ ਆਕਾਰ ਉਪਜਿਆ ਹੈ ਅਤੇ ਸਾਰੇ ਆਕਾਰਾਂ ਵਿਚ ਇਕ ਡੂੰਗੀ ਸਾਂਝ ਹੈ। ਉਹ ਸਾਂਝ ਆਕਾਰਾਂ ਦਾ ਚਿਹਰਾ ਧਿਆਨ ਨਾਲ ਵੇਖਣ ਤੇ ਦਿਖਾਈ ਦੇਂਦੀ ਹੈ। ਹੁਣ ਤੁਸੀਂ ਦੇਖੋ ਕਿ ਇਸ ਸਰੀਰ ਵਿਚ ਸਾਡੀਆਂ ੫ ਕਰਮ ਇੰਦਰੀਆਂ ਹਨ, ਅਤੇ ੯ ਦਰਵਾਜ਼ੇ ਹਨ। ਇਹਨਾਂ ਨਾਲ ਦੋਨੋਂ ਅਖਾਂ ਸੰਬੰਧਤ ਹਨ, ਨਕ ਸੰਬੰਧਤ ਹੈ, ਕੰਨ ਸੰਬੰਧਤ ਹਨ, ਮੂੰਹ ਸੰਬੰਧਤ ਹੈ, ਇਸਦੀ ਮੈਲ਼ ਕਢਣ ਲਈ ਦੋ ਦਰਵਾਜ਼ੇ ਹਨ। ਸਰੀਰ ਦੀਆਂ ਇਹਨਾ ਨੌਵਾਂ ਮੋਰੀਆਂ ਵਿਚੋਂ ਸਰੀਰਕ ਸ਼ਕਤੀ ਬਾਹਰ ਨੂੰ ਜਾਂਦੀ ਹੈ। ਦਸਵਾਂ ਦਰਵਾਜ਼ਾ ਗੁਪਤ ਹੈ, ਉਸ ਦਰਵਾਜ਼ੇ ਰਾਹੀਂ ਉਸਦੀ ਝਲਕ ਮਿਲਦੀ ਹੈ, ਊੜੇ ਦਾ ਉਪਰਲਾ ਹਿਸਾ ਖੁਲਾ ਰਖਣ ਤੋਂ ਭਾਵ ਇਸ ਦਸਮ ਦੁਆਰ ਵਲ ਇਸ਼ਾਰਾ ਹੈ। ਇਹ ਸਰੀਰ ਉਸਦਾ ਬਣਾਇਆ ਹੋਇਆ ਇਕ ਖਾਸ ਰੂਪ ਹੈ। ਇਕ ਇਨਸਾਨ ਵੀ ਸਰੀਰ ਬਣਾ ਸਕਦਾ ਹੈ। ਜਦ ਇਕ ਬੁਤਕਾਰ ਪਥਰ ਘੜਦਾ ਹੈ, ਉਹ ਵੀ ਮੂਰਤੀ ਬਣਾਂਦਾ ਹੈ। ਉਹਨੇ ਵੀ ਦੋ ਅਖਾਂ ਲਗਾ ਦਿਤੀਆਂ ਹਨ, ਉਹਨੇ ਵੀ ਬੁਲ ਬਣਾ ਦਿਤੇ ਹਨ, ਉਹਨੇ ਵੀ ਦੋ ਕੰਨ ਲਗਾ ਦਿਤੇ ਹਨ। ਮੂਰਤੀ ਸਭਨੂੰ ਨਜ਼ਰ ਆਉਂਦੀ ਹੈ। ਤੁਸੀਂ ਮੂਰਤੀ ਨੂੰ ਲੈ ਕੇ ਘਰ ਚਲੇ ਜਾਉ। ਬੁਤ ਬਣਾਉਣ ਵਾਲਾ ਆਪਣੇ ਘਰ ਬੈਠਾ ਹੈ, ਮੂਰਤੀ ਕਿਸੇ ਹੋਰ ਘਰ ਬੈਠੀ ਹੈ। ਬੁਤਕਾਰ ਮੂਰਤੀ ਨਾਲੋਂ ਅਲਗ ਹੈ। ਇਸੇਤਰ੍ਹਾਂ ਤਸਵੀਰ ਬਣਾ ਦਿਉ, ਉਸਦੀਆਂ ਅਖਾਂ, ਕੰਨਾਂ, ਮੂੰਹ ਆਦਿ ਸਭ ਕੁਝ ਹੈ ਪਰ ਪੇਂਟਰ (Painter) ਆਪਣੇ ਘਰ ਚਲਾ ਜਾਏਗਾ, ਤਸਵੀਰ ਕਿਸੇ ਹੋਰ ਦੇ ਘਰ ਚਲੀ ਜਾਏਗੀ। ਪੇਂਟਿੰਗ ਤੇ ਪੇਂਟਰ ਇਕਠੇ ਨਹੀਂ ਹੋ ਸਕਦੇ। ਬੁਤ ਘੜਨ ਵਾਲਾ ਤੇ ਬੁਤ ਇਕਠੇ ਨਹੀਂ ਹੋ ਸਕਦੇ। ਪਰ ਪ੍ਰਮਾਤਮਾ ਦਾ ਬਣਾਇਆ ਹੋਇਆ ਇਹ ਖਾਸ ਰੂਪ, ਇਸ ਵਿਚ ਪ੍ਰਮਾਤਮਾ ਆਪ ਛੁਪ ਕੇ ਬੈਠਾ ਹੋਇਆ ਹੈ। ਬਣਾਉਣ ਵਾਲਾ ਬੁਤ ਤੋਂ ਅਲਗ ਨਹੀਂ ਹੈ। ਏਸੇ ਗਲ ਨੂੰ ਗੁਰਬਾਣੀ ਨੇ ਕਹਿਆ ਸੀ:

"ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥"
(ਪੰਨਾ ੪੬੩)

ਭਾਵ ਕਿ ਉਸਨੇ ਪਹਿਲੇ ਆਪਣੇ ਆਪ ਨੂੰ ਪ੍ਰਕਾਸ਼ਮਾਨ ਕੀਤਾ ਅਤੇ ਫੇਰ ਸਾਰੀ ਕੁਦਰਤ ਬਣਾਈ। ਕੁਦਰਤ ਨੂੰ ਬਨਾਉਣ ਤੋਂ ਬਾਦ ਉਹ ਉਸੇ ਕੁਦਰਤ ਵਿਚ ਛੁਪਕੇ ਬੈਠ ਗਇਆ ਹੈ ਅਤੇ ਇਸ ਆਪਣੇ ਹੀ ਬਣਾਏ ਹੋਏ ਖੇਲ੍ਹ ਨੂੰ ਵੇਖ ਵੇਖ ਕੇ ਖੁਸ਼ ਹੋ ਰਿਹਾ ਹੈ। ਸੋ ਗੁਰਬਾਣੀ ਨੇ ਜਗਤ ਦੇ ਸਾਹਮਣੇ ਉਸਦੀ ਸ਼ਬਦਾਂ ਵਿਚ ਇਕ ਤਸਵੀਰ ਖਿਚੀ ਹੈ ਕਿ ਉਹ ਆਪ ਤਾਂ ਧੁਨ ਰੂਪ ਹੈ। ਪਰ ਉਸਦੀ ਪਹਿਲੀ ਝਲਕ ਜਦ ਵੀ ਕਿਸੇ ਨੂੰ ਵੀ ਆਏਗੀ, ਇਸ ਤਰ੍ਹਾਂ ਦੇ ਮਿਲਦੇ-ਜੁਲਦੇ ਨਿਸ਼ਾਨ ਵਿਚ ਆਏਗੀ। ਉਸਦੀ ਕੋਈ ਹਦ ਨਹੀਂ ਭਾਵ ਉਹ ਕਿਸੇ ਤਰ੍ਹਾਂ ਨਾਲ ਵੀ ਲਿਮਿਟਡ (limited) ਨਹੀਂ, ਉਹ ਅਨਲਿਮਿਟਿਡ (Unlimited) ਹੈ। ਜਿਹੜੀ ਉ੍ਪਰ ਦੀ ਡੰਡੀ ਹੈ ਉਹ ਇਹ ਇਸ਼ਾਰਾ ਕਰਦੀ ਹੈ ਕਿ ਉਹ ਇਨਫਿਨਿਟ (Infinite) ਹੈ।

ਹੁਣ ਸਵਾਲ ਪੈਦਾ ਹੋ ਜਾਏਗਾ ਕਿ ਜੋ ਧੁਨ ਰੂਪ ਤੇ ਇਨਫਿਨਿਟ ਹੈ ਉਹਨੂੰ ਬੁਲਾਉਂਗੇ ਕਿਵੇਂ, ਉਹਦਾ ਨਾਮ ਕੀ ਹੋਣਾ ਚਾਹੀਦਾ ਹੈ, ਉਹਨੂੰ ਐਡਰੈਸ ਕਿਸ ਤਰ੍ਹਾਂ ਕਰੋਂਗੇ? ਤਾਂ ਦੂਜਾ ਅਖਰ ਅਗੇ ਆ ਗਇਆ। ਇਨ੍ਹਾਂ ਅਖਰਾਂ ਦੀ ਤਰਤੀਬ ਵਲ ਧਿਆਨ ਦੇਣਾ ਹੈ ਅਤੇ ਦੇਖਣਾ ਹੈ ਕਿ ਇਹਨਾਂ ਵਿਚ ਇਕ ਦੂਜੇ ਨਾਲ ਕੀ ਰਿਸ਼ਤਾ ਹੈ, ਕੀ ਕਾਮਨ ਲਿੰਕ (common link) ਹੈ। ਜੇਕਰ ਮੋਤੀਆਂ ਨੂੰ ਪਰੋ ਦੇਈਏ ਤਾਂ ਮਾਲਾ ਬਣ ਜਾਂਦੀ ਹੈ। ਜਦ ਗਲ ਵਿਚ ਮਾਲਾ ਪਾ ਲਈਏ ਤਾਂ ਬਾਹਰੋਂ ਮੋਤੀ-ਮੋਤੀ ਨਜ਼ਰ ਆਉਂਦੇ ਹਨ। ਕਿਸੇ ਨੂੰ ਇਹ ਨਹੀਂ ਦਿਸਦਾ ਕਿ ਉਹਦੇ ਅੰਦਰ ਇਕ ਧਾਗਾ ਵੀ ਹੈ। ਧਾਗੇ ਵਲ ਕਿਸੇ ਨੇ ਕਦੀ ਧਿਆਨ ਨਹੀਂ ਦਿਤਾ। ਹਾਲਾਂ ਕਿ ਉਹ ਧਾਗਾ ਹੀ ਹੈ ਜਿਹੜਾ ਮੋਤੀਆਂ ਨੂੰ ਬੰਨ੍ਹ ਕੇ ਰਖ ਰਿਹਾ ਹੈ। ਪਰ ਅਜ ਤਕ ਧਾਗੇ ਤੇ ਕਿਸੇ ਨੇ ਜ਼ੋਰ ਨਹੀਂ ਦਿਤਾ। ਮੋਤੀਆਂ ਵਲ ਬਹੁਤ ਧਿਆਨ ਦਿਤਾ ਜਾਂਦਾ ਹੈ। ਇਹ ਮੋਤੀ ਕਿਤਨੇ ਸੁਹਣੇ ਹਨ, ਕਿਤਨੇ ਚਮਕਦੇ

ਹਨ, ਪਰ ਇਸਨੂੰ ਮਾਲਾ ਦਾ ਰੂਪ ਕਿਸ ਨੇ ਦਿਤਾ ਹੈ ਉਸ ਵਲ ਸਾਡਾ ਧਿਆਨ ਨਹੀਂ ਹੁੰਦਾ। ਇਨ੍ਹਾਂ ਅਖਰਾਂ ਦੇ ਸੈਂਟਰ ਦੇ ਵਿਚ ਵੀ ਇਕ ਧਾਗਾ ਹੈ।

ਸੋ ਪਹਿਲੀ ਪਹੇਲੀ ਇਹ ਉਠ ਪਈ ਕਿ ਉਸ ਨੂੰ ਕਿਸ ਨਾਮ ਨਾਲ ਪੁਕਾਰਿਆ ਜਾਵੇ ਤਾਂ ਉਸਦੇ ਜਵਾਬ ਵਿਚ ਗੁਰਬਾਣੀ ਨੇ ਇਸ਼ਾਰਾ ਕੀਤਾ ਕਿ ਜਦ ਸਾਰੀ ਕਾਇਨਾਤ ਵਿਚ ਉਹੀ ਇਕ ਸਚਾ ਹੈ ਤਾਂ ਉਸਨੂੰ ਸਚਾਈ ਨਾਲ ਹੀ ਬੁਲਾਇਆ ਜਾ ਸਕਦਾ ਹੈ ਸੋ ਅਗਲਾ ਸ਼ਬਦ ਹੈ "ਸਤਿ ਨਾਮ"। ਇਸ ਕਰਕੇ ਉਸਦੇ ਨਾਮ ਨੂੰ ਸਤਿ ਕਹਿਆ ਹੈ। ਹੁਣ ਗੁਰਬਾਣੀ ਦੇ 'ਸਤਿ' ਅਖਰ ਨੂੰ ਸਮਝਣਾ ਹੈ।

ਅਸੀਂ ਆਮ ਤੌਰ ਤੇ ਕਹਿੰਦੇ ਹਾਂ ਕਿ ਹਿਸਾਬ ਕਿਤਾਬ (Mathematics) ਦੀ ਦੁਨੀਆਂ ਵਿਚ ਇਹ ਇਕ ਸਚਾਈ ਹੈ ਕਿ ੨ + ੨ ਹਮੇਸ਼ਾ ੪ ਹੁੰਦੇ ਹਨ। ਕੀ ਪ੍ਰਮਾਤਮਾ ਦੀ ਸਚਾਈ ਵੀ ਕੁਝ ਇਸ ਤਰ੍ਹਾਂ ਦੀ ਹੀ ਹੈ? ਅਗਰ ਅਸਾਂ ਸਾਰਿਆਂ ਨੇ ਇਕ ਗਲ ਮੰਨ ਲਈ ਹੈ ਕਿ ਅਜ ਐਤਵਾਰ ਹੈ ਤਾਂ ਕੀ ਇਸਨੂੰ ਸਚਾਈ ਕਹਿਆ ਜਾ ਸਕਦਾ ਹੈ? ਇਹ ਜ਼ਰਾ ਵਿਚਾਰ ਕਰਨ ਵਾਲੀ ਗਲ ਹੈ ਕਿਉਂਕਿ ਜਿਸਨੂੰ ਵੀ ਪੁਛੋਂਗੇ ਕਿ ਅਜ ਕੀ ਵਾਰ ਹੈ ਤਾਂ ਉਹ ਕਹੇਗਾ ਅਜ ਐਤਵਾਰ ਹੈ। ਤਾਂ ਫਿਰ ਉਹ ਸਚ ਬੋਲ ਰਿਹਾ ਹੈ ਜਾਂ ਝੂਠ ਬੋਲ ਰਿਹਾ? ਜੇਕਰ ਸਾਰਿਆਂ ਨੇ ਰਲ ਕੇ ਇਹ ਕਹਿਆ ਹੁੰਦਾ ਕਿ ਅਜ ਦੇ ਦਿਨ ਨੂੰ ਐਤਵਾਰ ਨਹੀਂ ਕਹਿਣਾ ਸੋਮਵਾਰ ਕਹਿਣਾ ਹੈ ਤਾਂ ਫਿਰ ਇਹ ਸੋਮਵਾਰ ਬਣ ਜਾਂਦਾ। ੨ + ੨ = ੪ ਕਹਿਣ ਦੀ ਜਗ੍ਹਾ ਜੇਕਰ ਅਸਾਂ ੫ ਕਹਿਆ ਹੁੰਦਾ ਤਾਂ ਸਾਰਿਆਂ ਨੇ ਇੰਜ ਹੀ ਮੰਨ ਲਿਆ ਹੁੰਦਾ ਕਿ ੫ ਹੁੰਦੇ ਹਨ। ਇਸਤੋਂ ਇਹ ਸਾਬਤ ਹੋ ਗਇਆ ਕਿ ਐਸੀਆਂ ਗਲਾਂ ਨੂੰ ਸਚਾਈਆਂ ਨਹੀਂ ਕਹਿਆ ਜਾ ਸਕਦਾ। ਇਹ ਸਾਡਾ ਸਰਬਸੰਮਤੀ ਨਾਲ ਕੀਤਾ ਹੋਇਆ ਸਮਝੌਤਾ ਹੈ। ਇਸਨੂੰ ਅੰਗਰੇਜ਼ੀ ਵਿਚ ਕਨਸੈਨਸੁਅਲ ਰੀਐਲਟੀ (Consensual Reality) ਕਹਿਆ ਜਾਂਦਾ ਹੈ। ਭਾਵ ਕਿ ਬਹੁਤਿਆਂ ਨੇ ਮਿਲ ਕੇ ਜਿਹੜੀ ਗਲ ਮੰਨ ਲਈ ਹੋਵੇ ਉਹਨੂੰ ਅਸੀਂ ਇਕ ਫੈਕਟ (Fact) ਤਾਂ ਕਹਿ ਸਕਦੇ ਹਾਂ ਪਰ ਉਹ ਸਚਾਈ ਨਹੀਂ ਹੋ ਸਕਦੀ। ਇਸ ਬਾਰੀਕੀ ਨੂੰ ਸਮਝਣਾ ਹੈ। ੨ + ੨ = ੪ ਇਕ ਫੈਕਟ ਹੈ ਕਿਉਂਕਿ ਬਹੁਤ ਸਾਰਿਆਂ ਲੋਕਾਂ ਨੇ ਮੰਨਜ਼ੂਰ ਕੀਤਾ ਹੋਇਆ ਹੈ। "ਮੈਂ" ਜਦੋਂ ਜਨਮਿਆਂ ਸੀ ਤਾਂ ਮੇਰੇ ਮਾਂ-ਬਾਪ ਨੇ ਮੇਰਾ ਨਾਮ ਜਸਵੰਤ ਰਖਿਆ। ਕੀ ਇਸਨੂੰ ਇਕ ਸਚਾਈ ਕਹਿਆ ਜਾ ਸਕਦਾ ਹੈ? ਅਗਰ ਉਹ ਮੇਰਾ ਨਾਮ ਤੇਜਾ ਸਿੰਘ ਰਖ ਦਿੰਦੇ ਤਾਂ ਕੀ "ਮੈਂ" ਬਦਲ ਜਾਂਦਾ? ਕੀ "ਮੈਂ" ਉਹੀ ਨਹੀਂ ਹੁੰਦਾ? ਮੇਰੀ ਆਤਮਾ, ਮੇਰੇ ਹਥ, ਮੇਰਾ ਸਰੀਰ, ਮੇਰੇ ਪੈਰ ਇਹਨਾਂ ਵਿਚੋਂ ਕਿਹੜੀ ਚੀਜ਼ ਬਦਲ ਜਾਂਦੀ? ਨਾਮ ਇਕ ਸਮਝਾਉਤਾ ਹੈ। ਏਸ ਸਰੀਰ ਨੂੰ ਜਸਵੰਤ ਸਿੰਘ ਕਹਿਣਾ ਸ਼ੁਰੂ ਕਰ ਦੇਣਾ ਕੋਈ ਸਚਾਈ ਨਹੀਂ ਹੈ। ਇਹ ਕਨਸੈਨਸੂਅਲ ਰੀਐਲਟੀ ਦਾ ਇਕ ਹਿਸਾ ਹੈ।

ਅਗਰ ਅਸੀਂ ਇਹ ਕਹੀਏ ਕਿ ਸਚਾਈ ਇਹ ਇਸ ਕਰਕੇ ਹੈ ਕਿਉਂਕਿ ਇਸਦੇ ਮੁਕਾਬਲੇ ਵਿਚ ਬਾਕੀ ਸਭ ਝੂਠ ਹੈ; ਤਾਂ ਜਿਸ ਦਿਨ ਇਹ ਝੂਠ ਖ਼ਤਮ ਹੋ ਜਾਏਗਾ ਉਸ ਦਿਨ ਕੀ ਇਹ ਸਚ ਵੀ ਖ਼ਤਮ ਹੋ ਜਾਏਗਾ? ਜਦ ਅਸੀਂ ਕਹੀਏ ਕਿ ਇਹ ਇਕ ਪਹਾੜੀ ਹੈ ਤੇ ਪਹਾੜੀ ਦੇ ਨਾਲ ਹੀ ਮੈਦਾਨ ਜਾਂ ਵੈਲੀ (Valley) ਹੈ। ਜੇ ਹੁਣ ਪਹਾੜੀ ਨਜ਼ਰ ਆਉਂਦੀ ਹੈ ਤਾਂ ਕੀ ਅਸੀਂ ਇਹ ਕਹਿ ਸਕਦੇ ਹਾਂ ਕਿ ਪਹਾੜੀ ਦਾ ਹੋਣਾ ਇਕ ਸਚਾਈ ਹੈ। ਜਦੋਂ ਕੋਈ ਜਾ ਕੇ ਵੈਲੀ ਨੂੰ ਭਰਨਾ ਸ਼ੁਰੂ ਕਰ ਦੇਵੇ, ਉਸ ਵਿਚ ਮਿਟੀ ਪਾਉਣੀ ਸ਼ੁਰੂ ਕਰ ਦੇਵੇ ਅਤੇ ਵੈਲੀ ਜਿਸ ਦਿਨ ਭਰ ਗਈ, ਉਸ ਦਿਨ ਪਹਾੜੀ ਕਿਥੇ ਗਈ? ਉਹ ਵੀ ਨਾਲ ਹੀ ਖ਼ਤਮ ਹੋ ਗਈ ਹਾਲਾਂ ਕਿ ਉਸਨੂੰ ਹਥ ਵੀ ਨਹੀਂ ਲਗਾਇਆ ਗਇਆ। ਇਸ ਕਰਕੇ ਜਿਹੜੀਆਂ ਸਚਾਈਆਂ ਇਕ-ਦੂਜੇ ਤੇ ਅਧਾਰਤ ਹੁੰਦੀਆਂ ਹਨ, ਉਹਨਾਂ ਨੂੰ ਗੁਰਬਾਣੀ ਸਚਾ ਨਹੀਂ ਮੰਨਦੀ, ਉਹ ਇਕ ਸਮਝੌਤਾ ਹੈ। ਗੁਰਬਾਣੀ ਨੇ ਕਹਿਆ ਪ੍ਰਮਾਤਮਾ ਦਾ ਨਾਂ ਸਚ ਹੈ ਅਤੇ ਇਹ ਉਹ ਸਚ ਹੈ ਜਿਸ ਦੇ ਮੁਕਾਬਲੇ ਵਿਚ ਹੋਰ ਕੁਝ ਵੀ ਨਹੀਂ। ਇਸ ਸਚ ਲਈ ਹੋਰ ਕੋਈ ਸਬੂਤ ਨਹੀਂ ਮਿਲ ਸਕਦਾ। ਇਸ ਨੂੰ ਅੰਗਰੇਜੀ ਭਾਸ਼ਾ ਵਿਚ ਐਗਜ਼ਿਸਟੈਨਸ਼ਲ ਰੀਐਲਟੀ (Existential Reality) ਕਹਿਆ ਗਇਆ ਹੈ। ਉਹ ਕਿਸੇ ਦੇ ਮੁਕਾਬਲੇ ਵਿਚ ਨਹੀਂ ਖੜੀ ਹੈ। ਜੇਕਰ ਕੋਈ ਧਰਮ ਏਸ ਕਰਕੇ ਚੰਗਾ ਹੈ ਕਿ ਦੂਜੇ ਧਰਮ ਮਾੜੇ ਹਨ ਤਾਂ ਉਹ ਧਰਮ ਬਹੁਤੀ ਦੇਰ ਚੰਗਾ ਨਹੀਂ ਰਹਿ ਸਕਦਾ। ਧਰਮ ਉਹ ਚੰਗਾ ਹੁੰਦਾ ਹੈ ਜਿਹੜਾ ਕਿ ਆਪਣੀ ਚੰਗਿਆਈ ਕਰਕੇ ਚੰਗਾ ਹੈ। ਜਿਸਨੂੰ ਕਿਸੇ ਹੋਰ ਆਸਰੇ ਦੀ ਲੋੜ ਨਹੀਂ, ਕਿਸੇ ਹੋਰ ਸਬੂਤ ਦੀ ਲੋੜ ਨਹੀਂ। ਸਾਨੂੰ ਇਹ ਇਸ਼ਾਰਾ ਕੀਤਾ ਗਇਆ ਹੈ ਕਿ ਗੁਰਸਿਖ ਨੂੰ ਕਿਸੇ ਐਸੀ ਸਚਾਈ ਦੇ ਪਿਛੇ ਨਹੀਂ ਚਲਣਾ ਚਾਹੀਦਾ ਜਿਹੜੀ ਸਚਾਈ, ਕਿਸੇ ਦੀ ਬੁਰਾਈ ਦੇ ਉ੍ਤੇ ਆਧਾਰਤ ਹੈ। ਕਿਉਂਕਿ ਇਹ ਜਰੂਰੀ ਨਹੀ ਕਿ ਬੁਰਾ ਹਮੇਸ਼ਾ ਬੁਰਾ ਹੀ ਰਹੇ, ਉਹ ਕਦੀ ਨਾ ਕਦੀ ਆਪਣੇ-ਆਪ ਨੂੰ ਬਦਲ ਲਏਗਾ। ਸੋ ਪ੍ਰਮਾਤਮਾ ਦਾ ਨਾਮ ਆਪਣੇ ਆਪ ਵਿਚ ਇਕ ਅਟਲ ਸਚਾਈ ਹੈ।

ਜਿਸ ਦਾ ਨਾਮ ਸਚਾ ਹੈ, ਉਸ ਦਾ ਕੰਮ ਕੀ ਹੈ? ਉਹ ਕਿਉਂ ਹੈ, ਉਹਦੇ ਹੋਣ ਦਾ ਕਾਰਨ ਕੀ ਹੈ? ਤਾਂ ਅਗਲਾ ਅਖਰ ਆ ਗਇਆ "ਕਰਤਾ"। ਉਹ ਹਰ ਇਕ ਦਾ ਕਰਤਾ ਹੈ, ਕਰਤਾ ਕਹਿਲਾਣ ਦਾ ਹਕ ਸਿਰਫ ਉਸੇ ਨੂੰ ਹੈ, ਸਿਰਫ ਉਹੀ ਕਰਤਾ ਹੈ। ਜਦੋਂ ਵੀ ਇਨਸਾਨ ਆਪਣੇ-ਆਪ ਨੂੰ ਕਰਤਾ ਕਹਿੰਦਾ ਹੈ ਤਾਂ ਉਸੀ ਵੇਲੇ ਪ੍ਰਭੂ ਕੋਲੋਂ ਦੂਰ ਹੋ ਜਾਂਦਾ ਹੈ ਕਿਉਂਕਿ ਹੁਣ ਹੰਕਾਰ ਬਣ ਗਇਆ। ਜੇ ਤੂੰ ਕਰਤਾ ਹੈਂ ਤੇ ਫਿਰ ਤੈਨੂੰ ਭੋਗਤਾ ਵੀ ਬਣਨਾ ਪਏਗਾ। ਜੇ ਤੂੰ ਕਹਿਣਾ ਚਾਹੁੰਦਾ ਹੈਂ ਇਹ ਕੰਮ "ਮੈਂ" ਕੀਤਾ ਹੈ ਤਾਂ ਫਿਰ ਇਸ ਕੰਮ ਦਾ ਇਨਾਮ ਵੀ ਹੋ ਸਕਦਾ ਹੈ ਅਤੇ ਸਜ਼ਾ ਵੀ ਹੋ ਸਕਦੀ ਹੈ। ਜੇ ਚੰਗਾ ਕੰਮ ਕੀਤਾ ਹੈ ਤਾਂ ਇਨਾਮ ਵੀ ਤੈਨੂੰ ਹੀ ਲੈਣਾ ਪਏਗਾ। ਤੇ ਜੇ ਮਾੜਾ ਕੰਮ ਕੀਤਾ ਹੈ ਤਾਂ ਸਜ਼ਾ ਵੀ ਤੈਨੂੰ ਹੀ ਭੁਗਤਣੀ ਪਏਗੀ। ਗੁਰਬਾਣੀ ਨੇ ਦਸਿਆ ਹੈ ਕਿ ਦਰਅਸਲ ਇਨਸਾਨ ਕਰਤਾ ਹੈ ਹੀ ਨਹੀਂ। ਕਰਤਾ ਸਿਰਫ ਅਕਾਲ ਪੁਰਖ ਹੀ ਹੈ। ਇਨਸਾਨ ਨੂੰ ਸਿਰਫ ਭੁਲੇਖਾ ਪਇਆ ਹੋਇਆ ਹੈ। ਜੋ ਵੀ ਹੋ ਰਿਹਾ ਹੈ, ਉਹੀ ਕਰ ਰਿਹਾ ਹੈ। ਇਹ ਅਲਗ ਗਲ ਹੈ ਕਿ ਉਹ ਸਾਡੇ ਕੋਲੋਂ ਕਰਵਾ ਰਹਿਆ ਹੈ। ਸਭ ਕੁਝ ਉਹੀ ਕਰ ਰਿਹਾ ਹੈ, ਕਰਤਾ ਉਹੀ ਹੋ ਸਕਦਾ ਹੈ, ਦੁਨੀਆਂ ਤੇ ਹੋਰ ਕੋਈ ਕਰਤਾ ਹੋ ਹੀ ਨਹੀਂ ਸਕਦਾ। ਜਿਸ ਨੂੰ ਵੀ ਇਹ ਭੁਲੇਖਾ ਪੈ ਗਇਆ ਕਿ ਮੈਂ ਕਰਤਾ ਹਾਂ, ਮੈਂ ਬੋਲਦਾ ਹਾਂ, ਮੈਂ ਵਿਖਿਆਨ ਕਰਦਾ ਹਾਂ, ਮੈਂ ਗਾਉਦਾ ਹਾਂ, ਮੈਂ ਸਾਜ ਬਜਾਉਦਾ ਹਾਂ, ਮੈਂ ਬਚੇ ਪਾਲ ਰਿਹਾ ਹਾਂ, ਮੈਂ ਪ੍ਰਬੰਧ ਕਰ ਰਿਹਾ ਹਾਂ, ਮੈਂ ਗੁਰਦੁਆਰੇ ਚਲਾ ਰਿਹਾ ਹਾਂ ਆਦਿ, ਉਸਦੀ ਇਹ "ਮੈਂ" ਉਸਨੂੰ ਲੈ ਕੇ ਬੈਠ ਜਾਏਗੀ। ਉਹ ਅਧਿਆਤਮਿਕ ਦੁਨੀਆਂ

ਵਿਚ ਅਗੇ ਚਲ ਹੀ ਨਹੀਂ ਸਕਦਾ। ਗੁਰਬਾਣੀ ਦਾ ਫੁਰਮਾਨ ਹੈ:

"ਜਬ ਲਗੁ ਜਾਨੈ ਮੁਝ ਤੇ ਕਛੁ ਹੋਇ ॥
ਤਬ ਇਸ ਕਉ ਸੁਖੁ ਨਾਹੀ ਕੋਇ ॥
ਜਬ ਇਹ ਜਾਨੈ ਮੈ ਕਿਛੁ ਕਰਤਾ ॥
ਤਬ ਲਗੁ ਗਰਭ ਜੋਨਿ ਮਹਿ ਫਿਰਤਾ ॥" (ਪੰਨਾ ੨੭੮)
"ਜਬ ਲਗੁ ਮੇਰੀ ਮੇਰੀ ਕਰੈ ॥
ਤਬ ਲਗੁ ਕਾਜੁ ਏਕੁ ਨਹੀਂ ਸਰੈ ॥
ਜਬ ਮੇਰੀ ਮੇਰੀ ਮਿਟਿ ਜਾਇ ॥
ਤਬ ਪ੍ਰਭ ਕਾਜੁ ਸਵਾਰਹਿ ਆਇ ॥" (ਪੰਨਾ ੧੧੬●)

ਕਰਤਾ ਕਹਿਲਾਣ ਦਾ ਹਕ ਉਸ ਨੂੰ ਹੈ ਜਿਸ ਨੇ ਸਭ ਕੁਝ ਪੈਦਾ ਕੀਤਾ ਹੈ। ਇਨਸਾਨ ਨੂੰ ਸਿਰਫ ਭੁਲੇਖਾ ਹੈ ਕਿ ਉਹ ਵੀ ਕਰਤਾ ਹੈ ਕਿਉਂਕਿ ਉਹ ਜੋ ਵੀ ਬਣਾਉਂਦਾ ਹੈ ਉਸ ਲਈ ਜਿਤਨਾ ਰਾਅ ਮਟੀਰੀਅਲ (Raw Material) ਹੈ, ਲਕੜ ਹੈ, ਪਥਰ ਹੈ, ਸੀਮੈਂਟ ਹੈ, ਰੇਤਾ ਹੈ ਜੋ ਵੀ ਹੈ ਇਹ ਸਭ ਪ੍ਰਮਾਤਮਾ ਦਾ ਦਿਤਾ ਹੋਇਆ ਹੈ। ਜੇ ਇਹ ਮਟੀਰੀਅਲ ਨਾਂ ਹੋਵੇ ਤਾਂ ਇਨਸਾਨ ਕੀ ਬਣਾਏਗਾ? ਜੇ ਲੋਹੇ ਦੀ ਖਾਣ ਹੈ ਨਹੀਂ ਤਾਂ ਹਥਿਆਰ ਕਿਵੇਂ ਬਣਾਏਗਾ? ਇਨਸਾਨੀ ਸਰੀਰ ਨੂੰ ਉਸ ਨੇ ਪਦਾਰਥ ਦਾ ਰੂਪ ਬਦਲਣ ਦੀ ਹਿੰਮਤ ਤੇ ਅਕਲ ਦਿਤੀ ਹੈ। ਅਸੀਂ ਖੁਦ ਕੁਝ ਵੀ ਨਹੀਂ ਬਣਾ ਸਕਦੇ, ਬਲਕਿ ਪ੍ਰਮਾਤਮਾ ਦੀ ਬਣਾਈ ਹੋਈ ਵਸਤੂ ਦਾ ਰੂਪ ਬਦਲ ਸਕਦੇ ਹਾਂ। ਅਸੀਂ ਆਪਣੇ ਅੰਦਰੋਂ ਕੁਝ ਪੈਦਾ ਨਹੀਂ ਕਰ ਸਕਦੇ। ਸੋ ਪ੍ਰਮਾਤਮਾ ਨੇ ਹਰ ਤਰ੍ਹਾਂ ਦਾ ਰਾਅ ਮਟੀਰੀਅਲ (raw material) ਬਣਾਇਆ ਹੈ, ਇਸ ਕਰਕੇ ਅਸਲੀ ਕਰਤਾ ਉਹੀ ਹੈ।

ਇਨਸਾਨੀ ਦਿਮਾਗ਼ ਦੀ ਇਕ ਬਹੁਤ ਮਜਬੂਰੀ ਹੈ ਕਿ ਉਸ ਲਈ ਇਕ ਪਹਿਲੂ ਵਾਲੀ ਗਲ ਦਾ ਅੰਦਾਜ਼ਾ ਕਰਨਾ ਬਹੁਤ ਔਖਾ ਹੈ। ਉਸ ਲਈ ਜਿਥੇ ਰਾਤ ਹੈ ਉਥੇ ਦਿਨ ਦਾ ਹੋਣਾ ਜ਼ਰੂਰੀ ਹੈ ਨਹੀਂ ਤਾਂ ਉਹ ਭੰਬਲ ਭੂਸਿਆਂ ਵਿਚ ਪੈ ਜਾਂਦਾ ਹੈ। ਇਸੇ ਕਰਕੇ ਜਦ ਵੀ ਕਦੀ ਪ੍ਰਮਾਤਮਾ ਬਾਰੇ ਵਿਚਾਰ ਚਲਦੀ ਹੈ ਤਾਂ ਉਹ ਝਟ ਉਸਨੂੰ ਆਪਣੇ ਵਰਗੇ ਗੁਣਾਂ ਦੇ ਰੂਪ ਵਿਚ ਵੇਖਣ ਦੀ ਕੋਸ਼ਿਸ਼ ਕਰਦਾ ਹੈ। ਜਿਵੇਂ ਕਿ ਜੇਕਰ ਉਹ ਇਨਾਮ ਦੇਣ ਵਾਲਾ ਹੈ ਤਾਂ ਫਿਰ ਉਹ ਸਜ਼ਾ ਦੇਣ ਵਾਲਾ ਵੀ ਹੋਣਾ ਚਾਹੀਦਾ ਹੈ। ਅਗਰ ਉਸਨੂੰ ਇਕ ਕਰਮ ਚੰਗਾ ਲਗਦਾ ਹੈ ਤਾਂ ਉਸਤੋਂ ਉਲਟਾ ਕਰਮ ਮਾੜਾ ਲਗਣਾ ਚਾਹੀਦਾ ਹੈ। ਇਹ ਸਭ ਵਿਚਾਰ ਇਨਸਾਨੀ ਸੋਚਣੀ ਦੀ ਕਮਜ਼ੋਰੀ ਵਿਚੋਂ ਨਿਕਲੇ ਹਨ। ਪ੍ਰਮਾਤਮਾ ਨਾਲ ਕੋਈ ਇਨਸਾਨੀ ਸਵਭਾਵ ਨਹੀਂ ਜੋੜਿਆ ਜਾ ਸਕਦਾ। ਉਹ ਨਿਰਲੇਪ ਹੈ। ਉਹ ਇਕ ਐਸੀ ਸਚਾਈ ਹੈ ਜਿਸਦੇ ਮੁਕਾਬਲੇ ਵਿਚ ਹੋਰ ਕੋਈ ਮਿਸਾਲ ਨਹੀਂ ਦਿਤੀ ਜਾ ਸਕਦੀ, ਨਾਂ ਉਸ ਵਰਗੀ ਹੋਰ ਸਚਾਈ ਹੈ ਅਤੇ ਨਾ ਹੀ ਉਸਦਾ ਵਿਰੋਧੀ ਕੋਈ ਝੂਠ ਹੈ। ਉਹ ਬਸ ਸਤਿ ਨਾਮੁ ਹੈ।

## ਮੂਲਮੰਤਰ (ਭਾਗ-੩)

"ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥"
(ਉਹ ਇਕ ਹੈ, ਉਹ ਧੁੰਨ ਸਵਰੂਪ ਹੈ, ਉਸਦਾ ਨਾਮ ਉਸਦੀ ਰਚਨਾ ਦੀ ਤਰਹ ਇਕ ਅਟਲ ਸਚਾਈ ਹੈ, ਸਿਰਫ ਉਹ ਹੀ ਸਾਰੀ ਸ੍ਰਿਸ਼ਟੀ ਦਾ ਰਚਨਹਾਰ ਹੈ ਅਤੇ ਉਹ ਸਭ ਵਿਚ ਵਿਆਪਕ ਹੈ, ਉਹ ਸਾਰੀ ਸ੍ਰਿਸ਼ਟੀ ਵਾਂਗੂ ਭਉਣ ਤੋਂ ਆਜ਼ਾਦ ਹੈ, ਉਹ ਵੈਰ-ਰਹਿਤ ਹੈ ਕਿਉਕਿ ਉਸਦਾ ਕੋਈ ਸਾਨੀ ਹੀ ਨਹੀਂ, ਉਹ ਵਕਤ ਦੀ ਪਕੜ ਤੋਂ ਬਾਹਰ ਹੈ, ਉਹ ਜੂਨਾਂ ਵਿਚ ਨਹੀਂ ਆਉਂਦਾ, ਉਹ ਖੁਦ ਹੀ ਪ੍ਰਕਾਸ਼ਮਾਨ ਹੋਇਆ ਹੈ ਭਾਵ ਉਹ ਆਪਣੇ ਆਪ ਤੋਂ ਹੋਇਆ ਹੈ ਅਤੇ ਉਸਦਾ ਮੇਲ ਉਸੇ ਦੀ ਕਿਰਪਾ ਨਾਲ ਹੀ ਹੋ ਸਕਦਾ ਹੈ।)

ਗੁਰਬਾਣੀ ਦਾ ਫੁਰਮਾਨ ਹੈ:

"ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ" (ਪੰਨਾ ੭੨੭)

ਉਹ ਬਹੁਤ ਘਟ ਸੁਭਾਗ ਜੀਵ ਇਸਤਰੀਆਂ ਹੁੰਦੀਆਂ ਹਨ ਜਿੰਨਾਂ ਲਈ ਉਸ ਦੇ ਨਾਮ ਦੀ ਖੂੰਡੀ ਆਸਰਾ ਬਣ ਜਾਂਦੀ ਹੈ। ਇਹ ਬਹੁਤ

ਵਡੇ ਕਰਮਾਂ ਦੀ ਨਿਸ਼ਾਨੀ ਹੈ। ਗੁਰਬਾਣੀ ਨੇ ਜੀਵ ਇਸਤਰੀ ਨੂੰ ਮਛਲੀ ਦੇ ਨਾਲ ਤਸ਼ਬੀਹ ਦਿਤੀ ਹੈ, ਇਸਦਾ ਇਕ ਖਾਸ ਕਾਰਨ ਹੈ। ਗੁਰਬਾਣੀ ਇਸ਼ਾਰਾ ਕਰਦੀ ਹੈ ਕਿ ਜਿਹੜਾ "ਤੂੰ" ਨਾਲ ਜੁੜ ਜਾਏਗਾ ਉਹ ਦਰਿਆ ਨਾਲ ਜੁੜ ਜਾਏਗਾ ਪਰ ਜਿਹੜਾ "ਮੈਂ" ਨਾਲ ਜੁੜ ਜਾਏਗਾ ਉਹ ਮਛਲੀ ਵਾਂਗ ਲੋਭ ਨਾਲ ਜੁੜ ਜਾਏਗਾ। ਮਛਲੀ ਦੀ ਸਾਰਿਆਂ ਤੋਂ ਵਡੀ ਕਮਜ਼ੋਰੀ ਉਸਦੀ ਜੀਭਾ ਦੇ ਰਸ ਦਾ ਲੋਭ ਹੈ। ਗੁਰਬਾਣੀ ਵਿਚ ਇਸ਼ਾਰਾ ਹੈ:

"ਜਿਹਵਾ ਰੋਗਿ ਮੀਨੁ ਗ੍ਰਸਿਆਨੋ ॥" (ਪੰਨਾ ੧੧੪●)

ਵੈਸੇ ਮਛਲੀ ਬਹੁਤ ਸੁੰਦਰ ਅਤੇ ਸਿਆਣੀ ਹੈ। ਜਿੰਨਾਂ ਦੇ ਘਰਾਂ ਵਿਚ ਮਛਲੀਆਂ ਦੇ ਟੈਂਕ ਰਖੇ ਹੋਏ ਹਨ ਉਥੇ ਬਚੇ ਮਛਲੀਆਂ ਨੂੰ ਦੇਖ-ਦੇਖ ਕੇ ਬੜੇ ਖੁਸ਼ ਹੁੰਦੇ ਹਨ। ਮਛਲੀ ਦਾ ਸਰੀਰ ਬੜਾ ਪਿਆਰਾ ਹੁੰਦਾ ਹੈ ਅਤੇ ਕੁਦਰਤ ਨੇ ਉਸ ਨੂੰ ਸ਼ਕਤੀ ਬਖ਼ਸ਼ੀ ਹੈ ਕਿ ਉਹ ਪਾਣੀ ਵਿਚ ਡੁਬਦੀ ਨਹੀਂ, ਹਾਲਾਂਕਿ ਉਸਦੇ ਤੈਰਨ ਵਾਲੇ ਕੋਈ ਪਰ ਵੀ ਨਹੀਂ ਦਿਸਦੇ। ਉਸ ਨੂੰ ਪ੍ਰਮਾਤਮਾ ਨੇ ਤੈਰਨ ਦੀ ਹਿੰਮਤ ਬਖ਼ਸ਼ੀ ਹੋਈ ਹੈ। ਪਾਣੀ ਨਾਲ ਮਛਲੀ ਦਾ ਪਿਆਰ ਹੀ ਨਹੀਂ ਹੈ, ਸਗੋਂ ਪਾਣੀ ਉਸ ਦੀ ਜ਼ਿੰਦਗੀ ਦਾ ਆਧਾਰ ਹੈ। ਜਿਸ ਤਰ੍ਹਾਂ ਮਾਨੁਖ ਹਵਾ ਤੋਂ ਬਗੈਰ ਨਹੀਂ ਰਹਿ ਸਕਦੇ, ਇਵੇਂ ਹੀ ਮਛਲੀ ਪਾਣੀ ਤੋਂ ਬਗੈਰ ਨਹੀਂ ਰਹਿ ਸਕਦੀ। ਅਗਰ ਉਹ ਸਮੁੰਦਰ ਤੋਂ ਬਾਹਰ ਨਿਕਲੇਗੀ ਤਾਂ ਮਰ ਜਾਏਗੀ। ਪਰ ਉਸਦੀ ਸੰਭਾਲ ਦਾ ਸਾਰਾ ਇੰਤਜ਼ਾਮ ਹੋਇਆਂ ਹੁੰਦਿਆਂ ਵੀ ਉਸ ਨੂੰ ਜੀਭ ਰਸ ਦਾ ਲੋਭ ਹੈ। ਸੋ ਗੁਰਬਾਣੀ ਨੇ ਫ਼ੁਰਮਾਇਆ ਕਿ ਜਿਹੜਾ "ਮੈਂ ਮੈਂ" ਕਰਨ ਨਾਲ ਜੁੜ ਗਇਆ, ਉਹ ਮਛਲੀ ਦੀ ਤਰ੍ਹਾਂ ਲੋਭੀ ਹੋ ਜਾਏਗਾ। ਲੋਭ ਵਿਚ ਫਸੀ ਜੀਵਆਤਮਾ ਬਾਰੇ ਗੁਰਬਾਣੀ ਦਾ ਫੈਸਲਾ ਹੈ:
"ਲੋਭੀ ਕਾ ਵੇਸਾਹੁ ਨ ਕੀਜੈ ਜੇ ਕਾ ਪਾਰਿ ਵਸਾਇ ॥ ਅੰਤਿ ਕਾਲਿ ਤਿਥੈ ਧੁਹੈ ਜਿਥੈ ਹਥੁ ਨ ਪਾਇ ॥ ਮਨਮੁਖ ਸੇਤੀ ਸੰਗੁ ਕਰੇ ਮੁਹਿ ਕਾਲਖ ਦਾਗੁ ਲਗਾਇ ॥ ਮੁਹ ਕਾਲੇ ਤਿਨ੍ ਲੋਭੀਆਂ ਜਾਸਨਿ ਜਨਮੁ ਗਵਾਇ ॥"
(ਪੰਨਾ ੧੪੧੭)

ਭਾਵ ਲੋਭੀ ਜੀਵ ਅਗਰ ਦਰਿਆ ਦੇ ਦੂਸਰੇ ਪਾਸੇ ਖਲੋਤਾ ਹੋਵੇ ਤਾਂ ਵੀ ਉਸਦਾ ਵਿਸਾਹ ਨਹੀਂ ਕਰਨਾ ਚਾਹੀਦਾ ਕਿਉਂਕਿ ਉਸਦੀ ਚਲਾਕੀ ਦਾ ਕੋਈ ਹਿਸਾਬ ਨਹੀਂ। ਉਹ ਪਤਾ ਵੀ ਨਹੀਂ ਲਗਣ ਦੇਂਦਾ ਕਦੋਂ ਤੇ ਕਿਸਤਰ੍ਹਾਂ ਤੁਹਾਡੀ ਵਸਤੂ ਤੁਹਾਡੇ ਕੋਲੋਂ ਖੋਹਕੇ ਲੈ ਜਾਏਗਾ। ਐਸੀਆਂ ਜੀਵ ਇਸਤਰੀਆਂ ਬਹੁਤ ਘਟ ਹੁੰਦੀਆਂ ਹਨ ਜੋ ਕਿ ਕਬੀਰ ਜੀ ਵਾਂਙੂ ਇਹ ਕਹਿ ਸਕਣ ਕਿ ਜਿੰਨਾ ਚਿਰ "ਮੈਂ" ਖਡੀ ਦਾ ਤਾਣਾ ਬੁਣਦਾ ਹਾਂ ਅਤੇ ਜਿਸ ਵੇਲੇ ਇਕ ਪਾਸਿਉਂ ਨੜੀ ਨੂੰ ਸਟ ਮਾਰਦਾ ਹਾਂ ਤਾਂ ਮੂਹੋਂ ਰਾਮ ਨਿਕਲਦਾ ਹੈ, ਅਤੇ ਜਿਸ ਵੇਲੇ ਦੂਜੇ ਪਾਸਿਉ ਸਟ ਮਾਰਦਾ ਹਾਂ ਤਾਂ ਵੀ ਮੂਹੋਂ ਰਾਮ ਨਿਕਲਦਾ ਹੈ। ਬੜਾ ਸੁਹਣਾ ਜੀਵਨ ਗੁਜ਼ਰ ਰਿਹਾ ਹੈ। ਹਰ ਸਾਹ ਦੇ ਨਾਲ ਮੂੰਹ ਵਿਚੋਂ ਰਾਮ ਨਿਕਲ ਰਿਹਾ ਹੈ। ਪਰ ਇਕ ਮੁਸੀਬਤ ਹੈ ਕਿ ਨੜੀ ਵਿਚੋਂ ਕਦੀ ਨਾ ਕਦੀ ਧਾਗਾ ਮੁਕ ਜਾਂਦਾ ਹੈ। ਹੁਣ ਉਸ ਨੜੀ ਵਿਚ ਧਾਗਾ ਪਾਉਣਾ ਪੈਂਦਾ ਹੈ। ਜਿੰਨਾਂ ਬੀਬੀਆਂ ਨੇ ਕਦੀ ਸਿਲਾਈ ਕਢਾਈ ਕੀਤੀ ਹੈ ਉਨ੍ਹਾਂ ਨੂੰ ਇਸ ਗਲ ਦਾ ਪਤਾ ਹੈ ਕਿ ਸੂਈ ਦੀ ਮੋਰੀ ਬਹੁਤ ਬਰੀਕ ਹੁੰਦੀ ਹੈ ਤੇ ਜੇ ਧਾਗਾ ਪਾਉਂਦਿਆਂ ਸਾਹ ਲੈ ਲਉ ਤਾਂ ਹਥ ਕੰਬ ਜਾਂਦਾ ਹੈ। ਕਬੀਰ ਜੀ ਕਹਿੰਦੇ ਹਨ ਕਿ ਬਸ ਮੇਰੀ ਜਾਨ ਉਤੇ ਇਹ ਇਕ ਮੁਸ਼ਕਿਲ ਬਣਦੀ ਹੈ। ਜਦੋਂ ਧਾਗਾ ਪਾਉਣਾ ਪੈਂਦਾ ਤਾਂ ਸਾਹ ਰੁਕ ਜਾਂਦਾ ਹੈ ਅਤੇ ਉਸ ਸਮੇ ਰਾਮ ਨਹੀਂ ਕਹਿਆ ਜਾਂਦਾ ਤਾਂ ਮੇਰੀ ਆਤਮਾ ਦੁਖੀ ਹੋ ਜਾਂਦੀ ਹੈ।

"ਮੁਸਿ ਮੁਸਿ ਰੋਵੈ ਕਬੀਰ ਕੀ ਮਾਈ ॥ ਏ ਬਾਰਿਕ ਕੈਸੇ ਜੀਵਹਿ ਰਘੁਰਾਈ ॥੧॥ ਤਨਨਾ ਬੁਨਨਾ ਸਭੁ ਤਜਿਓ ਹੈ ਕਬੀਰ ॥
ਹਰਿ ਕਾ ਨਾਮੁ ਲਿਖਿ ਲੀਓ ਸਰੀਰ ॥੧॥ ਰਹਾਉ ॥
ਜਬ ਲਗੁ ਤਾਗਾ ਬਾਹਉ ਬੇਹੀ ॥ ਤਬ ਲਗੁ ਬਿਸਰੈ ਰਾਮੁ ਸਨੇਹੀ ॥੨॥ ਓਛੀ ਮਤਿ ਮੇਰੀ ਜਾਤਿ ਜੁਲਾਹਾ ॥ ਹਰਿ ਕਾ ਨਾਮੁ ਲਹਿਓ ਮੈ ਲਾਹਾ ॥੩॥ ਕਹਤ ਕਬੀਰ ਸੁਨਹੁ ਮੇਰੀ ਮਾਈ ॥
ਹਮਰਾ ਇਨ ਕਾ ਦਾਤਾ ਏਕੁ ਰਘੁਰਾਈ ॥੪॥" (ਪੰਨਾ ੫੨੪)

ਸਾਡੇ ਵਿਚ ਕੋਈ ਐਸਾ ਮਾਂ-ਬਾਪ ਨਜ਼ਰ ਨਹੀਂ ਆਉਂਦਾ ਜਿਹੜਾ ਮਨ ਵਿਚ ਇਹ ਚਾਉ ਰਖਦਾ ਹੋਵੇ ਕਿ ਮੇਰਾ ਪੁਤਰ ਕਬੀਰ ਜੀ ਭਗਤ ਵਰਗਾ ਬਣ ਜਾਏ। ਕਬੀਰ ਭਗਤ ਜੀ ਵਰਗਾ ਬਣਨ ਲਈ ਬਚਿਆ ਨੂੰ ਸਿਖਿਆ ਕੁਝ ਹੋਰ ਤਰੀਕੇ ਦੀ ਚਾਹੀਦੀ ਹੈ, ਇਸ ਕੰਮ ਲਈ ਟ੍ਰੇਨਿੰਗ ਕਿਸੇ ਹੋਰ ਢੰਗ ਦੀ ਲੈਣੀ ਪੈਂਦੀ ਹੈ। ਜਿੰਨਾਂ ਨੇ ਉਹ ਸਿਖਿਆ ਲੈਕੇ ਆਪਣੇ ਜੀਵਨ ਦੀ ਯਾਤਰਾ ਸ਼ੁਰੂ ਕੀਤੀ ਤਾਂ ਉਹਨਾਂ ਲਈ ਗੁਰਬਾਣੀ ਦਾ ਇਹ ਮੁਖਵਾਕ ਸਹੀ ਹੋ ਗਇਆ:

"ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ ॥
ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ ॥" (ਪੰਨਾ ੭੨੭)

ਜਦੋਂ ਉਹ ਪ੍ਰਮਾਤਮਾ ਨਾਲ ਅਭੇਦ ਹੋਏ, ਸਾਗਰ ਵਿਚ ਬੂੰਦ ਮਿਲ ਗਈ, ਪਰਮ ਅਵਸਥਾ ਦੀ ਪ੍ਰਾਪਤੀ ਹੋਈ ਤਾਂ ਉਸਦੀਆਂ ਕੁਝ ਨਿਸ਼ਾਨੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ੁਰੂ ਵਿਚ ਦਸੀਆਂ ਗਈਆਂ ਹਨ ਜਿਹੜੀਆਂ ਬ੍ਰਹਮ ਗਿਆਨੀਆਂ ਦੇ ਆਪਣੇ ਅਸਲੀ (Experience) ਜਾਣਕਾਰੀ ਦਾ ਨਤੀਜਾ ਹਨ। ਇਹ ਵਿਚਾਰ ਅਸੀਂ ਪਹਿਲੇ ਸਾਂਝੀ ਕੀਤੀ ਸੀ ਕਿ ਗੁਰਬਾਣੀ ਨੇ ਸਾਨੂੰ ਦਸਿਆ ਹੈ ਕਿ ਜਿਤਨੀ ਵੀ ਕਾਇਨਾਤ ਬਣੀ ਹੈ ਉਸ ਵਿਚ ਹਰ ਜੀਵ ਦੇ ਕੋਲ ਮਥਾ, ਮੂੰਹ, ਅਤੇ ਠੋਡੀ ਹੈ। ਇਹਨਾ ਤਿੰਨਾ ਅੰਗਾਂ ਦੀ ਬਣਤਰ ਭਾਂਵੇ ਵਖਰੀ ਵਖਰੀ ਹੈ ਪਰ ਹਰ ਜੀਵ ਕੋਲ ਇਹ ਤਿੰਨੇ ਨਿਸ਼ਾਨੀਆਂ ਪ੍ਰਮਾਤਮਾ ਦੀਆਂ ਦਿਤੀਆਂ ਹੋਈਆਂ ਹਨ ਅਤੇ ਉਸ ਦੀ ਬਣਤਰ ਲਗ ਭਗ ਇਹੀ ਹੈ ਜਿਵੇਂ 'ੳ' ਬਣਦਾ ਲਗਦਾ ਹੈ। ਆਪਣੇ ਭਰਵਟਿਆਂ ਤੋਂ ਲਾਈਨ ਲਗਾਉ ਤੇ ਬੁਲ੍ਹਾਂ ਤੇ ਲਾਈਨ ਲਿਆਉ ਅਤੇ ਫਿਰ ਆਪਣੀ ਠੋਡੀ ਦੇ ਹੇਠ ਦੀ ਲਾਈਨ ਲਿਜਾ ਕੇ ਸਿਰ ਤੋਂ ਉਪਰ

ਲੈ ਜਾਉ ਤਾਂ ਇਹ 'ੳ' ਬਣ ਗਇਆ। ਨਮੂਨੇ ਲਈ ਇਥੇ ਦਿਤੀ ਤਸਵੀਰ ਵਲ ਧਿਆਨ ਦਿਉ। ਇਸਦੇ ਵਿਚ ਬਹੁਤ ਸਾਰੀਆਂ ਕਰਮ ਇੰਦਰੀਆਂ ਆ ਜਾਂਦੀਆਂ ਹਨ ਭਾਵ ਦੋਨੇ ਕੰਨ, ਮੂੰਹ, ਦੋਨੇ ਨਾਸਕਾਂ, ਦੋਨੇਂ ਅਖਾਂ, ਅਤੇ ਚਮੜੀ। ਗੁਰਬਾਣੀ ਨੇ ਜੋ ਸਰੀਰ ਦੇ ਨੌਂ ਦਰਵਾਜ਼ੇ ਦਸੇ ਹਨ ਉਹਨਾਂ ਵਿਚੋਂ ੭ ਦਰਵਾਜ਼ੇ ਇਸ "ੳ" ਦੇ ਆਕਾਰ ਵਿਚ ਆ ਜਾਂਦੇ ਹਨ; ਅਤੇ ਗੁਰਬਾਣੀ ਨੇ ਕਹਿਆ ਕਿ ਇਹ ਜਿਸ ਆਖਰੀ ਅਵਸਥਾ ਦਾ ਜ਼ਿਕਰ ਕੀਤਾ ਜਾ ਰਿਹਾ ਹੈ, ਓਹ ਇਨਫਿਨਿਟੀ ਹੈ। ਗੁਰਬਾਣੀ ਨੇ ਕਹਿਆ ਕਿ ਇਹ ਸਿਰਫ ਦਸਵੇਂ ਦੁਆਰ ਦੀ ਹੀ ਗਲ ਨਹੀਂ ਹੈ ਬਲਕਿ ਇਹ ਦਸਵੇਂ ਦੁਆਰ ਤੋਂ ਅਗੇ ਜਾਣ ਵਾਲੀ ਗਲ ਹੈ। ਜਿਸਦੇ ਵਲ ਇਸ਼ਾਰਾ ਕੀਤਾ ਜਾ ਰਿਹਾ ਹੈ ਉਸਦਾ ਕਿਸੇ ਵੀ ਦਰਵਾਜ਼ੇ ਨਾਲ ਸੰਬੰਧ ਨਹੀਂ। ਦਸਵਾਂ ਦੁਆਰ ਕੋਈ ਦਿਮਾਗ਼ ਵਿਚ ਖਾਸ ਜਗਾਹ ਨਹੀਂ ਹੈ। ਦਸਵਾਂ ਦੁਵਾਰ ਸੁਰਤੀ ਲਈ ਉਹ ਦਹਿਲੀਜ਼ (Boundary) ਹੈ ਜਿਥੇ ਸਭ ਕਰਮ ਇੰਦਰੀਆਂ ਰਾਹੀ ਸ਼ਕਤੀ ਬਾਹਰ ਜਾਣੋ ਬੰਦ ਹੋ ਜਾਂਦੀ ਹੈ। ਮਾਨੋਂ ਸਭ ਇੰਦਰਿਆਂ ਨੂੰ ਨਥ ਲਇਆ ਗਇਆ ਹੈ। ਜੋ ਉਸ ਸਮੇਂ ਜੀਵ ਨੂੰ ਅੰਦਰੋ ਮਹਿਸੂਸ ਹੁੰਦਾ ਹੈ ਉਸਨੂੰ ਦਸਵਾਂ ਦੁਆਰ ਖੁਲਣਾ ਕਹਿਆ ਗਇਆ ਹੈ। ਇਸੇ ਕਰਕੇ ਦਸਵਾਂ ਦੁਆਰ ਅਕਸਰ ਸਿਰ ਤੋਂ ਉਪਰ ਦਿਖਾਇਆ ਜਾਂਦਾ ਹੈ ਤਾਂ ਕਿ ਇਸ ਬਾਰੇ ਭੁਲੇਖਾ ਹੀ ਨਾ ਪਵੇ। ਗੁਰਮਤਿ ਤੋਂ ਪਹਿਲਾਂ ਜਿਤਨੇ ਵੀ ਧਰਮ ਦੁਨੀਆਂ ਤੇ ਆਏ ਹਨ ਉਹਨਾਂ ਨੇ ਜੀਵ ਇਸਤਰੀਆਂ ਨੂੰ ਤਮੋ ਗੁਣ ਤੋਂ ਤੋੜ ਕੇ ਜ਼ਿਆਦਾ ਤੋਂ ਜ਼ਿਆਦਾ ਸਤੋ ਗੁਣ ਤਕ ਪਹੁੰਚਣ ਲਈ ਸਿਖਿਆ ਦਿਤੀ ਹੈ। ਹਰ ਸਰੀਰ ਵਿਚ ਇਹ ਤਿੰਨੇ ਗੁਣ ਪਾਏ ਜਾਂਦੇ ਹਨ ਤਮੋ ਗੁਣ, ਰਜੋ ਗੁਣ, ਅਤੇ ਸਤੋ ਗੁਣ। ਤਮੋ ਗੁਣ ਵਿਚ ਜੀਵਨ ਬਿਤਾਣ ਵਾਲਾ ਸਿਰਫ ਆਪਣੇ ਸਰੀਰ ਦੀ ਹੀ ਫਿਕਰ ਰਖਦਾ ਹੈ, ਰਜੋ ਗੁਣ ਵਾਲਾ ਆਪਣੇ ਪਰਿਵਾਰ ਅਤੇ ਸਬੰਧੀਆਂ ਦੀ ਫਿਕਰ ਰਖਦਾ ਹੈ ਪਰ ਉਹ ਇਸ ਤੋਂ ਅਗੇ ਨਹੀਂ ਜਾਂਦਾ। ਉਹ ਆਪਣਾ ਸਵਾਰਦਾ ਹੈ, ਆਪਣੇ ਘਰ ਦਾ ਸਵਾਰਦਾ ਹੈ। ਸਤੋ ਗੁਣ ਵਾਲਾ ਸਾਰੇ ਸੰਸਾਰ ਦਾ ਫਿਕਰ ਕਰਦਾ ਹੈ। ਸਾਰੇ ਸੰਸਾਰ ਨੂੰ ਸਵਾਰਨ ਦੀ ਚਾਹ ਵਿਚ ਜਿਉਂਦਾ ਹੈ, ਸਤੋ ਗੁਣ ਵਿਚੋਂ ਹੀ ਵਡੇ ਵਡੇ ਸਮਾਜ ਸੇਵਕ ਪੈਦਾ ਹੁੰਦੇ ਹਨ। ਪਰ ਗੁਰਬਾਣੀ ਨੇ ਕਹਿਆ ਹੈ ਕਿ ਗੁਰਸਿਖ ਦੀ ਮੰਜ਼ਿਲ ਇਹ ਨਹੀਂ ਹੈ। ਗੁਰਸਿਖ ਤਿੰਨਾਂ ਗੁਣਾਂ ਤੋਂ ਹੀ ਅਤੀਤ ਹੈ, ਇਸ ਨੇ ਇਸ ਤੋਂ ਅਗੇ ਜਾਣਾ ਹੈ। ਇਸ ਕਰਕੇ ਇਸ਼ਾਰਾ ਕੀਤਾ ਹੈ ਕਿ ਦਸਵੇਂ ਦੁਆਰ ਤਕ ਹੀ ਨਹੀਂ ਰਹਿ ਜਾਣਾ। ਇਹ ਜਿਹੜੀ 'ੳ' ਤੇ ਡੰਡੀ ਲਗੀ ਹੋਈ ਹੈ, ਉਹ ਦਸਵੇਂ ਦੁਆਰ ਤੋਂ ਅਗਲੇ ਪਾਸੇ ਦੀ ਗਲ ਕਰਦੀ ਪਈ ਹੈ। ਫਿਰ ਕਹਿਆ ਕਿ ਉਸ ਦਾ ਨਾਮ ਸਚਾਈ ਹੈ। ਅਸੀਂ ਪਿਛੇ ਵਿਚਾਰ ਕੀਤੀ ਸੀ ਕਿ ਸਚਾਈ, ਟਰੁਥ ਤੇ ਫੈਕਟ ਵਿਚ ਕੀ ਫਰਕ ਹੈ। ਸਤਿਨਾਮ ਦਾ ਮਤਲਬ ਹੈ ਕਿ ਉਸ ਦਾ ਨਾਮ ਰਚਨਾ ਵਿਚੋਂ ਆਇਆ ਹੈ, ਉਸਦਾ ਨਾਮ ਰਚਨਾਤਮਿਕ ਹੈ।

"ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ ॥" (ਪੰਨਾ ੪੬੩)

ਇਹ ਧਿਆਨ ਜੋਗ ਵਿਚਾਰ ਹੈ ਕਿ ਇਥੇ "ਰਖਿਓ ਨਾਉ" ਵੀ ਕਹਿਆ ਜਾ ਸਕਦਾ ਸੀ। ਪਰ ਉਸਨੇ ਕੋਈ ਵੀ ਆਪਣਾ ਨਾਮ ਆਪੇ ਨਹੀਂ ਰਖਿਆ। ਉਸਦਾ ਨਾਮ ਰਚਨਾ ਵਿਚੋਂ ਹੀ ਆਉਂਦਾ ਹੈ, ਇਸ ਕਰਕੇ ਨਾਮ ਨੂੰ ਰਚਨਾਤਮਕ ਹੋਣਾ ਦਸਿਆ ਹੈ। ਜਿਸ ਤਰ੍ਹਾਂ ਰਚਨਾ ਵਿਚ ਕੰਮ ਹੁੰਦਾ ਹੈ ਉਸੇ ਤਰ੍ਹਾਂ ਦਾ ਉਹਦਾ ਨਾਮ ਬਣ ਜਾਂਦਾ ਹੈ। ਜਿਸਦੇ ਸਿਰ ਤੋਂ ਜ਼ੁਲਮ ਟਲ ਗਇਆ ਹੈ, ਉਸਨੇ ਨਾਮ ਮਿਹਰਵਾਨ ਰਖ ਲਇਆ, ਜਿਸਨੂੰ ਰੋਟੀ ਮਿਲ ਗਈ ਅਤੇ ਪੇਟ ਪਾਲਣ ਹੋ ਗਇਆ ਉਸਨੇ ਨਾਮ ਪ੍ਰਿਤਪਾਲ ਰਖ ਲਇਆ ਹੈ। ਇਸੇ ਤਰ੍ਹਾਂ ਦਇਆਲੂ, ਬਖਸ਼ਿੰਦ, ਪਰਵਰਦਗਾਰ ਆਦਿ ਇਹ ਸਾਰੇ ਨਾਮ ਉਸਦੀ ਰਚਨਾ ਵਿਚੋਂ ਆਏ ਹਨ। ਮਾਂ-ਬਾਪ ਨੇ ਆਪਣੇ ਪੁਤਰ ਦਾ ਨਾਮ ਤੇ ਸ਼ੇਰ ਸਿੰਘ ਰਖ ਦਿਤਾ ਪਰ ਰਾਤ ਨੂੰ ਜ਼ਰਾ ਖੜਕਾ ਹੁੰਦਾ ਹੈ ਤਾਂ ਜ਼ਨਾਨੀ ਨੂੰ ਕਹਿੰਦਾ ਹੈ ਵੇਖੀ ਜਰਾ ਕੀ ਹੋਇਆ ਹੈ, ਆਪ ਡਰ ਦੇ ਮਾਰੇ ਉਠਣ ਦੀ ਹਿੰਮਤ ਵੀ ਨਹੀਂ ਕਰਦਾ। ਭਾਵ ਕਿ ਸਾਡੇ ਨਾਮ ਸਾਡੇ ਕਰਮ ਨਾਲ ਨਹੀਂ ਮਿਲਦੇ ਪਰ ਉਸਦਾ ਨਾਮ ਉਸਦੇ ਹਰ ਕਰਮ ਨਾਲ ਮਿਲਦਾ ਹੈ। ਇਸ ਕਰਕੇ ਉਹ ਸਤਿਨਾਮ ਹੈ। ਅਗੇ ਉਹਨੂੰ ਕਹਿਆ ਹੈ ਕਿ ਉਹ ਕਰਤਾ ਹੈ। ਸਾਨੂੰ ਭੁਲੇਖਾ ਪਇਆ ਹੋਇਆ ਹੈ ਕਿ ਸਭ ਕੁਝ ਅਸੀਂ ਆਪ ਕਰਦੇ ਹਾਂ। ਅਸਲ ਵਿਚ ਅਸੀਂ ਖੁਦ ਕਰਦੇ ਨਹੀਂ, ਸਾਡੇ ਕੋਲੋਂ ਕਰਵਾਇਆ ਜਾਂਦਾ ਹੈ। ਅਸੀਂ ਕਰਨ ਵਾਲੇ ਨਹੀਂ ਹਾਂ, ਇਹ ਸਾਨੂੰ ਭੁਲੇਖਾ ਪੈ ਗਇਆ ਹੈ। ਇਸੇ ਕਰਕੇ ਹੀ ਉਸਦੇ ਵਿਚ ਅਤੇ ਸਾਡੇ ਵਿਚ ਹਾਉਮੇਂ ਦੀ ਦੀਵਾਰ ਪੈਦਾ ਹੋ ਜਾਂਦੀ ਹੈ। ਜਦੋਂ ਅਸੀਂ ਕਹਿ ਦਿਤਾ ਕਿ ਅਸੀਂ ਕਰਨ ਵਾਲੇ ਹਾਂ ਤਾਂ ਉਹਨੇ ਕਹਿਆ ਹੁਣ ਜੇ ਤੂੰ ਹੀ ਕਰਨ ਵਾਲਾ ਹੈਂ ਤਾਂ ਫਿਰ ਇਸਦਾ ਫਲ ਵੀ ਤੈਨੂੰ ਭੋਗਣਾ ਪਵੇਗਾ। ਸਾਡੇ ਨਾਲ ਬਿਲਕੁਲ ਉਹੀ ਗਲ ਹੋਈ ਜਿਵੇਂ ਇਕ ਛੋਟਾ ਜਿਹਾ ਬਚਾ ਚਾਰਪਾਈ ਤੇ ਪਿਆ ਜ਼ਰਾ ਜਿੰਨਾਂ ਘੁਸਰ-ਮੁਸਰ ਵੀ ਕਰੇ ਤੇ ਅਗਰ ਲਾਗੇ ਮਾਂ ਨਾਂ ਹੋਵੇ ਤਾਂ ਗਵਾਂਢੀ ਹੀ ਉਠ ਕੇ ਆ ਜਾਂਦਾ ਹੈ, ਕਿਉਂਕਿ ਬਚਾ ਬੇਵਸ ਹੈ। ਉਹ ਕੁਝ ਨਹੀਂ ਕਰ ਸਕਦਾ, ਬਸ ਸਿਰਫ ਰੋ ਸਕਦਾ ਹੈ। ਸਾਰੀ ਸ੍ਰਿਸ਼ਟੀ ਵਿਚ ਕੋਈ ਹੀ ਐਸਾ ਪਥਰ ਦਿਲ ਹੋਵੇਗਾ ਕਿ ਬਚਾ ਵਿਲਕਦਾ ਹੋਵੇ ਤੇ ਉਹਨੂੰ ਜਾ ਕੇ ਉਠਾਵੇ ਨਾਂ। ਫਿਰ ਉਹੀ ਬਚਾ ਜਵਾਨ ਹੋ ਜਾਂਦਾ ਹੈ ਅਤੇ ਆਪਣੇ ਬਾਪ ਨੂੰ ਕਹਿੰਦਾ ਹੈ ਕਿ "ਮੈਂ" ਆਪਣੀ ਜਿੰਦਗੀ ਆਪਣੇ ਢੰਗ ਨਾਲ ਗੁਜ਼ਾਰਨਾ ਚਾਹੁੰਦਾ ਹਾਂ। ਤਾਂ ਬਾਪ ਅਗੋਂ ਜਵਾਬ ਦੇਂਦਾ ਹੈ ਕਿ ਜੇਕਰ ਆਪਣਾ ਹੁਕਮ ਚਲਾਉਣਾ ਹੈ ਤਾਂ ਆਪ ਕਮਾਈ ਕਰ, ਆਪਣੇ ਪੈਰਾਂ ਉਤੇ ਖੜਾ ਹੋ ਅਤੇ ਮੇਰੇ ਕੋਲੋਂ ਪੈਸੇ ਦੀ ਆਸ ਨਾ ਰਖ। ਜਿੰਨਾਂ ਚਿਰ ਉਹ ਪੁਤਰ ਹੈ ਉਤਨ੍ਹਾਂ ਚਿਰ ਬਾਪ ਕਹਿੰਦਾ ਹੈ ਕਿ ਤੂੰ ਬੈਠ ਅਤੇ ਮੈਂ ਤੈਨੂੰ ਖੁਆਂਦਾ ਹਾਂ। ਪਰ ਜਦ ਪੁਤਰ ਝੰਡਾ ਗਡਕੇ ਖੜਾ ਹੋ ਜਾਂਦਾ ਹੈ ਤੇ ਬਾਪ ਕਹਿੰਦਾ ਹੈ ਨਿਕਲ ਘਰੋਂ। ਇਹ ਤੇ ਦੁਨਿਆਵੀ ਬਾਪ ਦਾ ਕੰਮ ਹੈ, ਉਸ ਬਾਪ ਦਾ ਵੀ ਕੁਝ ਇਸਤਰਾਂ ਦਾ ਹੀ ਕੰਮ ਹੈ। ਜਿਤਨਾ ਚਿਰ ਅਸੀਂ ਉਹਦੇ ਸਾਹਮਣੇ ਬਚੇ ਬਣੇ ਰਹਿੰਦੇ ਹਾਂ ਕਿ ਅਸੀਂ ਕੁਝ ਨਹੀਂ ਕਰ ਸਕਦੇ ਉਤਨਾ ਚਿਰ ਸਾਰੀ ਜ਼ਿੰਮੇਵਾਰੀ ਉਸਦੀ ਹੈ ਪਰ ਜਦੋਂ ਅਸੀਂ ਜ਼ਿੰਮੇਵਾਰੀ ਆਪਣੇ ਸਿਰ ਤੇ ਲੈ ਲੈਂਦੇ ਹਾਂ ਕਿ ਅਸੀਂ ਕਰਨ ਵਾਲੇ ਹਾਂ ਤਾਂ ਉਹ ਬਾਪ ਵੀ ਕਹਿੰਦਾ ਹੈ ਕਿ ਜਾ ਹੁਣ ਸਭ ਕੁਝ ਆਪੇ ਹੀ ਭੋਗ। ਇਸ ਕਰਕੇ ਬਾਣੀ ਦਾ ਫੈਸਲਾ ਹੈ ਕਿ ਸਿਰਫ ਉਹੀ ਕਰਤਾ ਹੈ।

ਅਗੇ ਅਖਰ **ਹੈ** 'ਪੁਰਖੁ' ਕਿਉਂਕਿ ਜਦੋਂ ਪਹਿਲਾਂ ਕਹਿ ਦਿਤਾ ਹੈ ਉਹ 'ਕਰਤਾ ਹੈ' ਤਾਂ ਜਿਹੜਾ ਕਰਨ ਵਾਲਾ ਹੁੰਦਾ ਹੈ ਉਸਦੀ ਕੋਈ ਹੋਂਦ ਹੋਣੀ ਜਰੂਰੀ ਹੈ। ਜਿਸਦੀ ਆਪਣੀ ਹੋਂਦ ਹੀ ਨਹੀਂ ਹੈ ਉਹ ਕਰਤਾ ਕਿਵੇਂ ਹੋ ਸਕਦਾ ਹੈ? ਇਸ ਦੁਬਿਧਾ ਨੂੰ ਗੁਰਬਾਣੀ ਨੇ ਪਹਿਲਾਂ ਹੀ ਹਲ ਕਰ ਦਿਤਾ ਹੈ ਅਤੇ ਫੁਰਮਾਇਆ ਕਿ ਉਸਦੀ ਹੋਂਦ ਹੈ। ਇਸ ਕਰਕੇ ਅਗਲਾ ਅਖਰ ਆਇਆ **ਹੈ** 'ਪੁਰਖੁ'। ਬਹੁਤੇ ਵਿਚਾਰਕ ਪ੍ਰਚਾਰਕ ਇਸ ਅਖਰ ਤੋਂ ਭੁਲੇਖਾ ਖਾ ਗਏ ਹਨ। 'ਪੁਰਖ' ਦੀ ਵਿਆਖਿਆ ਕਰਨ ਲਈ ਅਸਾਂ ਦੋ ਅਖਰ ਲਭ ਲਏ ਹਨ ਕਿ ਇਕ ਉਹਦਾ ਨਿਰਗੁਣ ਸਰੂਪ ਹੈ

ਅਤੇ ਦੂਜਾ ਉਹਦਾ ਸਰਗੁਣ ਸਰੂਪ ਹੈ। ਜਿਤਨੀਆਂ ਵੀ ਪਰਚਲਤ ਟਰਾਂਸਲੇਸ਼ਨਾਂ ਹਨ ਉਹਨਾਂ ਵਿਚੋ ਬਹੁਤੀਆਂ ਸਰਗੁਣ ਸਰੂਪ ਲੈ ਕੇ ਕੀਤੀਆਂ ਗਈਆਂ ਹਨ। ਜਿਤਨੇ ਵੀ ਰਸਮੋ-ਰਿਵਾਜ ਗੁਰਬਾਣੀ ਦੇ ਆਧਾਰ ਤੇ ਬਣੇ ਹਨ ਉਹ ਇਹੀ ਕਹਿੰਦੇ ਹਨ ਕਿ ਉਸਦੇ ਸਰਗੁਣ ਸਰੂਪ ਦੀ ਗਲ ਕਰੋ, ਨਿਰਗੁਣ ਸਰੂਪ ਦੀ ਨਹੀਂ। ਮਿਸਾਲ ਵਜੋਂ ਮਿਲਨੀ ਦੀ ਰਸਮ ਅਦਾ ਕਰਨ ਵੇਲੇ ਸ਼ਬਦ ਗਾਇਆ ਜਾਂਦਾ ਹੈ:

"ਹਮ ਘਰਿ ਸਾਜਨ ਆਏ ॥ ਸਾਚੈ ਮੇਲਿ ਮਿਲਾਏ ॥ ਸਹਜਿ ਮਿਲਾਏ ਹਰਿ ਮਨਿ ਭਾਏ ਪੰਚ ਮਿਲੇ ਸੁਖੁ ਪਾਇਆ ॥ ਸਾਈ ਵਸਤੁ ਪਰਾਪਤਿ ਹੋਈ ਜਿਸੁ ਸੇਤੀ ਮਨੁ ਲਾਇਆ ॥ ਅਨਦਿਨੁ ਮੇਲੁ ਭਇਆ ਮਨੁ ਮਾਨਿਆ ਘਰ ਮੰਦਰ ਸੋਹਾਏ ॥ ਪੰਚ ਸਬਦ ਧੁਨਿ ਅਨਹਦ ਵਾਜੇ ਹਮ ਘਰਿ ਸਾਜਨ ਆਏ ॥੧॥" (ਪੰਨਾ ੭੬੪)

ਇਥੇ ਗਲ ਸਚੇ ਨਾਲ ਮਿਲਨ ਦੀ ਹੋ ਰਹੀ ਹੈ ਜਿਥੇ ਕਿ ਅਨਹਦ ਨਾਦ ਸੁਨਾਈ ਦੇਂਦਾ ਹੈ। ਸਰੀਰ (ਹਮ ਘਰਿ) ਦੇ ਵਿਚ ਪ੍ਰਮਾਤਮਾ ਦੀ ਝਲਕ ਆਈ ਹੈ ਉਸ ਸਚੇ ਦੀ ਕ੍ਰਿਪਾ ਹੋਈ ਹੈ। ਪਰ ਅਸਾਂ ਇਸਦਾ ਮਤਲਬ ਦੁਨਿਆਵੀ ਮਿਲਨਾ ਬਣਾ ਲਇਆ ਹੈ। ਇਸੇ ਤਰ੍ਹਾਂ ਪਲੇ ਦੀ ਰਸਮ ਵੇਲੇ ਇਹ ਸਲੋਕ ਗਾਇਆ ਜਾਂਦਾ ਹੈ:

"ਉਸਤਤਿ ਨਿੰਦਾ ਨਾਨਕ ਜੀ ਮੈ ਹਭ ਵਞਾਈ
ਛੋੜਿਆ ਹਭੁ ਕਿਝੁ ਤਿਆਗੀ ॥
ਹਭੇ ਸਾਕ ਕੂੜਾਵੇ ਡਿਠੇ ਤਉ ਪਲੈ ਤੈਡੈ ਲਾਗੀ ॥" (ਪੰਨਾ ੯੬੩)

ਗੁਰਬਾਣੀ ਨੇ ਕਹਿਆ ਸੀ ਜੀਵ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਘਰ ਦੇ ਨਾਲ ਪਲਾ ਇਸ ਕਰਕੇ ਬੰਨਿਆਂ ਕਿਉਂਕਿ ਇਸ ਘਰ ਵਿਚੋਂ ਸਹੀ ਗਿਆਨ ਮਿਲਿਆ ਹੈ। ਇਸ ਘਰੋਂ ਆਵਾਜ਼ ਆਈ ਹੈ ਕਿ ਪ੍ਰਮਾਤਮਾ ਤਕ ਪਹੁੰਚਣ ਲਈ ਉਸਤਤਿ ਅਤੇ ਨਿੰਦਾ ਦੋਵੇਂ ਹੀ ਛਡਣੇ ਪੈਣਗੇ। ਬਾਕੀ ਸਾਰੇ ਧਰਮ ਸਿਰਫ ਨਿੰਦਾ ਛੋਡਣ ਲਈ ਹੀ ਕਹਿੰਦੇ ਹਨ ਪਰ ਉਸ ਨਾਲ ਗਲ ਨਹੀਂ ਬਣਦੀ। ਇਹ ਬਹੁਤ ਗਹਿਰਾ ਭੇਦ ਗੁਰੂ ਨਾਨਕ ਜੀ ਦੇ ਦਰ ਤੋਂ ਖੁਲ੍ਹਾ ਹੈ ਇਸ ਕਰਕੇ ਹੁਣ ਸਾਰੇ ਦਰ ਛਡਕੇ ਉਸਦਾ ਦਰ ਪਕੜ ਲਇਆ ਹੈ। ਮਗਰ ਅਸਾਂ ਇਹ ਬਣਾ ਲਇਆ ਕਿ ਵਿਵਾਹ ਵੇਲੇ ਲੜਕੀ ਲੜਕੇ ਦਾ ਪਲਾ ਫੜਨ ਲਗੀ ਹੈ। ਭਾਵ ਕਿ ਸਾਡੇ ਭੁਲੇਖੇ ਏਡੇ-ਏਡੇ ਗਹਿਰੇ ਹੋ ਗਏ ਹਨ ਕਿ ਗੁਰਬਾਣੀ ਦਾ ਅਸਲੀ ਸੁਨੇਹਾਂ ਤਾਂ ਖੰਭ ਲਗਾਕੇ ਉਡ ਗਇਆ ਜਾਪਦਾ ਹੈ।

'ਪੁਰਖ' ਦਾ ਇਥੇ ਮਤਲਬ ਸਰਗੁਣ ਸਰੂਪ ਨਹੀਂ ਹੈ। ਸਾਰੀ ਸ੍ਰਿਸ਼ਟੀ ਹੀ ਉਸਦਾ ਸਰਗੁਨ ਸਰੂਪ ਹੈ। ਇਕ ਵੀ ਕਿਣਕਾ ਨਹੀਂ ਹੈ ਜੋ ਉਸਦੇ ਸਰਗੁਣ ਸਰੂਪ ਨੂੰ ਨਹੀਂ ਦਿਖਾ ਰਹਿਆ। 'ਪੁਰਖ' ਸ਼ਬਦ ਨਾਲ ਇਸ਼ਾਰਾ ਕੀਤਾ ਗਇਆ ਹੈ ਕਿ ਉਸਦੀ ਹੋਂਦ ਹੈ ਪਰ ਇਹ ਹੋਂਦ ਆਮ ਸ਼ਰੀਰਾਂ ਵਾਲੀ ਨਹੀਂ ਹੈ। ਨੌਵੇਂ ਮਹਿਲ ਦੇ ਮੁਖਾਰਬਿੰਦ ਤੋਂ ਉਸ ਦੇ ਬਾਰੇ ਬਹੁਤ ਖੂਬਸੂਰਤੀ ਨਾਲ ਖ਼ਿਆਲ ਪੇਸ਼ ਹੋਇਆ ਹੈ।

"ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥
ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥" (ਪੰਨਾ ੬੮੪)

ਕਦੀ ਬਾਗ਼ ਵਿਚ ਜਾਉ ਤਾਂ ਦੂਰੋਂ ਹੀ ਫੁਲਾਂ ਦੀ ਖੁਸ਼ਬੂ ਆਉਣ ਲਗ ਪੈਂਦੀ ਹੈ। ਪਰ ਖੁਸ਼ਬੂ ਕਦੀ ਵੀ ਕਿਸੇ ਨੂੰ ਨਜ਼ਰ ਨਹੀਂ ਆਉਂਦੀ। ਖੁਸ਼ਬੂ ਤਨ ਉੱਤੇ ਵੀ ਅਤੇ ਮਨ ਉੱਤੇ ਵੀ ਅਸਰ ਕਰਦੀ ਹੈ। ਉਹ ਇਕ ਖਾਸ ਤਰ੍ਹਾਂ ਦੀ ਸ਼ਕਤੀ (ਐਨਰਜੀ) ਹੈ ਜੋ ਅਸਰ ਕਰ ਰਹੀ ਹੈ। ਭਾਂਵੇ ਆਲੇ-ਦੁਆਲੇ ਸਾਹਮਣੇ ਫੁਲ ਖਲੋਤਾ ਵੀ ਹੋਵੇ ਤਾਂ ਵੀ ਪਤਾ ਨਹੀਂ ਲਗਦਾ ਕਿ ਕਿਹੜੇ ਫੁਲ ਵਿਚੋਂ ਖੁਸ਼ਬੂ ਆਈ ਹੈ ਪਰ ਉਹਦੀ ਹੋਂਦ ਹੈ। ਜਦੋਂ ਨਾਸਕਾ ਦੀ ਕਰਮ ਇੰਦਰੀ ਕਿਸੇ ਚੀਜ਼ ਨੂੰ ਮਾਣ ਰਹੀ ਹੈ ਤਾਂ ਇਹਦਾ ਮਤਲਬ ਹੈ ਕਿ ਕਿਸੇ ਨੂੰ ਸੁੰਘ ਰਹੀ ਹੈ। ਜਿਵੇਂ ਫੁਲ ਦੇ ਅੰਦਰ ਖੁਸ਼ਬੂ ਤਾਂ ਛੁਪੀ ਹੋਈ ਹੈ ਪਰ ਸਰੀਰ ਉਸਨੂੰ ਮਹਿਸੂਸ ਕਰਦਾ ਹੈ, ਇਹਦਾ ਮਤਲਬ ਹੈ ਕਿ ਖੁਸ਼ਬੂ ਦੀ ਹੋਂਦ ਹੈ। ਅਗਰ ਕਹਿਆ ਜਾਵੇ ਕਿ ਇਸਨੂੰ ਪਕੜਕੇ ਦਿਖਾਉ ਤਾਂ ਤੁਸੀਂ ਨਹੀਂ ਕਰ ਸਕਦੇ। ਭਗਤ ਜਨੁ ਇਹੀ ਕਹਿੰਦੇ ਹਨ ਕਿ ਅਸਾਂ ਵੇਖਿਆ ਹੈ ਅਤੇ ਜੇਕਰ ਤੁਹਾਡੀਆਂ ਅਖਾਂ ਵੀ ਉਹਨਾਂ ਵਰਗੀਆਂ ਬਣ ਜਾਣ ਤਾਂ ਤੁਸੀਂ ਵੀ ਦੇਖ ਸਕਦੇ ਹੋ। ਪਰ ਇਹ ਨਾ ਕਹੋ ਕਿ ਸਾਨੂੰ ਵਿਖਾ ਦਿਉ। ਜੇਕਰ ਤੁਹਾਨੂੰ ਦਸਿਆ ਜਾਵੇ ਕਿ ਇਹ ਪ੍ਰਮਾਤਮਾ ਹੈ ਤਾਂ ਤੁਹਾਡੇ ਕੋਲ ਕੀ ਨਿਸ਼ਾਨੀ ਹੈ ਜਿਸ ਨਾਲ ਤੁਸੀਂ ਪਹਿਚਾਣੋਗੇ ਕਿ ਇਹ ਸਹੀ ਰੂਪ ਵਿਚ ਪ੍ਰਮਾਤਮਾ ਹੀ ਹੈ। ਕੋਈ ਤੁਹਾਡੇ ਨਾਲ ਧੋਖਾ ਵੀ ਤੇ ਕਰ ਸਕਦਾ ਹੈ। ਤਾਂ ਗੁਰਬਾਣੀ ਨੇ ਸਾਨੂੰ ਇਹ ਨਿਸ਼ਾਨੀ ਦਿਤੀ ਅਤੇ ਕਹਿਆ ਕਿ ਉਸ ਦੀ ਹੋਂਦ ਹੈ। ਪਹਿਲੀ ਪਾਤਸ਼ਾਹੀ ਨੇ ਕਹਿਆ ਹੈ ਕਿ ਉਹ ਧੁਨ ਰੂਪ ਹੈ। ਜਦੋਂ ਉਹਦੀ ਪਹਿਲੀ ਝਲਕ ਆਉਂਦੀ ਹੈ ਤਾਂ ਓਂਕਾਰ ਦੇ ਰੂਪ ਵਰਗੀ ਸ਼ਕਲ ਵਿਚ ਆਉਂਦੀ ਹੈ ਜੋ ਕਿ ਉਸਦੇ ਧੁਨ ਰੂਪ ਦੀ ਨਿਸ਼ਾਨੀ ਹੈ।

ਉਸਦੀ ਹੋਂਦ ਦੀ ਦੂਸਰੀ ਨਿਸ਼ਾਨੀ ਦਸੀ ਗਈ ਹੈ ਕਿ ਸ਼ੀਸ਼ੇ (ਮੁਕਰ) ਦੇ ਵਿਚ ਜਿਹੜੀ ਤੁਹਾਡੀ ਪਰਛਾਈ ਹੈ ਤੁਸੀਂ ਦਸੋ ਕਿ ਸ਼ੀਸ਼ੇ ਵਿਚ ਕੌਣ ਹੈ? ਜੋ ਤੁਹਾਨੂੰ ਨਜ਼ਰ ਆ ਰਿਹਾ ਹੈ ਉਹ ਤੁਹਾਡਾ ਹੀ ਸਾਇਆ (ਰਿਫਲੈਕਸ਼ਨ) ਹੈ। ਤੁਸੀਂ ਇਹ ਕਹਿ ਸਕਦੇ ਹੋ ਕਿ ਮੈਂ ਆਪਣੇ ਆਪਨੂੰ ਦੇਖ ਰਹਿਆ ਹਾਂ। ਪਰ ਜਦੋਂ ਤੁਸੀਂ ਸ਼ੀਸ਼ੇ ਵਿਚ ਨਹੀਂ ਦੇਖ ਰਹੇ ਹੁੰਦੇ ਤਾਂ ਉਸ ਸਮੇਂ ਤੁਸੀਂ ਨਹੀਂ ਹੁੰਦੇ। ਕਿਸੇ ਸ਼ਾਇਰ ਨੇ ਇਸੇ ਕਰਕੇ ਲਿਖ ਦਿਤਾ ਹੈ:

"ਆਈਨੇ ਮੇਂ ਹੈ ਚਿਹਰਾ ਯਾ ਚਿਹਰੇ ਮੇਂ ਆਈਨਾ,
ਮਾਲੂਮ ਨਹੀਂ ਕੌਨ ਕਿਸੇ ਦੇਖ ਰਹਾ ਹੈ।"

ਗੁਰਬਾਣੀ ਦਸ ਰਹੀ ਹੈ ਕਿ ਜਿਸ ਤਰ੍ਹਾਂ ਰਿਫਲੈਕਸ਼ਨ ਹੁੰਦਾ ਵੀ ਹੈ ਅਤੇ ਨਹੀਂ ਵੀ ਹੁੰਦਾ ਹੈ, ਇਸੇ ਤਰ੍ਹਾਂ ਪ੍ਰਮਾਤਮਾ ਨਾ ਹੁੰਦਾ ਹੋਇਆ ਲਗਣ ਦੇ ਬਾਵਜੂਦ ਵੀ ਹੈ। ਹੁਣ ਜੇਕਰ ਸ਼ੀਸੇ ਵਿਚ ਆਪਣਾ ਚਿਹਰਾ ਦੇਖਣਾ ਹੋਵੇ ਤਾਂ ਤਿੰਨ ਚੀਜ਼ਾਂ ਜ਼ਰੂਰੀ ਹਨ। ਪਹਿਲੀ ਸ਼ਰਤ ਹੈ ਕਿ ਸ਼ੀਸ਼ਾ ਸਾਫ ਹੋਵੇ, ਦੂਸਰੀ ਸ਼ਰਤ ਹੈ ਕਿ ਸ਼ੀਸ਼ਾ ਵਿੰਗਾ ਟੇਢਾ ਨਾ ਹੋਵੇ, ਤੀਸਰੀ ਸ਼ਰਤ ਹੈ ਕਿ ਸ਼ੀਸ਼ਾ ਹਿਲਦਾ ਨਾ ਹੋਵੇ। ਇਥੇ ਹੀ ਬਸ ਨਹੀਂ – ਦੇਖਣ ਵਾਲਾ ਕਿਸੇ ਤਰ੍ਹਾਂ ਦੇ ਨਸ਼ੇ ਕਰਕੇ ਮਦਹੋਸ਼ ਨਾ ਹੋਵੇ। ਚਾਹੇ ਉਹਨੇ ਮਾਇਆ ਦਾ ਨਸ਼ਾ ਪੀਤਾ ਹੈ, ਚਾਹੇ ਉਹਨੇ ਰੂੜੀ ਵਾਲੀ ਸ਼ਰਾਬ ਲਿਆ ਕੇ ਪੀਤੀ ਹੈ, ਇਸ ਨਾਲ ਕੋਈ ਫਰਕ ਨਹੀਂ ਪੈਂਦਾ। ਜਵਾਨੀ ਦਾ ਨਸ਼ਾ ਸ਼ਰਾਬ ਦੇ ਨਸ਼ੇ ਨਾਲੋਂ ਘਟ ਮਾੜਾ ਨਹੀਂ ਹੈ। ਸ਼ਰਾਬ ਦਾ ਨਸ਼ਾ ੨੪ ਘੰਟੇ ਵਿਚ ਉਤਰ ਜਾਏਗਾ ਪਰ ਜਵਾਨੀ ਦਾ ਨਸ਼ਾ ਬਹੁਤ ਸਾਰੀ ਉਮਰ ਨਹੀਂ ਉਤਰਦਾ। ਦੌਲਤ ਦਾ ਨਸ਼ਾ, ਹੰਕਾਰ ਦਾ ਨਸ਼ਾ ਇਹ ਸਭ ਤਰ੍ਹਾਂ ਦੇ ਨਸ਼ੇ ਮਾੜੇ ਹਨ। ਗੁਰਬਾਣੀ ਨੇ ਕਹਿਆ ਕਿ ਜੇਕਰ ਇਹ ਚਾਰੇ ਚੀਜ਼ਾਂ ਇਕਠੀਆਂ ਹੋ ਜਾਣ ਤਾਂ ਸ਼ੀਸ਼ੇ ਵਿਚ ਸਹੀ ਰਿਫਲੈਕਸ਼ਨ ਨਜ਼ਰ ਆ ਜਾਏਗਾ। ਭਾਵ, ਸਾਫ ਮਨ ਜਿਸਨੂੰ ਕੋਈ ਦੁਬਿਧਾ ਨਹੀਂ ਅਤੇ ਪੂਰਨ ਟਿਕਾਉ ਵਿਚ ਹੈ ਉਹ ਆਪਣਾ ਸਹੀ ਚਿਹਰਾ ਆਪਣੇ ਹੀ ਅੰਦਰ ਦੇਖ ਲਏਗਾ ਅਤੇ ਇਸੇ ਝਲਕ ਨੂੰ ਪ੍ਰਮਾਤਮਾ ਦੀ ਝਲਕ ਕਹਿਆ ਗਇਆ ਹੈ। ਸੋ ਉਹ 'ਪੁਰਖ' ਇਸ ਕਰਕੇ ਹੈ ਕਿ ਉਸ ਦੀ ਹੋਂਦ ਹੈ।

ਹੁਣ ਅਗੇ ਦੋ ਅਖਰ ਆਏ ਹਨ ''ਨਿਰਭਉ, ਨਿਰਵੈਰੁ''। ਇਹਨਾਂ ਸਾਰੇ ਹੀ ਅਖਰਾਂ ਦੀ ਤਰਤੀਬ ਬਹੁਤ ਹੀ ਵਿਸਮਾਦ ਵਿਚ ਲਿਜਾਣ ਵਾਲੀ ਹੈ। ਕਿਉਂਕਿ ਪਹਿਲਾਂ ਕਹਿਆ ਕਿ ਉਹ ਕਰਤਾ ਹੈ ਅਤੇ ਫਿਰ ਸਾਨੂੰ ਇਹ ਭੁਲੇਖਾ ਨਾ ਪਏ ਕਿ ਜਿਹੜਾ ਨਜ਼ਰ ਨਹੀਂ ਆਉਂਦਾ ਉਹ ਕਰਤਾ ਕਿਸ ਤਰ੍ਹਾਂ ਹੋ ਸਕਦਾ ਹੈ ਤਾਂ ਨਾਲ ਹੀ ਕਹਿ ਦਿਤਾ ਉਹ ਪੁਰਖੁ ਹੈ। ਪਰ ਜਿਹੜਾ ''ਪੁਰਖ'' ਹੈ ਉਸਦਾ ਪਤਾ ਕਿਸ ਤਰ੍ਹਾਂ ਲਗੇ? ਜੇਕਰ ਕੋਈ ਹੋਰ ਸਾਹਮਣੇ ਹੋਵੇ ਤਾਂ ਅਸੀਂ ਕਹਿ ਸਕਦੇ ਹਾਂ ਕਿ ਇਹ ਪੁਰਖੁ ਨਹੀਂ ਹੈ ਪਰ ਉਹ ਪੁਰਖੁ ਹੈ। ਦੂਜੇ ਜਿਸਦੀ ਹੋਂਦ ਹੈ ਅਸੀਂ ਉਸਨੂੰ ਅਸੀਂ ਅਕਸਰ ਇਧਰ ਉਧਰ, ਸਮੇਂ ਵਿਚ, ਮਾਇਆ ਵਿਚ ਭਉਂਦਾ ਵੇਖਦੇ ਹਾਂ। ਪਰ ਸੰਦੇਸ਼ ਆਇਆ ਕਿ ਉਸਦਾ ਨਾਂ ਤੇ ਕੋਈ ਸਾਨੀ ਹੈ ਅਤੇ ਨਾਂ ਹੀ ਉਹ ਭਉਣ ਵਿਚ ਹੈ। ''ਨਿਰਭਉ'' ਦੀ ਜੋ ਪਰਚਲਤ ਟਰਾਂਸਲੇਸ਼ਨ ਹੈ ਕਿ ਉਹ ਬਿਨਾਂ ਡਰ ਦੇ ਹੈ; ਇਹ ਇਸ ਅਖਰ ਨਾਲ ਬਹੁਤ ਬੇਇਨਸਾਫੀ ਹੈ ਕਿਉਂਕਿ ਡਰ ਦੇ ਲਈ ਵੀ ਤਾਂ ਦੂਜਾ ਚਾਹੀਦਾ ਹੈ। ਕੋਈ ਉਸ ਵਰਗਾ ਹੋਰ ਹੋਏਗਾ ਤਾਂਹੀ ਤਾਂ ਉਹਦੇ ਕੋਲੋਂ ਡਰਿਆ ਜਾ ਸਕਦਾ ਹੈ। ਜਦੋਂ ਦੂਜਾ ਕੋਈ ਹੈ ਹੀ ਨਹੀਂ ਤਾਂ ਡਰਨਾ ਕਿਹਦੇ ਕੋਲੋਂ। ਇਹ ਅਖਰ ਡਰ ਵਲ ਇਸ਼ਾਰਾ ਨਹੀਂ ਕਰ ਰਿਹਾ ਬਲਕਿ ਇਹ ਇਸ਼ਾਰਾ ਕਰ ਰਿਹਾ ਹੈ ਕਿ ਦੂਜਾ ਹੈ ਹੀ ਨਹੀਂ। ਉਹ ਸਥਿਰ ਹੈ, ਅਟਲ ਹੈ, ਅਤੇ ਹਰ ਤਰ੍ਹਾਂ ਦੀਆਂ ਭਉਣੀਆਂ ਤੋ ਆਜ਼ਾਦ ਹੈ। ਇਸੇਤਰ੍ਹਾਂ ਜਦੋਂ ਦੂਜਾ ਹੋਵੇ ਤਾਂ ਉਹਦੇ ਨਾਲ ਦੁਸ਼ਮਣੀ ਵੀ ਕੀਤੀ ਜਾ ਸਕਦੀ ਹੈ ਅਤੇ ਉਹਦੇ ਕੋਲੋਂ ਡਰਿਆ ਵੀ ਜਾ ਸਕਦਾ। ਜਦੋਂ ਦੂਜਾ ਕੋਈ ਹੈ ਹੀ ਨਹੀਂ ਤਾਂ ਡਰਨਾ ਕਿਸਦੇ ਕੋਲੋਂ ਤੇ ਵੈਰ ਕਿਸਦੇ ਨਾਲ ਕਰਨਾ ਹੈ, ਦੋਨੋਂ ਕਰਨ ਦੇ ਲਈ ਦੂਜੇ ਦੀ ਲੋੜ ਹੈ।

ਇਥੇ ਇਕ ਹੋਰ ਵੀ ਗਲ ਸਮਝਣ ਵਾਲੀ ਹੈ। ਕਈ ਵਾਰ ਸਾਡੇ ਦਿਲ ਵਿਚ ਕਿਸੇ ਲਈ ਵੈਰ ਹੁੰਦਾ ਤੇ ਹੈ ਪਰ ਅਸੀਂ ਆਪਣੇ ਵੈਰ ਨੂੰ ਦਬਾਕੇ ਰਖ ਲੈਂਦੇ ਹਾਂ। ਅਸਾਂ ਵੈਰ ਕਰਨਾ ਕੰਟਰੋਲ ਵਿਚ ਰਖਿਆ ਹੋਇਆ ਹੁੰਦਾ ਹੈ ਪਰ ਜੇ ਮਨ ਵਿਚ ਆ ਜਾਏ ਤਾਂ ਅਸੀਂ ਵੈਰ ਬਾਹਰ ਜ਼ਾਹਿਰ ਕਰ ਸਕਦੇ ਹਾਂ। ਪਰ ਪ੍ਰਮਾਤਮਾ ਇਸ ਤਰ੍ਹਾਂ ਦਾ ਵੀ ਨਹੀਂ ਹੈ। ਉਸਨੇ ਵੈਰ ਨੂੰ ਕੰਟਰੋਲ ਵਿਚ ਨਹੀਂ ਰਖਿਆ ਹੋਇਆ, ਬਲਕਿ ਉਸ ਕੋਲ ਵੈਰ ਨਾਮ ਵਰਗੀ ਕੋਈ ਵਸਤੂ ਹੈ ਹੀ ਨਹੀਂ। ਇੰਜ ਹੋ ਹੀ ਨਹੀਂ ਸਕਦਾ ਕਿਉਂਕਿ ਦੂਸਰਾ ਐਗਜਿਸਟ (Exist) ਹੀ ਨਹੀਂ ਕਰਦਾ। ਜਿਸ ਤਰ੍ਹਾਂ ਗੁਰਬਾਣੀ ਨੇ ਕਹਿਆ ਹੈ:

''ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ ॥
ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ ॥
ਕਉੜਾ ਬੋਲਿ ਨ ਜਾਨੈ ਪੂਰਨ ਭਗਵਾਨੈ ਅਉਗਣੁ ਕੋ ਨ ਚਿਤਾਰੇ ॥''
(ਪੰਨਾ ੭੮੪)

ਭਾਵ ਕਿ ਉਸਦੀ ਸਾਰੀ ਬੋਲੀ ਮਿਠੀ ਹੈ ਪਰ ਉਹ ਮਿਠਾਸ ਇਸ ਕਰਕੇ ਨਹੀਂ ਹੈ ਕਿ ਉਹਨੂੰ ਮਿਠਾ ਬੋਲਣਾ ਆ ਗਇਆ ਹੈ ਜਾਂ ਉਹਨੇ ਚੰਗੀ ਭਾਸ਼ਾ ਸਿਖ ਲਈ ਹੈ। ਆਮ ਤੌਰ ਤੇ ਧਾਰਮਿਕ ਅਸਥਾਨਾਂ ਉੱਤੇ ਲੋਕੀ ਪਿਆਰ ਦੀ ਗਲ ਹੀ ਕਰਦੇ ਹਨ। ਬੜੀਆਂ ਮਿਠੀਆਂ–ਮਿਠੀਆਂ ਗਲਾਂ ਕਰਦੇ ਹਨ। ਮਨ ਵਿਚ ਭਾਵੇਂ ਕਿਤਨੀ ਵੀ ਕੜਵਾਹਟ ਕਿਉਂ ਨਾਂ ਛੁਪੀ ਹੋਵੇ ਪਰ ਸਾਹਮਣੇ ਤੇ ਮਿਠਾ ਹੀ ਬੋਲੀਦਾ ਹੈ ਤਾਂ ਇਹਦਾ ਮਤਲਬ ਇਹ ਹੈ ਕਿ ਅਸੀਂ ਆਪਣੀ ਕੜਵਾਹਟ ਨੂੰ ਇਥੇ ਆ ਕੇ ਛੁਪਾਇਆ ਹੈ। ਅਸੀਂ ਅੰਦਰੋਂ ਤਾਂ ਕੌੜੇ ਹਾਂ ਪਰ ਉਸ ਕੜਵਾਹਟ ਦੇ ਉੱਤੇ ਪਰਦਾ ਪਾਇਆ ਹੋਇਆ ਹੈ।

ਪਰ ਪ੍ਰਮਾਤਮਾ ਨੂੰ ਕਉੜਾ ਬੋਲਣਾ ਆਉਂਦਾ ਹੀ ਨਹੀਂ। ''ਕਉੜਾ ਬੋਲਿ ਨਾ ਜਾਨੈ'' ਭਾਵ ਉਥੇ ਕੜਵਾਹਟ ਹੈ ਹੀ ਨਹੀਂ ਹੈ। ''ਨਿਰਭਉ, ਨਿਰਵੈਰੁ'' ਇਹ ਦੋ ਅਖਰ ਇਹ ਦਸ ਰਹੇ ਹਨ। ਉਸਦਾ ਕੋਈ ਹੋਰ ਸਾਨੀ ਨਹੀਂ ਹੈ। ਜਦੋਂ ਉਹ ਹੋਇਆ ਸੀ ਤਾਂ ਉਹਨੂੰ ਵੇਖਣ ਵਾਲਾ ਕੋਈ ਨਹੀਂ ਸੀ। ਇਸੇ ਕਰਕੇ ਉਸ ਬਾਰੇ ਕੋਈ ਵੀ ਕੁਝ ਵੀ ਨਹੀਂ ਦਸ ਸਕਿਆ। ਉਹ ਇਕਲਾ ਹੀ ਹੈ। ਹੁਣ ਸਵਾਲ ਉਠ ਸਕਦਾ ਹੈ ਕਿ

ਜਦੋਂ ਇਹ ਕਹਿਆ ਹੈ ਕਿ ਉਹ ਇਕਲਾ ਹੈ ਅਤੇ ਉਸਦੀ ਹੋਂਦ ਹੈ ਤਾਂ ਉਸ ਦੀ ਹੋਂਦ ਦਾ ਕੋਈ ਸਮਾ ਤਾਂ ਹੋਣਾ ਚਾਹੀਦਾ ਹੈ। ਦਿਮਾਗ਼ ਝਟ ਪਟ ਉਨ੍ਹਾਂ ਚਕਰਾਂ ਵਿਚ ਫਸਦਾ ਹੈ ਤਾਂ ਅਗਲਾ ਅਖਰ ਆ ਗਇਆ "ਅਕਾਲ"। ਗੁਰਬਾਣੀ ਨਾਲ-ਨਾਲ ਹੀ ਐਸੇ ਭੁਲੇਖੇ ਕਢੀ ਜਾ ਰਹੀ ਹੈ। ਇਸ਼ਾਰਾ ਹੋਇਆ ਕਿ ਉਹ ਟਾਈਮ ਤੋਂ ਰਹਿਤ ਹੈ। ਸੋਚੋ ਕਿ ਟਾਈਮ ਜਾਂ ਵਕਤ ਜਾਂ ਸਮਾਂ ਕਦੋਂ ਬਣਿਆਂ। ਸਾਨੂੰ ਵਕਤ ਦਾ ਪਤਾ ਕਦੋਂ ਲਗਦਾ ਹੈ? ਸੂਰਜ, ਚੰਦਰਮਾ, ਅਤੇ ਧਰਤੀ ਇਹ ਤਿੰਨ ਗ੍ਰਹਿ ਜਿਸ ਵੇਲੇ ਆਪਸ ਵਿਚ ਖੇਲਦੇ ਹਨ, ਭਾਵ ਇਹ ਇਕ ਦੂਜੇ ਦੁਆਲੇ ਘੁੰਮਦੇ ਹਨ ਤਾਂ ਵਕਤ ਬਣਦਾ ਹੈ।

ਜਿਹੜੇ ਜੀਵ ਧਰਤੀ ਦੇ ਨੋਰਥ ਪੋਲ (North Pole) ਉਤੇ ਰਹਿੰਦੇ ਹਨ ਉਥੇ ਛੇ ਮਹੀਨੇ ਦਾ ਦਿਨ ਤੇ ਛੇ ਮਹੀਨੇ ਦੀ ਰਾਤ ਹੁੰਦੀ ਹੈ। ਉਨ੍ਹਾਂ ਨੂੰ ਸਾਡੇ ਵਾਂਗ ਵਕਤ ਦਾ ਪਤਾ ਹੀ ਨਹੀਂ ਲਗਦਾ। ਜਦੋਂ ਇਸ ਕਾਇਨਾਤ ਦੇ ਵਿਚ ਸੂਰਜ ਅਤੇ ਚੰਦ ਨਹੀਂ ਸਨ ਬਣੇ ਉਦੋਂ ਟਾਈਮ ਦੀ ਕੋਈ ਹੋਂਦ ਹੀ ਨਹੀਂ ਸੀ। ਏਸੇ ਕਰਕੇ ਗੁਰਬਾਣੀ ਵਿਚ ਕਹਿਆ ਗਇਆ ਹੈ "ਆਦਿ ਸਚੁ ਜੁਗਾਦਿ ਸਚ"। 'ਆਦਿ' ਦਾ ਮਤਲਬ ਹੈ ਬੀਤ ਗਇਆ ਸਮਾਂ, ਪਰ ਅਗੇ ਅਖਰ ਆਇਆ ਹੈ 'ਜੁਗਾ ਤੋਂ ਆਦਿ' ਭਾਵ ਜਦੋਂ ਜੁਗ ਨਹੀਂ ਸਨ ਬਣੇ। ਜਦੋਂ ਵਕਤ ਦਾ ਕੋਈ ਅਹਿਸਾਸ ਨਹੀਂ ਸੀ ਹੋਇਆ, ਉਦੋਂ ਤੋਂ ਉਹ ਪ੍ਰਮਾਤਮਾ ਹੈ। ਉਸ ਦਾ ਟਾਈਮ ਨਾਲ ਬਿਲਕੁਲ ਕੋਈ ਸੰਬੰਧ ਨਹੀਂ ਹੈ, ਉਹ ਅਕਾਲ ਹੈ, ਕਾਲ ਰਹਿਤ ਹੈ।

ਇਸ ਤੋਂ ਅਗਲਾ ਅਖਰ ਹੈ "ਮੂਰਤਿ"। ਇਹ ਧਿਆਨ ਯੋਗ ਹੈ ਕਿ ਦੋਵਾਂ ਪਹਿਲੂਆਂ ਦੇ ਅਖਰ ਸਾਥ ਸਾਥ ਅਗੜ ਪਿਛੜ ਚਲ ਰਹੇ ਹਨ, ਉਹ ਹੈ, ਉਹ ਨਹੀਂ ਹੈ। ਜਿਥੇ ਪਹਿਲਾਂ ਪੁਰਖ ਕਹਿਕੇ ਯਾਦ ਦਿਲਾਇਆ ਸੀ ਕਿ ਉਹ ਹੈ ਇਸੇ ਤਰ੍ਹਾਂ ਅਕਾਲ ਤੋਂ ਬਾਅਦ ਫਿਰ ਮੂਰਤ ਕਹਿਕੇ ਯਾਦ ਦਿਲਾਇਆ ਹੈ ਕਿ ਉਹ ਹੈ। ਉਹ ਅਕਾਲ ਹੈ ਭਾਵ ਸਮੇਂ ਤੋਂ ਆਜ਼ਾਦ ਅਤੇ ਪਿਊਰ ਐਨਰਜੀ (Pure Energy) ਹੈ, ਸਿਰਫ ਇਕ ਸ਼ਕਤੀ ਹੈ ਪਰ ਉਸਦੀ ਹੋਂਦ ਵੀ ਹੈ, ਇਹਨੂੰ ਸਮਝਣਾ ਹੈ। ਇਹ ਉਹ ਮੂਰਤ ਹੈ ਜਿਹੜੀ ਕਦੀ ਜੂਨਾ ਵਿਚ ਨਹੀਂ ਪੈਂਦੀ। ਹੈ ਮੂਰਤ ਪਰ ਪੈਦਾ ਨਹੀਂ ਹੁੰਦੀ, ਇਹ ਜੂਨਾ ਵਿਚ ਨਹੀਂ ਆਉਂਦੀ, ਆਜੂਨੀ ਹੈ। ਇਹ ਹੈ ਵੀ ਤੇ ਇਹ ਨਹੀਂ ਵੀ। ਇਹ ਹੈ ਕਿਉਂਕਿ ਇਹ ਖ਼ੁਸ਼ਬੂ ਵਾਂਗੂ ਹੈ। ਇਹ ਨਹੀਂ ਹੈ ਕਿਉਂਕਿ ਇਹ ਸ਼ੀਸ਼ੇ ਦੇ ਵਿਚ ਇਕ ਸਾਏ ਦੀ ਤਰ੍ਹਾਂ ਹੈ। ਤੁਹਾਡੇ ਕੋਲ ਉਹੋ ਜਿਹੀ ਸੁਰਤੀ ਹੋਣੀ ਚਾਹੀਦੀ ਹੈ, ਉਹੋ ਜਿਹੀਆਂ ਅਖਾਂ ਹੋਣੀਆਂ ਚਾਹੀਦੀਆਂ ਹਨ ਜੋ ਕਿ ਉਸ ਨੂੰ ਵੇਖ ਸਕਣ, ਉਸਨੂੰ ਪਹਿਚਾਨ ਸਕਣ।

ਹੁਣ ਜਿਹੜਾ ਅਜੂਨੀ ਹੈ ਭਾਵ ਉਹ ਜੂਨਾਂ ਵਿਚ ਨਹੀਂ ਆਉਂਦਾ ਪਰ ਉਸਦੇ ਬਾਰੇ ਅਗਲਾ ਅਖਰ ਆਇਆ ਹੈ "ਸੈਭੰ"। ਭਾਵ ਜੂਨਾ ਵਿਚ ਤੇ ਨਹੀਂ ਆਉਂਦਾ ਪਰ ਪੈਦਾ ਹੋਇਆ ਹੈ। ਪਰ ਜਿਹੜਾ ਵੀ ਜੂਨਾਂ ਵਿਚ ਨਹੀਂ ਹੁੰਦਾ ਉਸਦੀ ਤੇ ਕੋਈ ਹੋਂਦ ਹੋ ਹੀ ਨਹੀਂ ਸਕਦੀ। ਜਦ ਬੂੰਦ ਸਾਗਰ ਵਿਚ ਮਿਲ ਜਾਏ ਤਾਂ ਉਹ ਜੂਨਾਂ ਤੋਂ ਆਜ਼ਾਦ ਤੇ ਹੋ ਗਈ ਪਰ ਉਸਦੀ ਹੋਂਦ ਵੀ ਨਾਲ ਹੀ ਮਿਟ ਗਈ। ਸਾਗਰ ਵਿਚ ਮਿਲੀ ਬੂੰਦ ਨੂੰ ਕੋਈ ਨਹੀਂ ਪਹਿਚਾਣ ਸਕਦਾ। ਗੁਰਬਾਣੀ ਨੇ ਸਮਝਾਇਆ ਕਿ ਇਹੀ ਉਸਦੀ ਵਡਿਆਈ ਹੈ, ਇਹੀ ਉਸਦਾ ਵਿਲਖਣ ਪਨ ਹੈ। ਉਹ ਜੂਨਾ ਵਿਚ ਨਹੀਂ ਹੈ ਪਰ ਪੈਦਾ ਹੋਇਆ ਹੈ। ਜੋ ਇਨਸਾਨੀ ਹਸਤੀ ਤੇ ਬੰਧਨ ਹਨ ਉਹ ਇਸ ਕਰਕੇ ਹਨ ਕਿ ਉਹਨੂੰ ਕਿਸੇ ਨੇ ਪੈਦਾ ਕੀਤਾ ਹੈ ਪਰ ਪ੍ਰਮਾਤਮਾ ਨੂੰ ਕਿਸੇ ਨੇ ਪੈਦਾ ਨਹੀਂ ਕੀਤਾ, ਉਹ ਆਪਣੇ ਆਪ ਹੋਇਆ ਹੈ। "ਸੈ" ਤੋਂ ਭਾਵ ਹੈ ਸ੍ਵੈ, ਖੁਦ ਬਖੁਦ, ਆਪਣੇ ਆਪ ਹੀ। ਉਹ ਸਵੈ ਭੰਗ ਹੈ। "ਭੰ" ਤੋਂ ਭਾਵ ਹੈ ਹੋਣਾ। ਆਪਣੇ ਆਪ ਪੈਦਾ ਹੋਇਆ ਹੈ।

ਅਗਲਾ ਅਖਰ ਹੈ 'ਗੁਰ ਪ੍ਰਸਾਦਿ'। ਪਰ ਇਹ ਸਮਝ ਵਿਚ ਆਉਣ ਵਾਲੀ ਕੋਈ ਸੌਖੀ ਜਿਹੀ ਗਲ ਨਹੀਂ ਹੈ। ਇਹ ਉਤਨਾ ਚਿਰ ਪਲੇ ਨਹੀਂ ਪੈਂਦਾ ਜਿੰਨਾ ਚਿਰ ਗੁਰੂ ਦਾ ਪ੍ਰਸਾਦਿ ਨਾ ਮਿਲ ਜਾਏ। ਇਹ ਆਪਣੇ ਆਪ ਨਹੀਂ ਮਿਲ ਸਕਦਾ। ਬਾਣੀ ਨੇ ਮੋਹਰ ਲਗਾ ਦਿਤੀ ਹੈ। ਉਹ ਜਦ ਵੀ ਕਿਸੇ ਨੂੰ ਪ੍ਰਾਪਤ ਹੋਇਆ ਹੈ ਤਾਂ ਪ੍ਰਸਾਦਿ ਦੇ ਰੂਪ ਵਿਚ ਹੀ ਪ੍ਰਾਪਤ ਹੋਇਆ ਹੈ। ਅਜ ਤਕ ਕੋਈ ਇਹ ਨਹੀਂ ਕਹਿ ਸਕਿਆ ਕਿ ਉਹ ਪ੍ਰਸਾਦਿ ਕਿਸੇ ਖਾਸ ਕਿਰਿਆ ਕਰਮ ਨਾਲ ਮਿਲ ਜਾਂਦਾ ਹੈ। ਉਹ ਕਿਸੇ ਕਿਰਿਆ ਕਰਮ ਦਾ ਗੁਲਾਮ ਨਹੀਂ ਹੈ। ਜਦ ਵੀ ਕਿਸੇ ਨੂੰ ਉਸਦੀ ਝਲਕ ਮਿਲੀ ਹੈ ਤਾਂ ਉਸਦੀ ਮਿਹਰ ਦਾ ਸਦਕਾ ਹੀ ਮਿਲੀ ਹੈ। ਉਸਦੀ ਨਦਰ ਦੇ ਪਾਤਰ ਬਣਨ ਦੀ ਜੁਗਤੀ ਗੁਰੂ ਪਾਸ ਹੈ। ਗੁਰਦੇਵ ਦਸਦੇ ਹਨ ਕਿ ਪਹਿਲਾਂ ਨਾਮ ਅਭਿਆਸ ਕਰ ਜਿਸ ਨਾਲ ਤੇਰਾ ਮਨ ਟਿਕਾਉ ਵਿਚ ਆਵੇ। ਨਾਮ ਜਪਣ ਨਾਲ ਬਸ ਮਨ ਦੀ ਸਫਾਈ ਹੁੰਦੀ ਹੈ, ਸਰੀਰ ਰੂਪੀ ਭਾਂਡਾ ਸਾਫ ਹੁੰਦਾ ਹੈ। ਉਸ ਸਾਫ ਹੋਏ ਭਾਂਡੇ ਵਿਚ ਉਹ ਵਸਤ ਕਦੋਂ ਤੇ ਕਿਸ ਤਰ੍ਹਾਂ ਪਵੇਗੀ ਇਹ ਉਸਦੀ ਮਰਜ਼ੀ ਉਤੇ ਨਿਰਭਰ ਹੈ, ਇਹ ਉਸਦਾ ਪ੍ਰਸਾਦ ਹੈ। ਇਸੇ ਕਰਕੇ ਇਹ ਦੋਂਵੇ ਅਖਰ ਸਾਥ ਰਖ ਦਿਤੇ ਗਏ ਹਨ। ਸ਼ਬਦ ਗੁਰੂ ਦੀ ਸ਼ਰਨ ਵਿਚ ਆਇਆ ਮਨ ਦੀ ਸਫਾਈ ਦੀ ਕੁੰਜੀ ਮਿਲ ਜਾਂਦੀ ਹੈ, ਨਾਮ ਅਭਿਆਸ ਦੀ ਸਹੀ ਜੁਗਤੀ ਦਾ ਪਤਾ ਲਗ ਜਾਂਦਾ ਹੈ। ਇਸਤੋਂ ਅਗੇ ਬਸ ਉਸਦਾ ਪ੍ਰਸਾਦ ਹੀ ਹੈ, ਜੀਵ ਦੇ ਬਿਲਕੁਲ ਕੁਝ ਹਥ ਵਸ ਨਹੀਂ ਹੈ ।

# ਮੂਲਮੰਤਰ (ਭਾਗ-੪)

"ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ
ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥"
(ਉਹ ਇਕ ਹੈ, ਉਹ ਧੁੰਨ ਸਵਰੂਪ ਹੈ, ਉਸਦਾ ਨਾਮ ਉਸਦੀ ਰਚਨਾ ਦੀ ਤਰਹ ਇਕ ਅਟਲ ਸਚਾਈ ਹੈ, ਸਿਰਫ ਉਹ ਹੀ ਸਾਰੀ ਸ੍ਰਿਸ਼ਟੀ ਦਾ ਰਚਨਹਾਰ ਹੈ ਅਤੇ ਉਹ ਸਭ ਵਿਚ ਵਿਆਪਕ ਹੈ, ਉਹ ਸਾਰੀ ਸ੍ਰਿਸ਼ਟੀ ਵਾਂਗੂ ਭਉਣ ਤੋਂ ਆਜ਼ਾਦ ਹੈ, ਉਹ ਵੈਰ-ਰਹਿਤ ਹੈ ਕਿਉਂਕਿ ਉਸਦਾ ਕੋਈ ਸਾਨੀ ਹੀ ਨਹੀਂ, ਉਹ ਵਕਤ ਦੀ ਪਕੜ ਤੋਂ ਬਾਹਰ ਹੈ, ਉਹ ਜੂਨਾਂ ਵਿਚ ਨਹੀਂ ਆਉਂਦਾ, ਉਹ ਖੁਦ ਹੀ ਪ੍ਰਕਾਸ਼ਮਾਨ ਹੋਇਆ ਹੈ ਭਾਵ ਉਹ ਆਪਣੇ ਆਪ ਤੋਂ ਹੋਇਆ ਹੈ ਅਤੇ ਉਸਦਾ ਮੇਲ ਉਸੇ ਦੀ ਕਿਰਪਾ ਨਾਲ ਹੀ ਹੋ ਸਕਦਾ ਹੈ।)

ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ ॥ ਈਘੈ ਨਿਰਗੁਨ ਊਘੈ ਸਰਗੁਨ
ਕੇਲ ਕਰਤ ਬਿਚਿ ਸੁਆਮੀ ਮੇਰਾ ॥੧॥ ਰਹਾਉ ॥ (ਪੰਨਾ ੮੨੭)

ਉਪਰ ਲਿਖੇ ਸ਼ਬਦ ਦੀ ਪਹਿਲੀ ਤੁਕ ਪੜ੍ਹਦਿਆਂ ਹੀ ਇੰਜ ਲਗਦਾ ਹੈ ਜਿਸ ਤਰ੍ਹਾਂ ਕਿ ਮਹਾਰਾਜ ਕਹਿ ਰਹੇ ਹਨ ਕਿ "ਮੈਂ" ਕੁਝ ਨਹੀਂ। ਜੇ ਇਹ ਟਰਾਂਸਲੇਸ਼ਨ ਸਹੀ ਮੰਨ ਲਈ ਜਾਏ ਤਾਂ ਲਗਦਾ ਹੈ ਜਿਸ ਤਰ੍ਹਾਂ ਕੁਝ ਆਪਣੇ ਆਪ ਬਾਰੇ ਕਹਿਆ ਜਾ ਰਿਹਾ ਹੈ। ਹੁਣ ਜੇ ਸੋਚਿਆ ਜਾਏ ਤਾਂ "ਮੈਂ" ਕਹਿਣ ਦੇ ਲਈ ਵੀ ਤਾਂ "ਮੈਂ" ਦਾ ਹੋਣਾ ਜ਼ਰੂਰੀ ਹੈ। ਪਰ ਬ੍ਰਹਮ ਗਿਆਨੀ ਵਿਚ ਤੇ "ਮੈਂ" ਹੁੰਦੀ ਹੀ ਨਹੀਂ। ਇਸ ਵਿਚਾਰ ਤੋਂ ਨਤੀਜਾ ਇਹ ਨਿਕਲਦਾ ਹੈ ਕਿ ਗੁਰਬਾਣੀ ਕੋਈ ਹੋਰ ਗਹਿਰਾ ਇਸ਼ਾਰਾ ਕਰ ਰਹੀ ਹੈ। ਦਰਅਸਲ ਪੰਚਮ ਮਹਿਲ ਇਹ ਨਹੀਂ ਕਹਿ ਰਹੇ ਕਿ "ਮੈਂ" ਨਹੀਂ। ਸਗੋਂ ਪੰਚਮ ਮਹਿਲ ਵਲੋਂ ਇਸ਼ਾਰਾ ਹੋ ਰਿਹਾ ਹੈ ਕਿ "ਮੈਂ" ਦੀ ਕੋਈ ਹੋਂਦ ਨਹੀਂ ਹੈ। "ਮੈਂ" ਹੈ ਹੀ ਨਹੀਂ। "ਮੈਂ" ਹੋਣ ਦਾ ਸਿਰਫ ਇਕ ਭੁਲੇਖਾ ਹੀ ਹੈ। ਇਨਸਾਨ ਦੀ "ਮੈਂ" ਦਾ ਹੋਣਾ ਇਕ ਇਲੂਯਨ (Illusion) ਹੈ। ਉਹ ਭੁਲੇਖੇ ਵਿਚ ਕਹਿ ਰਿਹਾ ਹੈ ਕਿ "ਮੈਂ" ਕੋਈ ਚੀਜ਼ ਹਾਂ। ਅਕਸਰ ਅਸੀਂ ਹਥ ਜੋੜ ਕੇ ਕਹਾਂਗੇ ਕਿ ਦੇਖੋ ਜੀ "ਮੈਂ" ਤੇ ਸਾਰਿਆਂ ਤੋਂ ਨੀਵਾਂ ਹਾਂ। ਮੈਂ ਤੇ ਸਾਰਿਆਂ ਤੋਂ ਗਰੀਬ ਹਾਂ। ਦੇਖਣ ਸੁਨਣ ਨੂੰ ਇਹ ਗਲ ਬੜੀ ਚੰਗੀ ਲਗਦੀ ਹੈ ਜਿਵੇਂ ਕਿ ਕੋਈ ਬੜੀ ਨਿਮਰਤਾ ਵਾਲੀ ਗਲ ਕਰ ਰਿਹਾ ਹੈ। ਪਰ ਜੇ ਜ਼ਰਾ ਧਿਆਨ ਨਾਲ ਸੋਚਿਆ ਜਾਵੇ ਤਾਂ ਸਾਰਿਆਂ ਤੋਂ ਜ਼ਿਆਦਾ ਗ਼ਰੀਬ ਕਹਿਣ ਦੀ ਕੀ ਲੋੜ ਸੀ? ਦੇਖੋ ਇਸਦੇ ਪਿਛੇ ਹਉਮੇ ਕਿਸ ਤਰ੍ਹਾਂ ਛੁਪਕੇ ਬੈਠੀ ਹੋਈ ਹੈ। ਅਗਰ ਕਾਗਜ਼ ਲੈ ਕੇ ਝੂਠ ਬੋਲਣ ਵਾਲਿਆਂ ਦੀ ਇਕ ਲਿਸਟ ਬਣਾਈ ਜਾਵੇ ਤਾਂ ਮੇਰਾ ਨਾਮ ਸਾਰਿਆਂ ਤੋਂ ਨੀਵਾਂ ਹੋਵੇਗਾ। ਤੇ ਹੁਣ ਵੇਖਣ ਵਾਲਾ ਇਹ ਕਹੇਗਾ ਕਿ ਇਸਦਾ ਨਾਮ ਸਾਰਿਆਂ ਤੋਂ ਆਖਰ ਤੇ ਆਇਆ ਹੈ ਇਸ ਕਰਕੇ ਇਹ ਸਾਰਿਆਂ ਤੋਂ ਨੀਵਾਂ ਹੈ। ਪਰ ਜੇਕਰ ਕਾਗਜ਼ ਨੂੰ ਉਲਟਾ ਕਰਕੇ ਦੇਖਿਆ ਜਾਵੇ ਤਾਂ ਮੇਰਾ ਨਾਮ ਫਿਰ ਸਾਰਿਆਂ ਤੋਂ ਉਪਰ ਹੋ ਗਇਆ। ਹਉਮੇ ਨੀਵੀਂ ਰਹਿ ਹੀ ਨਹੀਂ ਸਕਦੀ ਭਾਂਵੇ ਉਸਨੂੰ ਸਿਰ ਦੇ ਭਾਰ ਖੜਾ ਹੋਣਾ ਪੈ ਜਾਵੇ। ਹਉਮੇ ਇਹ ਨਹੀਂ ਕਹਿਣ ਦੇਵੇਗੀ ਕਿ ਮੈਂ ਝੂਠਾ ਹਾਂ, ਉਹ ਕਹੇਗੀ ਮੈਂ ਸਾਰਿਆਂ
ਤੋਂ ਜ਼ਿਆਦਾ ਝੂਠਾ ਹਾਂ। ਸਾਰੇ ਇਕ ਪਾਸੇ ਰਹਿ ਗਏ, 'ਮੈਂ' ਇਕ ਪਾਸੇ ਹੋ ਗਈ, ਉਹ ਇਕਲੀ ਖੜੀ ਹੋ ਗਈ। ਗੁਰਬਾਣੀ ਨੇ ਕਹਿਆ ਹੈ "ਮੈਂ ਨਾਹੀ" ਭਾਵ ਇਹ ਇਕ ਇਲੂਯਨ ਹੈ। ਸਿਰਫ ਤੂੰ ਹੀ ਹੈ, ਸਿਰਫ ਤੂੰ ਹੀ ਐਗਜਿਸਟ (Exist) ਕਰਦਾ ਹੈ। 'ਮੈਂ' ਐਗਜ਼ਿਸਟ ਕਰਦੀ ਹੀ ਨਹੀਂ। ਇਹ ਸਿਰਫ ਭੁਲੇਖਾ ਪਇਆ ਹੋਇਆ ਹੈ। ਇਹ ਉਹ ਸੁਪਨਾ ਹੈ ਜਿਹੜਾ ਟੁਟਦਾ ਹੀ ਨਹੀਂ। ਇਸਤੋਂ ਇਨਸਾਨ ਜਾਗਦਾ ਹੀ ਨਹੀਂ। ਸਭ ਕੁਝ ਉਸਦਾ ਹੀ ਹੈ। ਕਈ ਵਿਦਵਾਨਾ ਨੇ ਇਹ ਕਹਿਣਾ ਸ਼ੁਰੂ ਕਰ ਦਿਤਾ ਹੈ ਕਿ ਪ੍ਰਮਾਤਮਾ ਦੇ ਦੋ ਰੂਪ ਹਨ, ਇਕ ਨਿਰਗੁਣ ਅਤੇ ਦੂਜਾ ਸਰਗੁਣ ਸਰੂਪ ਹੈ। ਗੁਰਬਾਣੀ ਨੇ ਇਸ਼ਾਰਾ ਕੀਤਾ ਹੈ ਕਿ ਸਾਰੀ ਦੀ ਸਾਰੀ ਕਾਇਨਾਤ ਹੀ ਉਸ ਦਾ ਸਰਗੁਣ ਸਰੂਪ ਹੈ ਇਸ ਤੋਂ ਇਲਾਵਾ ਹੋਰ ਅਲਗ ਸਰਗੁਣ ਸਰੂਪ ਕੋਈ ਨਹੀਂ ਹੈ। ਉਹ ਹਰ ਕਿਣਕੇ ਵਿਚ ਛੁਪਿਆ ਬੈਠਾ ਹੈ।

"ਈਘੈ ਨਿਰਗੁਨ ਊਘੈ ਸਰਗੁਨ
ਕੇਲ ਕਰਤ ਬਿਚਿ ਸੁਆਮੀ ਮੇਰਾ ॥" (ਪੰਨਾ ੮੨੭)

ਉਹ ਸਰਗੁਣ ਸਰੂਪ ਦੇ ਵਿਚ ਛੁਪ ਕੇ ਬੈਠਾ ਹੋਇਆ ਹੈ। ਉਹ ਨਿਰਗੁਨ ਸਰੂਪ ਹੋਕੇ ਕਿਸੇ ਜਗਹ ਅਲਗ ਹੋਕੇ ਨਹੀਂ ਬੈਠ ਗਇਆ ਬਲਕਿ ਉਸਦੇ ਅੰਦਰ ਹੀ ਬੈਠਾ ਹੈ। ਪਰ ਅਸੀਂ ਭਾਸ਼ਾ ਦੀ ਗਰਾਮਰ ਵਿਚ ਫਸਕੇ ਇਹ ਭੇਦ ਗਵਾ ਲਿਆ ਹੈ ਅਤੇ ਗੁਰਬਾਣੀ ਦੇ ਬੜੇ ਅਜੀਬ

ਅਜੀਬ ਭਾਵਅਰਥ ਕਢਣ ਲਗ ਪਏ ਹਾਂ।

ਜਿੰਨਾ ਮੁਢਲੇ ਸ਼ਬਦਾਂ ਨੂੰ ਸਿਖ ਜਗਤ ਨੇ ਮੂਲ ਮੰਤਰ ਕਹਿਆ ਹੈ ਦਰਅਸਲ ਉਹ ਉਸ ਪਰਮ ਸ਼ਕਤੀ ਦੀਆਂ ਕੁਝ ਨਿਸ਼ਾਨੀਆਂ, ਕੁਝ ਕਰੈਕਟਰਿਸਟਿਕਸ (Characteristics) ਹਨ। ਉਸ ਦੀਆਂ ਥੋੜੀਆਂ ਜਿਹੀਆ ਨਿਸ਼ਾਨੀਆਂ ਦਸੀਆਂ ਗਈਆਂ ਹਨ। ਪਰ ਉਨ੍ਹਾਂ ਅਖਰਾਂ ਦੀ ਤਰਤੀਬ ਐਸੀ ਹੈ ਕਿ ਦੋ ਪਹਿਲੂ ਨਾਲ ਨਾਲ ਚਲ ਰਹੇ ਹਨ। ਇਕ ਪਾਸੇ ਤੇ ਜੋ ਆਮ ਦੇਖਣ ਵਿਚ ਨਹੀਂ ਆਉਂਦਾ ਉਹ ਦਸਿਆ ਜਾ ਰਿਹਾ ਹੈ ਅਤੇ ਦੂਜੇ ਪਾਸੇ ਜੋ ਨਜ਼ਰ ਆਉਂਦਾ ਹੈ ਉਸਦੀ ਗਲ ਕੀਤੀ ਜਾ ਰਹੀ ਹੈ। ਪ੍ਰਮਾਤਮਾ ਦੇ ਵਿਚ ਬਹੁਤ ਸਾਰੇ ਵਿਰੋਧੀ ਭਾਵ ਨਜ਼ਰ ਆਉਂਦੇ ਹਨ। ਇਨਸਾਨੀ ਦਿਮਾਗ਼ ਦੀ ਇਕ ਕਮਜ਼ੋਰੀ ਹੈ ਕਿ ਉਹ ਵਿਰੋਧੀ ਚੀਜ਼ਾਂ ਨੂੰ ਸੰਭਾਲ ਨਹੀਂ ਸਕਦਾ। ਇਕ ਗਲ ਝੂਠ ਹੈ ਜਾਂ ਇਕ ਗਲ ਸਚ ਹੈ, ਇਹ ਤਾਂ ਮੰਨਣ ਵਿਚ ਆ ਜਾਂਦੀ ਹੈ। ਪਰ ਇਹ ਗਲ ਸਚ ਵੀ ਹੈ ਅਤੇ ਝੂਠ ਵੀ ਹੈ ਦਿਮਾਗ਼ ਨੂੰ ਭੰਬਲ ਭੂਸਿਆਂ ਵਿਚ ਪਾ ਦਿੰਦੀ ਹੈ, ਮਾਨੋ ਕਨਫਿਊਜ਼ (Confuse) ਕਰ ਦਿੰਦੀ ਹੈ। ਆਮ ਇਨਸਾਨੀ ਦਿਮਾਗ਼ ਵਿਚ ਇਹ ਖੂਬੀ ਬਹੁਤ ਘਟ ਦਿਖਾਈ ਦਿੰਦੀ ਹੈ ਕਿ ਉਹ ਦੋ ਵਿਰੋਧੀ ਵਿਚਾਰਾਂ ਨੂੰ ਇਕਠਿਆਂ ਦੇਖਕੇ ਮੰਨਜ਼ੂਰ ਕਰ ਸਕੇ। ਇਸੇ ਕਰਕੇ ਗੁਰਬਾਣੀ ਨੂੰ ਇਕ ਬੁਝਾਰਤ ਕਹਿਆ ਗਇਆ ਹੈ। ਗੁਰਬਾਣੀ ਨੇ ਜਦੋਂ ਪ੍ਰਮਾਤਮਾ ਨੂੰ ਅਕਾਲ ਕਹਿਆ ਹੈ ਤਾਂ ਨਾਲ ਹੀ ਦੂਸਰਾ ਅਖਰ ਰਖ ਦਿਤਾ ਹੈ (ਮੂਰਤ)। ਜੇ ਉਸਨੂੰ 'ਕਰਤਾ' ਕਹਿਆ ਹੈ ਤਾਂ ਨਾਲ ਹੀ ਅਖਰ ਰਖ ਦਿਤਾ ਹੈ 'ਪੁਰਖੁ'। ਆਸਾ ਰਾਗ ਦੇ ਛੰਤਾਂ ਵਿਚ ਇਸ਼ਾਰਾ ਕੀਤਾ ਗਇਆ ਹੈ:

"ਕੰਚਨ ਕਾਇਆ ਕੋਟ ਗੜ ਵਿਚਿ ਹਰਿ ਹਰਿ ਸਿਧਾ ॥" (ਪੰਨਾ ੪੪੯)

ਕੰਚਨ ਕਹਿੰਦੇ ਹਨ ਸੋਨੇ ਨੂੰ ਅਤੇ ਸੋਨਾ ਬੜਾ ਨਰਮ ਹੁੰਦਾ ਹੈ। ਸੋਨਾ ਪਵਿਤਰਤਾ ਦੀ ਨਿਸ਼ਾਨੀ ਹੈ। ਪਿਉਰ (Pure) ਸੋਨੇ ਦਾ ਗਹਿਣਾ ਪਾਇਆ ਹੋਵੇ ਤੇ ਉਹ ਟੇਢਾ ਹੀ ਰਹਿੰਦਾ ਹੈ। ਇਸੇ ਕਰਕੇ ਦੂਜੀ ਧਾਤ ਦਾ ਖੋਟ ਮਿਲਾਇਆ ਜਾਂਦਾ ਹੈ। ਏਸੇ ਕਰਕੇ ੨੨ ਕੈਰਟ (carat) ਦਾ ਸੋਨਾ ੨੪ ਕੈਰਟ ਨਾਲੋਂ ਜ਼ਿਆਦਾ ਹੰਢਦਾ ਹੈ। ਸੋ ਪਹਿਲਾਂ ਤਾਂ ਸਮਝਾਇਆ ਕਿ 'ਕੰਚਨ ਕਾਇਆ' ਭਾਵ ਸਰੀਰ ਸੋਨੇ ਵਰਗਾ ਪਵਿਤਰ ਹੈ ਤੇ ਨਿਮਰਤਾ ਵਿਚ ਹੈ, ਹੰਕਾਰ ਮਰ ਚੁਕਾ ਹੈ। ਪਰ ਨਾਲ ਹੀ ਅਖਰ ਰਖ ਦਿਤਾ ਹੈ "ਕੋਟ ਗੜ"। ਹੁਣ ਕੋਟ ਗੜ ਤੋਂ ਭਾਵ ਹੈ ਇਕ ਕਿਲ੍ਹਾ ਜੋ ਬੜਾ ਮਜ਼ਬੂਤ ਤੇ ਸਖਤ ਹੁੰਦਾ ਹੈ। ਸੋ ਗੁਰਬਾਣੀ ਕਹਿ ਰਹੀ ਹੈ ਕਿ ਪ੍ਰਮਾਤਮਾ ਦੇ ਰਸਤੇ ਤੇ ਚਲਣ ਲਈ ਗੁਰਸਿਖ ਨੂੰ ਇਨ੍ਹਾਂ ਦੋ ਚੀਜ਼ਾਂ ਦਾ ਧਿਆਨ ਰਖਣਾ ਪਏਗਾ। ਜਿਥੇ 'ਕਾਇਆ' ਸੋਨੇ ਵਰਗੀ ਪਵਿਤਰ ਹੋ ਜਾਏ, ਉਥੇ ਜੇ ਉਹ ਪਿਉਰ ਸੋਨੇ ਵਰਗੀ ਨਰਮ ਰਹਿ ਗਈ ਤਾਂ ਉਨ੍ਹਾਂ ਚੋਰਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਨੇ ਫਿਰ ਆ ਜਾਣਾ ਹੈ। ਹਰਨਾਖਸ਼ ਇਤਨਾ ਵਡਾ ਭਗਤ ਸੀ ਕਿ ਜੋ ਵੀ ਮੰਗਿਆ ਉਹੀ ਹਾਸਲ ਕਰ ਲਇਆ ਅਤੇ ਇਸੇ ਗਲ ਨੇ ਇਤਨਾ ਹੰਕਾਰ ਵਧਾ ਦਿਤਾ ਕਿ ਖੁਦ ਹੀ ਪ੍ਰਮਾਤਮਾ ਬਣਕੇ ਬੈਠ ਗਇਆ ਅਤੇ ਆਪਣੇ ਹੀ ਪੁਤ੍ਰ ਦਾ ਦੁਸ਼ਮਨ ਬਣ ਬੈਠਾ। ਇਹੋ ਜਿਹੀਆਂ ਕਈ ਉਧਾਰਨਾ ਹਨ ਕਿ ਜੇਕਰ ਜਗਿਆਸੂ ਸਾਵਧਾਨ ਨਾ ਹੋਵੇ ਤਾਂ ਭਗਤੀ ਵੀ ਹਉਮੈਂ ਪੈਦਾ ਕਰ ਸਕਦੀ ਹੈ। ਇਸੇ ਕਰਕੇ ਗੁਰਬਾਣੀ ਗੁਰਸਿਖ ਨੂੰ ਯਾਦ ਦਿਲਾਉਂਦੀ ਹੈ ਕਿ ਜਿਥੇ 'ਕਾਇਆ' ਸੋਨੇ ਵਰਗੀ ਪਵਿਤਰ ਹੋਣੀ ਚਾਹੀਦੀ ਹੈ ਉਥੇ 'ਕੋਟਿ ਗੜ੍ਹ' ਕਿਲੇ ਵਰਗੀ ਪਕੀ ਵੀ ਹੋਣੀ ਚਾਹੀਦੀ ਹੈ। ਇਹ ਵੇਖਣ ਵਿਚ ਤੇ ਵਿਪਰੀਤ ਗੁਣ ਹਨ ਪਰ ਪ੍ਰਮਾਤਮਾ ਦੇ ਨੇੜੇ ਹੋਣ ਲਈ ਇਹ ਬਹੁਤ ਜ਼ਰੂਰੀ ਹਨ। ਐਸੇ ਵਿਰੋਧਾਭਾਸ ਗੁਣ ਹੋਣ ਕਰਕੇ ਹੀ ਗੁਰਬਾਣੀ ਨੂੰ ਸਿਵਾਏ ਅਧਿਆਤਮਿਕਵਾਦ ਦੇ ਹੋਰ ਪਹਿਲੂਆਂ ਵਲੋਂ ਵਿਚਾਰਨ ਲਗਿਆਂ ਅਨੇਕਾਂ ਭੁਲੇਖੇ ਪੈਣ ਦਾ ਖ਼ਤਰਾ ਹੈ।

ਮਨ ਨੂੰ ਇਕ ਆਦਤ ਹੈ ਕਿ ਉਹ ਇਕ ਪਾਸੇ ਰਹਿ ਸਕਦਾ ਹੈ। ਇਕ ਆਮ ਦਿਮਾਗ਼ ਲਈ ਜੋ ਗੁਨਾਹ ਹੈ ਉਹ ਗੁਨਾਹ ਹੀ ਹੋ ਸਕਦਾ ਹੈ, ਜੋ ਸਚ ਹੈ ਉਹ ਸਚ ਹੀ ਹੋ ਸਕਦਾ ਹੈ। ਪਰ ਜੇ ਇਹ ਕਹਿਆ ਜਾਵੇ ਕਿ ਸਚ ਤੇ ਝੂਠ ਇਕਠੇ ਹਨ ਤਾਂ ਹੁਣ ਉਹਦੇ ਕੋਲੋਂ ਬਰਦਾਸ਼ਤ ਨਹੀਂ ਹੁੰਦਾ। ਇਸ ਕਰਕੇ ਗੁਰਬਾਣੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ੁਰੂਆਤ ਵਿਚ ਇਹ ਜਿਹੜੇ ਅਖਰ ਆਏ ਹਨ ਇਹ ਦੋਵਾਂ ਪਹਿਲੂਆਂ ਨੂੰ ਮੁਖ ਰਖਕੇ ਦਿਤੇ ਗਏ ਹਨ। ਜਿਥੇ 'ਅਕਾਲ' ਹੈ ਉਥੇ 'ਮੂਰਤਿ' ਹੈ। ਜਿਥੇ 'ਕਰਤਾ' ਹੈ ਉਥੇ 'ਪੁਰਖੁ' ਹੈ। ਜੇ ਉਹ 'ਨਿਰਵੈਰ, ਨਿਰਭਉ' ਦਸਿਆ ਗਇਆ ਹੈ ਤਾਂ ਇਸ਼ਾਰਾ ਕੀਤਾ ਗਇਆ ਹੈ ਕਿ ਵੈਰ ਕਰਨ ਲਈ ਵੀ ਦੂਜਾ ਚਾਹੀਦਾ ਹੈ ਅਤੇ ਡਰਨ ਲਈ ਵੀ ਦੂਜਾ ਚਾਹੀਦਾ ਹੈ। ਜੇ 'ਅਜੂਨੀ' ਕਹਿਆ ਹੈ ਕਿ ਜੂਨਾਂ ਵਿਚ ਨਹੀਂ ਆਉਂਦਾ ਪਰ ਨਾਲ ਹੀ ਵਿਪਰੀਤ ਗਲ ਕਹਿ ਦਿਤੀ ਕਿ ਉਹ ਜੰਮਿਆਂ ਵੀ ਹੈ ਪਰ ਆਪਣੇ ਆਪ ਹੀ ਹੋਇਆ ਹੈ। ਉਸਨੂੰ ਕਿਸੇ ਵੀ ਕਰਮ ਨਾਲ ਪਾਇਆ ਨਹੀਂ ਜਾ ਸਕਦਾ, ਉਹ ਜਦੋਂ ਵੀ ਆਉਂਦਾ ਹੈ ਪ੍ਰਸਾਦਿ ਰੂਪ ਵਿਚ ਹੀ ਆਉਂਦਾ ਹੈ।

ਇਥੇ ਫਿਰ ਭੁਲੇਖਾ ਪੈਣ ਦਾ ਖ਼ਤਰਾ ਹੈ ਕਿ ਜੇਕਰ ਉਸਨੂੰ ਪਾਇਆ ਨਹੀਂ ਜਾ ਸਕਦਾ ਤਾਂ ਇਹਦਾ ਮਤਲਬ ਇਹ ਬਣ ਸਕਦਾ ਹੈ ਕਿ ਮੈਨੂੰ ਕੁਝ ਵੀ ਕਰਨ ਦੀ ਲੋੜ ਨਹੀਂ ਹੈ। ਗੁਰਬਾਣੀ ਇਨਸਾਨ ਦੀ ਮਾਨਸਿਕ ਅਵਸਥਾ ਨੂੰ ਇਤਨੀ ਗਹਿਰਾਈ ਨਾਲ ਜਾਣਦੀ ਹੈ ਕਿ ਉਸਨੇ ਇਕ ਦਮ ਐਸੇ ਭੁਲੇਖੇ ਦੀ ਜੜ੍ਹ ਹੀ ਕਟ ਦਿਤੀ ਹੈ। ਅਗਲੇ ਅਖਰ ਵਿਚ ਇਸ਼ਾਰਾ ਕਰ ਦਿਤਾ ਕਿ ਤੇਰੀ ਜ਼ਿੰਮੇਵਾਰੀ ਬਿਲਕੁਲ ਖਤਮ ਨਹੀਂ ਹੋ ਗਈ। ਅਗੇ ਅਖਰ ਆ ਗਇਆ 'ਜਪੁ'।

*ਨੋਟ: ਇਥੇ ਪਾਠਕਾਂ ਦੀ ਜਾਣਕਾਰੀ ਲਈ ਇਹ ਦਸਣਾ ਜ਼ਰੂਰੀ ਹੈ ਕਿ ਪਿਛਲੀਆਂ ਕੁਝ ਵਿਚਾਰਾਂ ਨੂੰ ਸੰਖੇਪ ਵਿਚ ਦੁਬਾਰਾ ਇਸ ਕਰਕੇ ਦੁਹਰਾਇਆ ਜਾ ਰਿਹਾ ਹੈ ਤਾਂ ਕਿ ਅਸੀਂ ਦੇਖ ਸਕੀਏ ਕਿ ਗੁਰਬਾਣੀ ਦੇ ਸ਼ਬਦਾਂ ਦੀ ਤਰਤੀਬ ਵਿਚ ਕੀ ਭੇਦ ਹੈ। ਇਸ ਵਿਚ ਹਰ ਅਖਰ, ਹਰ ਤੁਕ, ਹਰ ਸ਼ਬਦ, ਅਤੇ ਹਰ ਸਲੋਕ ਇਕ ਦੂਜੇ ਨਾਲ ਗਹਿਰਾ ਸਬੰਧ ਰਖਦਾ ਹੈ। ਪੰਜਵੇਂ ਮਹਿਲ ਵਲੋਂ ਸਿਖ ਜਗਤ ਨੂੰ ਇਹ ਬਹੁਤ ਅਨਮੋਲ ਤੋਹਫਾ ਪ੍ਰਾਪਤ ਹੋਇਆ ਹੈ।*

"ਜਪੁ" ਅਖਰ ਦੀ ਪਰਚਲਤ ਟਰਾਂਸਲੇਸ਼ਨ ਇਹ ਕੀਤੀ ਗਈ ਹੈ ਕਿ ਇਹ ਬਾਣੀ ਦਾ ਸਿਰਲੇਖ (ਟਾਈਟਲ) ਹੈ। ਇਹ ਉ-ਪਰੋਂ-ਉ-ਪਰੋਂ ਵੇਖਣ ਵਾਲੀ ਗਲ ਹੈ। ਦਰਅਸਲ ਇਹ ਜਪੁ ਬਾਣੀ ਦਾ ਟਾਈਟਲ ਹੀ ਨਹੀਂ ਹੈ ਬਲਕਿ ਇਸ ਵਿਚ ਕੋਈ ਹੋਰ ਭੇਦ ਵੀ ਹੈ, ਕਿਉਂਕਿ ਇਹ ਅਖਰ ਸਾਰੇ ਪੰਨੇ ਦੇ ਉ-ਪਰ ਇਕਲਾ ਖਲੋਤਾ ਹੈ। ਇਸਦੇ ਦੋਨੇ ਪਾਸੇ ਤੇ ਦੋ ਡੰਡੀਆਂ ਹਨ ਅਤੇ 'ਪਪੇ' ਨੂੰ ਔਂਕੜ ਲਗਾ ਹੋਇਆ ਹੈ। ਗੁਰਬਾਣੀ ਵਿਚ ਔਂਕੜ ਅਖਰ ਵਲ ਖਾਸ ਧਿਆਨ ਦਿਵਾਉਣ ਲਈ ਵਰਤਿਆ ਗਇਆ ਹੈ। ਇਸਤੋਂ ਭਾਵ ਇਹ ਲੈਣਾ ਹੈ ਕਿ ਜਿਸ ਅਖਰ ਹੇਠ ਔਂਕੜ ਹੁੰਦਾ ਹੈ ਉਸਦੀ ਵਿਆਖਿਆ ਕਰਨ ਲਗਿਆ ਜਲਦੀ ਨਹੀਂ ਕਰਨੀ ਅਤੇ ਆਮ ਮਤਲਬ ਨਹੀਂ ਮੰਨ ਲੈਣਾ ਸਗੋਂ ਉਸਦੀ ਗਹਿਰਾਈ ਵਿਚ ਜਾਣਾ ਹੈ ਕਿ ਗੁਰਬਾਣੀ ਕਿਸ ਗੂੜੇ ਭੇਦ ਵਲ ਇਸ਼ਾਰਾ ਕਰ ਰਹੀ ਹੈ। ਇਸਨੂੰ ਅੰਗਰੇਜ਼ੀ ਭਾਸ਼ਾ ਵਿਚ ਹਾਈਲਾਈਟਰ (Highlighter) ਕਹਿਆ ਜਾਂਦਾ ਹੈ। ਦਰਅਸਲ "ਜਪੁ" ਅਖਰ ਜਿਹੜਾ ਸਵਾਲ 'ਗੁਰ ਪ੍ਰਸਾਦਿ' ਵਿਚੋਂ ਪੈਦਾ ਹੋਇਆ ਹੈ ਉਸਦਾ ਜਵਾਬ ਹੈ। ਭਾਵ ਕਿ ਉਹ ਆਉਂਦਾ ਤਾਂ ਪ੍ਰਸਾਦਿ ਨਾਲ ਹੀ ਹੈ ਪਰ ਤੇਰੀ ਵੀ ਇਕ ਜ਼ਿੰਮੇਵਾਰੀ ਹੈ। ਤੈਨੂੰ ਉਹਨੂੰ ਜਪਣਾ ਪਏਗਾ। ਤੂੰ ਉਸ ਦੇ ਨਾਮ ਨੂੰ ਜਪੁ। ਇਹ ਗੁਰੂ ਨਾਨਕ ਦੇ ਘਰੋਂ ਸੁਨੇਹਾ ਹੈ। ਬਾਣੀ ਵਿਚ ਸਾਫ ਸ਼ਬਦਾਂ ਵਿਚ ਆਇਆ ਹੈ:

"ਸਤਿਗੁਰੂ ਨੋ ਮਿਲੇ ਸੇਈ ਜਨ ਉਬਰੇ ਜਿਨ ਹਿਰਦੈ ਨਾਮੁ ਸਮਾਰਿਆ ॥
ਜਨ ਨਾਨਕ ਕੇ ਗੁਰਸਿਖ ਪੁਤਹਹੁ
ਹਰਿ ਜਪਿਅਹੁ ਹਰਿ ਨਿਸਤਾਰਿਆ ॥੨॥ (ਪੰਨਾ ੩੧੨)

ਜੋ ਭੀ ਗੁਰੂ ਨਾਨਕ ਦੇ ਘਰ ਦਾ ਪੁਤਰ ਬਣਨਾ ਚਾਹੁੰਦਾ ਹੈ ਉਸ ਲਈ 'ਹਰਿ ਜਪਿਅਹੁ' ਦਾ ਆਦੇਸ਼ ਹੈ। ਜੇਕਰ ਜਪਿਆ ਨਹੀਂ ਅਤੇ ਇਕਲਾ ਗਾਇਆ ਹੀ ਹੈ, ਜੇ ਇਕਲੀਆਂ ਵਿਚਾਰਾਂ ਹੀ ਕੀਤੀਆ ਹਨ, ਜੇ ਸਿਰਫ ਟਰਾਂਸਲੇਸ਼ਨਾਂ ਹੀ ਲਿਖੀਆਂ ਹਨ, ਜੇ ਇਕਲੇ ਉਸ ਦੇ ਪਾਠ ਹੀ ਕੀਤੇ ਹਨ, ਤਾਂ ਗੁਰੂ ਨਾਨਕ ਦੇ ਘਰ ਦਾ ਇਹ ਸੁਨੇਹਾ ਵੀ ਧਿਆਨ ਦੇਣ ਵਾਲਾ ਹੈ:

"ਅਵਰ ਕਰਤੂਤਿ ਸਗਲੀ ਜਮੁ ਡਾਨੈ ॥
ਗੋਵਿੰਦ ਭਜਨ ਬਿਨੁ ਤਿਲੁ ਨਹੀਂ ਮਾਨੈ ॥" (ਪੰਨਾ ੨੬੬)
"ਜਪਹੁ ਤ ਏਕੋ ਨਾਮਾ ॥ ਅਵਰਿ ਨਿਰਾਫਲ ਕਾਮਾ ॥" (ਪੰਨਾ ੭੨੮)

ਭਾਵ ਕਿ ਉਸਦੇ ਸ਼ਬਦ ਦੀ ਕਮਾਈ ਤੋਂ ਬਗੈਰ ਹੋਰ ਬਾਕੀ ਸਾਰੇ ਹੀ ਕਰਮ ਬੇਕਾਰ ਹਨ। ਬਾਕੀ ਕਰਮ ਸਮਾਜ ਸੇਵਾ ਤੇ ਹੋ ਸਕਦੀ ਹੈ, ਪਰ ਪ੍ਰਮਾਤਮਾ ਦੀ ਸੇਵਾ ਨਹੀਂ ਹੋ ਸਕਦੀ। ਇਹ ਵਿਚਾਰ ਕਿ ਜਦ ਪ੍ਰਮਾਤਮਾ ਸਭ ਵਿਚ ਹੈ ਤਾਂ ਸਮਾਜ ਸੇਵਾ ਉਸਦੀ ਸੇਵਾ ਕਿਉਂ ਨਹੀਂ ਤਾਂ ਗੁਰਬਾਣੀ ਬਹੁਤ ਥਾਂਵਾਂ ਤੇ ਦਸਦੀ ਹੈ ਕਿ ਨਾਮ ਜਾਪ ਤੋਂ ਬਿਨਾਂ ਹੋਰ ਕਿਸੇ ਕਰਮ ਨਾਲ ਛੁਟਕਾਰਾ ਨਹੀਂ ਹੋ ਸਕਦਾ। ਗੁਰਸਿਖ ਨੇ ਸਮਾਜ ਸੇਵਾ ਦਾ ਭਾਵ ਇਹ ਨਹੀਂ ਲੈਣਾ ਕਿ ਉਸਨੂੰ ਹੁਣ ਨਾਮ ਜਪਣ ਦੀ ਜ਼ਰੂਰਤ ਨਹੀਂ ਰਹੀ। ਜੇ ਅਸੀਂ ਉਸਨੂੰ ਨਹੀਂ ਜਪੁ ਰਹੇ ਤਾਂ ਉਸ ਦੇ ਨੇੜੇ ਹੋਣ ਦਾ ਕੋਈ ਮੌਕਾ ਹੀ ਨਹੀਂ ਬਣੇਗਾ। ਉਸਦੇ ਨਾਲੋਂ ਸਾਡਾ ਫਾਸਲਾ ਘਟ ਨਹੀਂ ਰਹਿਆ ਬਲਕਿ ਵਧ ਰਹਿਆ ਹੈ। ਇਥੇ ਝਟ ਸਵਾਲ ਉਠ ਜਾਏਗਾ ਕਿ ਕਿਸਨੂੰ ਜਪਿਆ ਜਾਏ ਤਾਂ ਇਸ ਸਵਾਲ ਦਾ ਜਵਾਬ ਅਗਲੀਆਂ ਤੁਕਾਂ ਵਿਚ ਆ ਗਇਆ ਹੈ। ਇਥੋਂ ਜਪੁ ਬਾਣੀ ਸ਼ੁਰੂ ਹੁੰਦੀ ਹੈ। ਗੁਰਬਾਣੀ ਨੇ ਪ੍ਰਾਨੀ ਨੂੰ ਹੁਕਮ ਦੇ ਦਿਤਾ ਕਿ ਤੇਰਾ ਪਹਿਲਾ ਕਦਮ ਅਤੇ ਤੇਰਾ ਆਖਰੀ ਕਦਮ, ਜਪੁ ਤੋਂ ਸ਼ੁਰੂ ਹੋਏਗਾ ਅਤੇ ਜਪੁ ਤੇ ਹੀ ਮੁਕੇਗਾ। ਹੁਣ ਅਗਲੇ ੩੮ ਅੰਕਾਂ ਦੇ ਵਿਚ ਗੁਰਬਾਣੀ ਜਪਣ ਦੀ ਗਲ ਕਰੇਗੀ ਅਤੇ ਸਮਾਪਤੀ ਤੋਂ ਪਹਿਲਾਂ ਜਪਣ ਦਾ ਤਰੀਕਾ ਦਸੇਗੀ ਕਿ ਜਪਣ ਦਾ ਸਹੀ ਕੀ ਢੰਗ ਹੈ। ਜੋ ਅਸੀਂ ਇਹਨਾਂ ਅਗਲੀਆਂ ਤੁਕਾਂ ਦੀ ਟਰਾਂਸਲੇਸ਼ਨ ਕੀਤੀ ਹੈ ਕਿ ਬਾਣੀ ਇਕਠੀ ਕਰਨ ਤੋਂ ਪਹਿਲਾਂ ਸਲੋਕ ਉਚਾਰਿਆ ਹੈ ਉਹ ਸਿਰਫ ਸਲੋਕ ਹੀ ਨਹੀਂ ਹੈ, ਉਹ "ਜਪੁ ਕਿਸ ਨੂੰ" ਦਾ ਜਵਾਬ ਹੈ। ਕਿਉਂਕਿ ਉਸ ਜ਼ਮਾਨੇ ਦੇ ਵਿਚ ਵਿਦਾਂਤ ਦਾ ਵੀ ਜ਼ੋਰ ਸੀ, ਇਸਲਾਮ ਦਾ ਵੀ ਬੋਲ ਬਾਲਾ ਸੀ, ਯੋਗ ਮਤ ਵੀ ਫੈਲਿਆ ਹੋਇਆ ਸੀ, ਉਦਾਸੀ ਮਤ ਵੀ ਸੀ ਤਾਂ ਫਿਰ ਕਿਸਨੂੰ ਜਪਣਾ ਹੈ ਤਾਂ ਉਸ ਦਾ ਜਵਾਬ ਆਇਆ:

"ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥"

ਪਹਿਲਾਂ ਸਚੁ ਦੇ ਅਖਰ ਨੂੰ ਸਮਝ ਲਈਏ, ਕਿਉਂਕਿ 'ਸਚੁ' ਦੇ 'ਚਚੇ' ਥਲੇ ਔਂਕੜ ਲਗਾ ਹੋਇਆ ਹੈ। ਇਹ ਇਸ ਕਰਕੇ ਯਾਦ ਦਿਲਾਇਆ ਜਾ ਰਹਿਆ ਹੈ ਕਿ ਜਿਥੇ ਔਂਕੜ ਹੈ ਉਹ ਹਾਈਲਾਈਟਰ (Highlighter) ਹੈ। ਜਦੋਂ ਤੁਸੀਂ ਕਿਤਾਬ ਪੜ੍ਹਦੇ ਹੋ ਤਾਂ ਤੁਹਾਡੇ ਕੋਲ ਪੀਲਾ ਮਾਰਕਰ (Marker) ਹੁੰਦਾ ਹੈ। ਜਿਹੜੀ ਗਲ ਨੂੰ ਖਾਸ ਦੇਖਣਾ ਹੋਵੇ ਉਹਨੂੰ ਅਸੀਂ ਮਾਰਕਰ ਲਗਾ ਦੇਂਦੇ ਹਾਂ। ਗੁਰਬਾਣੀ ਨੇ ਭੇਦ ਖੋਲਿਆ ਹੈ ਕਿ ਸਚੁ ਉਹ ਹੁੰਦਾ ਹੈ ਜਿਸਦੇ ਮੁਕਾਬਲੇ ਵਿਚ ਕੋਈ ਵੀ ਝੂਠ ਨਾ ਹੋਵੇ, ਸਚੁ ਆਪਣੇ ਆਪ ਵਿਚ ਸੰਪੂਰਨ ਹੈ, ਉਸਦੀ ਪਹਿਚਾਨ ਕਿਸੇ ਝੂਠ ਨੂੰ ਸਾਹਮਣੇ ਰਖਕੇ ਨਹੀਂ ਕੀਤੀ ਜਾ ਸਕਦੀ। ਸਚੁ ਕਦੀ ਅਧੂਰਾ ਨਹੀਂ ਹੁੰਦਾ, ਸਚੁ ਜਾਂ ਤੇ ੧●●% ਸਚੁ ਹੈ ਜਾਂ ਬਿਲਕੁਲ ਸਚੁ ਨਹੀਂ ਹੈ, ਪਰ ਝੂਠ ਅਧੂਰਾ ਹੋ ਸਕਦਾ ਹੈ। ਝੂਠ ਨੂੰ ਅਧਾ ਝੂਠ ਕਹਿਆ ਜਾ ਸਕਦਾ ਹੈ ਪਰ ਸਚੁ ਨੂੰ ਅਧਾ ਸਚੁ ਨਹੀਂ ਕਹਿਆ ਜਾ ਸਕਦਾ। ਅਧਿਆਤਮਿਕਵਾਦ ਦੀ ਦੁਨੀਆਂ ਦੇ ਅਸੂਲ ਮਾਇਆ ਵਾਲੀ ਦੁਨੀਆਂ ਨਾਲ ਕਦੇ ਮੇਲ ਨਹੀਂ ਖਾ ਸਕਦੇ, ਇਹ ਇਕ ਬਹੁਤ ਵਡਾ ਰਾਜ਼ ਹੈ ਜਿਸਨੇ ਕਈ ਭੁਲੇਖਿਆਂ ਨੂੰ ਜਨਮ ਦਿਤਾ ਹੈ।

'ਆਦਿ' ਦਾ ਮਤਲਬ ਹੈ ਪਾਸਟ (Past) ਜੋ ਸਮਾਂ ਚਲਾ ਗਇਆ ਹੈ, ਜੋ ਵਕਤ ਗੁਜ਼ਰ ਗਇਆ ਹੈ। ਪਰ ਅਗਲਾ ਅਖਰ ਬਹੁਤ ਹੀ

ਧਿਆਨ ਨਾਲ ਵੇਖਣ ਵਾਲਾ ਹੈ। ਕਿਉਂਕਿ ਜਿਹੜਾ ਚਲਾ ਗਇਆ ਹੈ, ਉਹਦਾ ਸੰਬੰਧ ਵਕਤ ਦੇ ਨਾਲ ਹੈ, ਟਾਈਮ ਅਤੇ ਸਪੇਸ (Time P Space) ਦੇ ਨਾਲ ਹੈ। ਅਗਰ ਅਸੀਂ ਅਰਬਾਂ ਖਰਬਾਂ ਸਾਲ ਵੀ ਕਹੀਏ ਤਾਂ ਵੀ ਉਹ ਸਮਾਂ ਤਾਂ ਹੈ। ਪਰ ਇਥੇ ਉਸ ਵਲ ਇਸ਼ਾਰਾ ਹੈ ਜੋ ਸਮੇ ਤੋਂ ਪਹਿਲਾਂ ਸੀ। 'ਜੁਗਾਦਿ' ਦਾ ਮਤਲਬ ਹੈ ਜੁਗ + ਆਦਿ, ਜੁਗਾਂ ਤੋਂ ਜੋ ਪਹਿਲਾ ਸੀ, ਜਦੋਂ ਟਾਈਮ ਦੀ ਕੋਈ ਹੋਸ਼ ਨਹੀਂ ਸੀ। ਸਿਰਫ ਮਿਸਾਲ ਵਜੋਂ ਇਕ ਗਾਥਾ ਸਾਂਝੀ ਕਰਦੇ ਹਾਂ।

ਇਕ ਵਿਆਹ ਵਿਚ ਇਕ ਬਾਬੇ ਨੇ ਆਪਣੇ ਪੋਤਰੇ ਨੂੰ ਮੋਢੇ ਤੇ ਚੁਕਿਆ ਹੋਇਆ ਸੀ ਤੇ ਜੰਞ ਦੇ ਨਾਲ ਤੁਰਿਆ ਜਾ ਰਿਹਾ ਸੀ। ਹਰ ਥਾਂ ਤੇ ਮਿਠਾਈਆਂ ਲਗੀਆਂ ਦੇ ਥਾਲ ਸਜੇ ਨਜ਼ਰ ਆ ਰਹੇ ਸਨ, ਬੈਂਡ ਬਾਜੇ ਵਜ ਰਹੇ ਸਨ, ਪੋਤਰੇ ਨੇ ਨਵੇਂ ਕਪੜੇ ਪਾਏ ਹੋਏ ਸਨ, ਭਾਵ ਕੀ ਸਾਰਾ ਦਿਨ ਬੜੀ ਮਸਤੀ ਵਿਚ ਲੰਘਿਆ। ਸ਼ਾਮ ਨੂੰ ਦੋਵੇਂ ਵਾਪਸ ਆ ਰਹੇ ਸਨ ਤਾਂ ਪੋਤਰੇ ਨੇ ਪਿਆਰ ਨਾਲ ਪੁਛਿਆ, ਬਾਪੂ ਤੇਰਾ ਵੀ ਵਿਆਹ ਹੋਇਆ ਸੀ। ਬਾਪੂ ਨੇ ਕਹਿਆ ਹਾਂ ਕਾਕਾ ਹੋਇਆ ਸੀ। ਤਾਂ ਪੋਤਰਾ ਕਹਿਣ ਲਗਾ ਕਿ ਫਿਰ ਮੈਂ ਤੇਰੇ ਨਾਲ ਨਹੀਂ ਬੋਲਣਾ। ਬਾਬਾ ਬੜਾ ਹੈਰਾਨ ਹੋਇਆ ਅਤੇ ਪੁਛਿਆ ਕਿ ਕਿਉਂ, ਪੁਤਰ ਇਹ ਕੀ ਗਲ ਹੋਈ? ਤਾਂ ਪੋਤਰੇ ਨੇ ਜਵਾਬ ਦਿਤਾ ਕਿ ਦੇਖੋ ਨਾ ਵਿਆਹ ਤੇ ਕਿਤਨਾ ਮਜ਼ਾ ਆਉਂਦਾ ਹੈ। ਤੇਰਾ ਵੀ ਵਿਆਹ ਹੋਇਆ ਪਰ ਤੂੰ ਮੈਨੂੰ ਬੁਲਾਇਆ ਕਿਉਂ ਨਹੀਂ ? ਮੈਂ ਉਦੋਂ ਹੋਰ ਜ਼ਿਆਦਾ ਖਿਡੌਣੇ ਲੈਂਦਾ, ਹੋਰ ਕਪੜੇ ਮਿਲਦੇ ਪਰ ਤੂੰ ਮੈਨੂੰ ਸਦਿਆ ਹੀ ਨਹੀਂ, ਸੋ ਮੈਂ ਨਹੀਂ ਹੁਣ ਤੇਰੇ ਨਾਲ ਬੋਲਣਾ। ਹੁਣ ਬਾਪੂ ਕੀ ਜੁਆਬ ਦੇਵੇ? ਬਾਪੂ ਇਹੀ ਕਹਿ ਸਕਦਾ ਹੈ ਕਿ ਪੁਤਰ ਤੂੰ ਉਸ ਵੇਲੇ ਦਾ ਸਵਾਲ ਕਰ ਰਿਹਾ ਹੈ ਜਦੋਂ ਤੂੰ ਖੁਦ ਹੈ ਹੀ ਨਹੀਂ ਸੀ। ਇਹ ਗਲ ਉਸਦੀ ਸਮਝ ਆਵੇ ਭਾਵੇਂ ਨਾ ਆਵੇ, ਪਰ ਬਾਬਾ ਹੋਰ ਕੁਝ ਕਰ ਹੀ ਨਹੀਂ ਸਕਦਾ, ਉਹ ਲਾਜਵਾਬ ਹੈ। ਇਸੇ ਤਰ੍ਹਾਂ ਅਸੀਂ ਜੋ ਵੀ ਸਵਾਲ ਪ੍ਰਮਾਤਮਾ ਦੇ ਬਾਰੇ ਕਰਦੇ ਹਾਂ ਤਾਂ ਸਾਡਾ ਉਹ ਹਾਲ ਹੈ ਕਿ ਅਸੀਂ ਆਪਣੇ ਬਾਬੇ ਨੂੰ ਪੁਛ ਰਹੇ ਹਾਂ ਕਿ ਤੂੰ ਸਾਨੂੰ ਆਪਣੇ ਵਿਆਹ ਤੇ ਕਿਉਂ ਨਹੀਂ ਬੁਲਾਇਆ। ਕਿਉਂਕਿ ਜਿਹੜਾ ਦਿਮਾਗ਼ ਸਵਾਲ ਕਰ ਰਿਹਾ ਹੈ ਇਹ ਸਵਾਲ ਉਸ ਸਮੇਂ ਦਾ ਪੁਛ ਰਹਿਆ ਹੈ ਜਦ ਉਹ ਦਿਮਾਗ ਅਜੇ ਖੁਦ ਪੈਦਾ ਹੀ ਨਹੀਂ ਸੀ ਹੋਇਆ। ਉਸਦਾ ਕੋਈ ਜਵਾਬ ਨਹੀਂ ਦਿਤਾ ਜਾ ਸਕਦਾ ਕਿਉਂਕਿ ਅਕਲ ਉਸ ਜਵਾਬ ਨੂੰ ਜਲਦੀ ਪਕੜਦੀ ਹੀ ਨਹੀਂ। ਇਸੇ ਕਰਕੇ ਬਾਣੀ ਦਾ ਫੁਰਮਾਨ ਹੈ:

"ਪਿਤਾ ਕਾ ਜਨਮੁ ਕਿ ਜਾਨੈ ਪੂਤੁ ॥" (ਪੰਨਾ ੨੮੪)

ਸੋ ਗੁਰਬਾਣੀ ਨੇ ਕਹਿਆ ਹੈ ਕਿ ਜਿਸਨੂੰ ਤੂੰ ਜਪਣਾ ਹੈ ਉਹ ਸਿਰਫ ਇਕ ਹੀ ਹੈ। ਹੁਣ ਹੋਰ ਕਿਸੇ ਨੂੰ ਪੁਛਣ ਦੀ ਜ਼ਰੂਰਤ ਹੀ ਨਹੀਂ ਰਹੀ।

ਗੁਰੂ ਨਾਨਕ ਦੇਵ ਜੀ ਦੇ ਘਰੋਂ ਆਵਾਜ਼ ਆਈ ਕਿ ਤੂੰ ਉਸਨੂੰ ਜਪ ਜੋ ਸਮੇਂ ਤੋਂ ਪਹਿਲੇ ਵੀ ਸੀ, ਸਮੇ ਦੇ ਬਣਨ ਤੋਂ ਬਾਦ ਵੀ ਸੀ, ਹੁਣ ਭੀ ਹੈ ਅਤੇ ਅਗੇ ਵੀ ਹਮੇਸ਼ਾ ਲਈ ਰਹੇਗਾ। ਮਾਲਾ ਦੇ ਉਸ ਧਾਗੇ ਨੂੰ ਪਕੜਨਾ ਹੈ, ਮਣਕਿਆਂ ਵਲ ਧਿਆਨ ਨਹੀਂ ਕਰਨਾ। ਜਿਹੜਾ ਧਾਗਾ ਸਭ ਦੇ ਅੰਦਰ ਹੈ, ਉਸ ਸ਼ਕਤੀ ਦਾ ਜਾਪ ਕਰਨਾ ਹੈ। ਹੋਰ ਕਿਸੇ ਦੇਵੀ ਦੇਵਤੇ ਦੇ ਚਕਰ ਵਿਚ ਨਹੀਂ ਪੈਣਾ, ਸਿਧਾ ਉਸ ਪ੍ਰਭੂ ਨਾਲ ਰਿਸ਼ਤਾ ਜੋੜਨਾ ਹੈ, ਹੋਰ ਕਿਸੇ ਵਿਚੋਲੇ ਦੀ ਆਸ ਨਹੀਂ ਤਕਣੀ। ਐਸਾ ਕਿਉਂ ਜ਼ੋਰ ਦਿਤਾ ਜਾ ਰਹਿਆ ਹੈ ਇਹ ਵੀ ਸਮਝਣ ਦੀ ਲੋੜ ਹੈ। ਹਰ ਦੇਵੀ ਦੇਵਤੇ ਅਤੇ ਅਵਤਾਰੀ ਪੁਰਸ਼ ਨਾਲ ਕਈ ਤਰ੍ਹਾਂ ਦੀਆਂ ਮੰਨਘੜਤ ਕਹਾਣੀਆਂ ਲਗੀਆਂ ਹੋਈਆਂ ਹਨ। ਜੇਕਰ ਜਾਪ ਕਰਨ ਵਾਲਾ ਸ਼ਬਦ ਕਿਸੇ ਦੇਵੀ ਦੇਵਤੇ ਦੀ ਯਾਦ ਦਿਲਾਂਦਾ ਹੈ ਤਾਂ ਉਸ ਨਾਲ ਲਗੀਆਂ ਹੋਈਆਂ ਕਹਾਣੀਆਂ ਦਾ ਮੰਨ ਵਿਚ ਵਿਚਾਰ ਉਠਣਾ ਸਵਭਾਵਕ ਹੈ। ਇਸ ਨਾਲ ਮਨ ਬਜਾਏ ਟਿਕਾਓ ਦੇ ਹੋਰ ਪਾਸੇ ਤੁਰ ਜਾਏਗਾ ਅਤੇ ਜਾਪ ਦਾ ਕੋਈ ਲਾਭ ਨਹੀਂ ਹੋਏਗਾ, ਉਹ ਇਕ ਸਿਰਫ ਧੁਨੀ ਬਣਕੇ ਰਹਿ ਜਾਏਗਾ। ਇਹ ਗੁਰਮਤ ਦੇ ਗਹਿਰੇ ਭੇਦ ਹਨ, ਇਹਨਾਂ ਨੂੰ ਸਮਝੇ ਬਿਨਾਂ ਜੀਵ ਬਜਾਏ ਸਹੀ ਮਾਰਗ ਦੇ ਉਲਟੇ ਰਸਤੇ ਚਲਾ ਜਾਂਦਾ ਹੈ ਅਤੇ ਫਿਰ ਨਿਰਾਸ਼ ਹੋਕੇ ਕਿਸਮਤ ਨੂੰ ਕੋਸਣ ਲਗ ਜਾਂਦਾ ਹੈ। ਇਹ ਯਾਦ ਰਖਣ ਵਾਲੀ ਗਲ ਹੈ ਕਿ ਗੁਰਮਤ ਦੀ ਜੁਗਤੀ ਸੰਪੂਰਨ ਹੈ, ਉਸਨੂੰ ਸਾਰੇ ਹੀ ਗੁਰੂ ਸਹਿਬਾਨ ਨੇ ਕਰਕੇ ਵਿਖਾਇਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਚ ਗੁਰਬਾਣੀ ਨੇ ਹਰ ਇਕ ਨੂੰ ਜਾਪ ਕਰਨ ਦੀ ਹੀ ਸਿਖਿਆ ਦਿਤੀ ਹੈ। ਹੁਣ ਇਥੇ ਸਵਾਲ ਪੈਦਾ ਹੋ ਜਾਏਗਾ ਕਿ ਇਹ ਨਵਾਂ ਮਾਰਗ ਸ਼ੁਰੂ ਕਰਨ ਦੀ ਕੀ ਜ਼ਰੂਰਤ ਹੈ। ਜੋ ਅਜੇ ਤਕ ਹੋ ਰਿਹਾ ਹੈ ਉਹਦੇ ਵਿਚ ਕੀ ਘਾਟ ਹੈ? ਵੇਦਾਂਤ, ਇਸਲਾਮ, ਯੋਗ ਮਤ ਵਰਗੇ ਕਿਤਨੇ ਹੀ ਤਾਂ ਸਿਸਟਮ ਪਹਿਲੇ ਹੀ ਹਨ ਫਿਰ ਇਕ ਹੋਰ ਨਵਾਂ ਸਿਸਟਮ ਕਿਉਂ ਬਣਾਇਆ ਜਾਵੇ। ਇਹਨਾਂ ਸਭ ਵਖਰੇ ਵਖਰੇ ਤਰੀਕਿਆ ਕਰਕੇ ਪਹਿਲਾਂ ਹੀ ਬਹੁਤ ਝਗੜੇ ਹੋ ਰਹੇ ਹਨ। ਸੋ ਗੁਰਬਾਣੀ ਐਸੇ ਸਾਰੇ ਸਵਾਲਾਂ ਦੇ ਜਵਾਬ ਪਹਿਲਾਂ ਹੀ ਦਸ ਰਹੀ ਹੈ। ਜਿਹੜੀਆਂ ਸਾਡੀਆਂ ਦਿਮਾਗ਼ੀ ਮੁਸ਼ਕਿਲਾਂ ਹਨ ਉਹ ਨਾਲ ਦੇ ਨਾਲ ਹੀ ਹਲ ਹੁੰਦੀਆਂ ਜਾਣਗੀਆਂ ਕਿਉਂਕਿ ਹਰ ਅਖਰ ਦੂਜੇ ਅਖਰ ਨਾਲ ਜੁੜਿਆ ਹੋਇਆ ਹੈ। ਜੇ ਪਹਿਲਾਂ ਪ੍ਰਮਾਤਮਾ ਦੀਆਂ ਕੁਝ ਨਿਸ਼ਾਨੀਆਂ ਦਸੀਆਂ ਹਨ ਤਾਂ ਫਿਰ ਕਹਿਆ ਹੈ ਕਿ ਭਾਂਵੇਂ ਉਹ ਆਪਣੀ ਕਿਰਪਾ ਸਦਕਾ ਹੀ ਪ੍ਰਗਟ ਹੁੰਦਾ ਹੈ ਪਰ ਤੂੰ ਹਿੰਮਤ ਛਡ ਕੇ ਨਾਂ ਬਹਿ ਜਾਈਂ। ਤੇਰਾ ਕੰਮ ਹੈ ਉਸਦੇ ਨਾਮ ਨੂੰ ਜਪਣਾ। ਪਰ ਉਸ ਸ਼ਕਤੀ ਨੂੰ ਜਪਣਾ ਹੈ ਜਿਹੜੀ ਹੈ ਵੀ ਅਤੇ ਦਿਸਦੀ ਵੀ ਨਹੀਂ। ਜਪਣ ਲਈ ਅਖਰ ਭਾਵੇਂ ਜਿਹੜਾ ਮਰਜ਼ੀ ਚੁਣ ਲਉ, ਭਾਵੇਂ ਰਾਮ ਕਹਿ ਲਉ, ਭਾਵੇਂ ਬੀਠਲ ਕਹਿ ਲਉ, ਭਾਵੇਂ ਅਲਾ ਕਹਿ ਲਉ, ਭਾਵੇਂ ਗੋਬਿੰਦ ਕਹਿ ਲਉ, ਭਾਵੇਂ ਵਾਹਿਗੁਰੂ ਕਹਿ ਲਉ, ਭਾਵੇਂ ਆਮੀਨ ਕਹਿ ਲਉ, ਭਾਵੇਂ ਓਮ ਕਹਿ ਲਉ, ਤੇ ਭਾਵੇਂ ਸਤਿਨਾਮ ਕਹਿ ਲਉ, ਪਰ ਇਹ ਹਮੇਸ਼ਾ ਯਾਦ ਰਹੇ ਕਿ ਜਿਹੜਾ ਵੀ ਅਖਰ ਚੁਣਿਆ ਹੈ, ਇਹ ਉਸ ਸ਼ਕਤੀ ਦੀ ਹੀ ਯਾਦ ਦਿਲਾਵੇ, ਕਿਸੇ ਗੁਰੂ, ਪੀਰ, ਦੇਵੀ, ਜਾਂ ਦੇਵਤੇ ਦੀ ਨਹੀਂ। ਦੇਵੀ ਦੇਵਤਿਆਂ ਨਾਲ ਜੁੜੀਆਂ ਹੋਈਆਂ ਕਹਾਣੀਆਂ ਮਨ ਵਿਚ ਹੋਰ ਸ਼ੋਰ ਪੈਦਾ ਕਰਦੀਆਂ ਹਨ ਅਤੇ ਮਨ ਨੂੰ ਟਿਕਾਉ ਵਿਚ ਲਿਆਉਣ ਲਈ ਸਹਾਇਕ ਨਹੀਂ ਹੁੰਦੀਆਂ। ਜਾਪ ਦਾ ਇਕੋ ਹੀ ਮੂਲ ਮਕਸਦ ਹੈ ਕਿ ਮਨ ਇਕਾਗਰ ਹੋਵੇ। ਅਗੇ ਚਲਕੇ ਇਸਦੀ ਵਿਚਾਰ ਹੋਰ ਗਹਿਰਾਈ ਨਾਲ ਕੀਤੀ ਜਾਵੇਗੀ।

ਹੁਣ ਜਿਹੜਾ ਸਵਾਲ ਸ਼ੁਰੂ ਵਿਚ ਰਖਿਆ ਗਇਆ ਸੀ ਉਸਦਾ ਜਵਾਬ ਸ਼ੁਰੂ ਹੁੰਦਾ ਹੈ ਕਿ ਪਰਚਲਤ ਤਰੀਕੇ ਗ਼ਲਤ ਨਹੀਂ ਹਨ, ਪਰ ਉਹ ਇਤਨੇ ਵਿਗੜ ਚੁਕੇ ਹਨ ਕਿ ਉਹਨਾਂ ਵਿਚ ਬਹੁਤ ਖਤਰੇ ਪੈਦਾ ਹੋ ਗਏ ਹਨ, ਉਨ੍ਹਾਂ ਰਸਤਿਆਂ ਵਿਚ ਕਈ ਅੜਚਨਾਂ ਹਨ:

ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥
ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ ॥
ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥
ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥
ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥
(ਲਖਾਂ ਵਾਰ ਨਹਾਉਣ ਨਾਲ ਵੀ ਅੰਦਰੂਨੀ ਪਵਿਤ੍ਰਤਾ ਨਹੀਂ ਹਾਸਲ ਹੋ ਸਕਦੀ, ਬਗਲੇ ਦੀ ਤਰਾਂ ਲਿਵ ਲਾਕੇ ਚੁਪ ਬੈਠਣ ਨਾਲ ਵੀ ਅੰਦਰੂਨੀ ਖਾਮੋਸ਼ੀ ਹਾਸਿਲ ਨਹੀਂ ਹੋ ਸਕਦੀ, ਸਾਰੀ ਸ੍ਰਿਸ਼ਟੀ ਦੀ ਦੌਲਤ ਹਾਸਿਲ ਕਰਕੇ ਵੀ ਅੰਦਰ ਦੀ ਭੁਖ ਨਹੀਂ ਮਰ ਸਕਦੀ, ਹਜ਼ਾਰਾਂ ਤਰਾਂ ਦਾ ਗਿਆਨ ਵੀ ਦਰਗਾਹੇ ਸਾਥ ਨਹੀਂ ਦੇ ਸਕਦਾ। ਤਾਂ ਫਿਰ ਇਸ ਝੂਠ ਦੀ ਦੀਵਾਰ ਨੂੰ ਤੋੜਨ ਦਾ ਕੀ ਸਾਧਨ ਅਪਨਾਇਆ ਜਾਵੇ? ਉਸਦੇ ਉਸ ਹੁਕਮ ਅਤੇ ਰਜ਼ਾ ਵਿਚ ਜੀਵਨ ਗੁਜ਼ਾਰਨ ਨਾਲ ਹੀ ਇਸ ਝੂਠ ਦੀ ਦੀਵਾਰ ਨੂੰ ਤੋੜਿਆ ਜਾ ਸਕਦਾ ਹੈ ਜੋ ਕਿ ਹਰ ਇਕ ਜੀਵ ਦੇ ਅੰਦਰ ਹੀ ਲਿਖਿਆ ਪਇਆ ਹੈ)

ਗੁਰਬਾਣੀ ਨੇ ਉਸ ਸਮੇਂ ਦੇ ਚਾਰ ਸਿਸਟਮ ਲੈਕੇ ਉਹਨਾਂ ਬਾਰੇ ਇਸ਼ਾਰਾ ਕੀਤਾ ਹੈ ਕਿ ਪ੍ਰਭੂ ਪ੍ਰਾਪਤੀ ਦੀਆਂ ਪੁਰਾਤਨ ਜੁਗਤੀਆਂ ਵਿਚ ਕੀ ਅੜਚਨਾਂ ਪੈ ਗਈਆਂ ਹਨ। ਪਹਿਲਾ ਸਿਸਟਮ ਵੇਦਾਂਤ ਵਿਚੋਂ ਆਇਆ ਕਿਉਂਕਿ ਇਹ ਸਭਤੋਂ ਪੁਰਾਣਾ ਸਿਸਟਮ ਹੈ। ਵੇਦਾਂਤ ਨੇ ਪਾਣੀ ਦੇ ਤਤ ਨੂੰ ਲੈਕੇ ਪ੍ਰਮਾਤਮਾ ਤਕ ਪਹੁੰਚਣ ਲਈ ਜੁਗਤੀ ਲਭੀ ਸੀ। ਇਸੇ ਕਰਕੇ ਜਿਤਨੇ ਵੀ ਹਿੰਦੂ ਮਤ ਦੇ ਵਡੇ ਤੀਰਥ ਹਨ ਉਸ ਸਭ ਪਾਣੀ ਦੇ ਕਿਨਾਰੇ ਤੇ ਬਣਾਏ ਗਏ ਹਨ। ਇਸ ਜੁਗਤੀ ਦਾ ਮੂਲ ਨਿਸ਼ਾਨਾ ਇਹ ਸੀ ਕਿ ਪਾਣੀ ਦੇ ਕੋਲ ਬੈਠਕੇ ਪਾਣੀ ਵਰਗਾ ਬਣਨਾ ਹੈ। ਆਪਣੇ ਅੰਦਰ ਪਾਣੀ ਵਰਗੀਆਂ ਸਾਰੀਆਂ ਸਿਫਤਾਂ ਪੈਦਾ ਕਰਨੀਆਂ ਹਨ ਜਿਵੇਂਕਿ ਪਾਣੀ ਹਮੇਸ਼ਾਂ ਨੀਵੇਂ ਪਾਸੇ ਵਲ ਚਲਦਾ ਹੈ। ਭਾਵ ਕਿ ਪਾਣੀ ਵਿਚ ਹੰਕਾਰ ਲੇਸ ਮਾਤਰ ਵੀ ਨਹੀਂ ਹੈ। ਪਾਣੀ ਦੀ ਆਪਣੀ ਕੋਈ ਮਰਜ਼ੀ ਨਹੀਂ ਹੈ। ਜਿਸ ਤਰ੍ਹਾਂ ਦੇ ਬਰਤਨ ਵਿਚ ਪਾਣੀ ਪਾ ਦਿਤਾ ਜਾਵੇ, ਉਸਦਾ ਰੂਪ ਵੀ ਬਰਤਨ ਜੈਸਾ ਹੀ ਹੋ ਜਾਂਦਾ ਹੈ। ਜਿਸ ਇਨਸਾਨ ਦੀ ਹਾਉਮੈਂ ਮਰਕੇ ਪਾਣੀ ਦੀ ਤਰ੍ਹਾਂ ਹੋ ਜਾਏ ਉਹ ਪ੍ਰਮਾਤਮਾ ਦੀ ਨਦਰ ਦਾ ਪਾਤਰ ਬਣਨ ਦੇ ਕਾਬਿਲ ਹੋ ਜਾਂਦਾ ਹੈ। ਪਰ ਇਹ ਜੁਗਤੀ ਗਾਇਬ ਹੋ ਗਈ ਤੇ ਪਾਣੀ ਦੇ ਵਿਚ ਨਹਾਕੇ ਸਫਾਈ ਕਰਨ ਉਤੇ ਜ਼ੋਰ ਦੇ ਦਿਤਾ ਗਇਆ। ਇਸ ਨਾਲ ਤੀਰਥ ਯਾਤਰਾ ਵੀ ਜੁੜ ਗਈ ਤਾਂ ਕਿ ਹਰ ਜਗਹ ਦੇ ਪਾਣੀ ਵਿਚ ਨਹਾਇਆ ਜਾ ਸਕੇ। ਇਸਤਰ੍ਹਾਂ ਦੀ ਸੁਚਿਤਾ, ਇਸ ਤਰ੍ਹਾਂ ਦੀ ਪਵਿਤਰਤਾ ਹੀ ਧਰਮ ਬਣਕੇ ਰਹਿ ਗਈ।

“ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥”

ਇਥੇ ਸੋਚ ਦਾ ਮਤਲਬ ਵਿਚਾਰਨਾ ਨਹੀਂ ਹੈ ਬਲਕਿ ਇਥੇ ਸੋਚ ਦਾ ਮਤਲਬ ਹੈ ਸੁਚਿਤਾ, ਪਵਿਤਰਤਾ। ਗੁਰਬਾਣੀ ਨੇ ਯਾਦ

ਦਿਲਾਇਆ ਕਿ ਇਸਤਰ੍ਹਾਂ ਲਖਾਂ ਵਾਰੀ ਕੀਤੀ ਹੋਈ ਪਵਿਤਰਤਾ ਕਿਸੇ ਕੰਮ ਨਹੀਂ ਆ ਸਕਦੀ ਕਿਉਂਕਿ ਪਾਣੀ ਸਿਰਫ ਤਨ ਨੂੰ ਸਾਫ ਕਰਨ ਵਿਚ ਹੀ ਸਹਾਇਕ ਹੋ ਸਕਦਾ ਹੈ। ਮਨ ਦੀ ਸਫਾਈ ਦਾ ਇਸ ਕਿਰਿਆ ਨਾਲ ਕੋਈ ਵੀ ਸਬੰਧ ਨਹੀਂ ਹੈ। ਗੁਰਬਾਣੀ ਦਾ ਅਟਲ ਫੈਸਲਾ ਹੈ:

"ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ ॥
ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ ॥" (ਪੰਨਾ ੪੭੨)

ਸੂਫੀ ਮਤ ਦਾ ਇਕ ਫਕੀਰ ਲਿਖਦਾ ਹੈ:

"ਬਾਹਰੋਂ ਧੋਤੇ ਲਤਾਂ ਗੋਡੇ, ਅੰਦਰੇ ਰਹੀ ਪਲੀਤੀ। ਕੰਨਾਂ ਨੂੰ ਹਥ ਲਾਇਆ ਫੇਰ ਨਮਾਜ਼ ਤੈਂ ਕੀਤੀ। ਤੇਰਾ ਦਿਲ ਖਡਾਵੇ ਮੁੰਡੇ ਕੁੜੀਆਂ ਸਜਦੇਂ ਕਰੇਂ ਮਸੀਤੀ। ਦੁਨਿਆਂਦਾਰਾ ਰਬ ਦੇ ਨਾਲ ਵੀ ਚਾਰ ਸੌ ਵੀਹ ਤੈਂ ਕੀਤੀ।"

ਭਾਵ ਕਿ ਬਾਹਰੋਂ ਲਤਾਂ ਗੋਡਿਆਂ ਨੂੰ ਧੋਕੇ ਤੂੰ ਪ੍ਰਮਾਤਮਾ ਨੂੰ ਧੋਖਾ ਦੇਣ ਦੀ ਕੋਸ਼ਿਸ਼ ਕਰ ਰਹਿਆਂ ਹੈ ਜੋ ਬਿਲਕੁਲ ਹੀ ਨ-ਮੁਮਕਿਨ ਹੈ।

"ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ ॥"

ਦੂਸਰਾ ਤਰੀਕਾ ਸੀ ਚੁਪ ਕਰਕੇ ਭਗਤੀ ਕਰਨੀ, ਅੰਦਰ ਧਿਆਨ ਲਗਾਣਾ, ਚੁਪ ਕਰਕੇ ਬੈਠਣਾ ਅਤੇ ਪ੍ਰਮਾਤਮਾ ਦਾ ਧਿਆਨ ਲਗਾਉਣ ਦਾ ਅਭਿਆਸ ਕਰਨਾ। ਇਹ ਤਰੀਕਾ ਧਿਆਨ ਮਾਰਗ ਵਾਲਿਆਂ ਨੇ ਪਰਚਾਰਿਆ ਜਿਹਨਾਂ ਵਿਚ ਮੁਖ ਧਿਆਨੀ ਸੀ ਮਹਾਤਮਾ ਬੁਧ। ਉਸ ਸਮੇਂ ਭਗਤੀ ਕਰਨ ਦੇ ਦੋ ਤਰੀਕੇ ਮਸ਼ਹੂਰ ਸਨ, ਗਿਆਨ ਮਾਰਗ ਅਤੇ ਧਿਆਨ ਮਾਰਗ। ਧਿਆਨ ਮਾਰਗ ਇਹ ਕਹਿੰਦਾ ਹੈ ਕਿ ਚੁਪ ਕਰਕੇ ਬੈਠ ਜਾਉ। ਇਸਤਰ੍ਹਾਂ ਚੁਪ ਕੀਤਿਆਂ ਕਦੀ ਨਾ ਕਦੀ ਅੰਦਰ ਵੀ ਸ਼ੋਰ ਘਟ ਜਾਏਗਾ ਅਤੇ ਮਨ ਇਕਾਗਰ ਹੋ ਜਾਏਗਾ। ਪਰ ਇਹ ਬਹੁਤ ਹੀ ਕਠਿਨ ਮਾਰਗ ਹੈ ਕਿਉਂਕਿ ਬਾਹਰ ਦੀ ਚੁਪ ਅੰਦਰ ਦੇ ਸ਼ੋਰ ਨੂੰ ਆਸਾਨੀ ਨਾਲ ਬੰਦ ਨਹੀਂ ਕਰ ਸਕਦੀ ਬਲਕਿ ਮਨ ਹੋਰ ਜ਼ਿਆਦਾ ਭਟਕਣ ਲਗ ਪੈਂਦਾ ਹੈ। ਇਥੇ ਇਹੀ ਵਿਚਾਰ ਗੁਰਬਾਣੀ ਦੇ ਰਹੀਂ ਹੈ ਕਿ ਬਾਹਰ ਦੀ ਚੁਪੀ ਨਾਲ ਅੰਦਰ ਦੀ ਚੁਪੀ ਦਾ ਕੋਈ ਸੰਬੰਧ ਨਹੀਂ ਹੈ। ਇਸੇ ਕਰਕੇ ਇਸ ਮਾਰਗ ਦਾ ਨਾਜਾਇਜ਼ ਫਾਇਦਾ ਉਠਾਉਣ ਵਾਲੇ ਬਹੁਤ ਪੈਦਾ ਹੋ ਗਏ। ਉਸਦੀ ਮਿਸਾਲ ਬਗਲੇ ਦੀ ਚੁਪੀ ਨਾਲ ਦਿਤੀ ਜਾਂਦੀ ਹੈ। ਬਗਲੇ ਦਾ ਅਕਾਰ ਬਾਹਰੋਂ ਦੇਖਣ ਵਿਚ ਬਿਲਕੁਲ ਅਡੋਲ ਲਗਦਾ ਹੈ। ਬਗਲਾ ਛਪੜ ਦੇ ਕਿਨਾਰੇ ਤੇ ਇਕ ਲਤ ਤੇ ਖਲੋਤਾ ਹੁੰਦਾ ਹੈ। ਅਖਾਂ ਦੋਵੇਂ ਵੈਸੇ ਬੰਦ ਲਗਦੀਆਂ ਹਨ ਪਰ ਡੇਢ ਅਖ ਬੰਦ ਹੁੰਦੀ ਹੈ ਕਿਉਂਕਿ ਅਧੀ ਅਖ ਨਾਲ ਉਸ ਨੇ ਮਛਲੀ ਨੂੰ ਦੇਖਣਾ ਹੈ। ਜਿਸ ਵੇਲੇ ਮਛਲੀ ਦੀ ਪਰਛਾਈ ਉਸਨੂੰ ਸਾਹਮਣੇ ਨਜ਼ਰ ਪੈਂਦੀ ਹੈ ਤਾਂ ਉਹਨੇ ਝਟ ਚੁੰਝ ਮਾਰਕੇ ਮਛਲੀ ਨੂੰ ਪਕੜਨ ਦੀ ਕੋਸ਼ਿਸ਼ ਕਰਨੀ ਹੈ। ਬਾਹਰੋਂ ਉਹ ਇਤਨਾ ਅਡੋਲ ਲਗਦਾ ਹੈ ਜਿਵੇਂ ਕਿ ਉਸਦੀ ਵਾਕਿਆ ਹੀ ਲਿਵ ਲਗੀ ਹੋਵੇ। ਸੋ ਗੁਰਬਾਣੀ ਨੇ ਇਸ਼ਾਰਾ ਕੀਤਾ ਕਿ ਇਹ ਮਾਰਗ ਵੀ ਹਰ ਜਗਿਆਸੂ ਦੇ ਕੰਮ ਨਹੀਂ ਆ ਸਕਿਆ ਬਲਕਿ ਬਹੁਤਿਆਂ ਚਲਾਕ ਬੰਦਿਆਂ ਲਈ ਦੂਜਿਆਂ ਨੂੰ ਗੁੰਮਰਾਹ ਕਰਨ ਦਾ ਸਾਧਨ ਬਣ ਗਇਆ ਹੈ।

"ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥"

ਤੀਸਰਾ ਜੋਗ ਮਤ ਦਾ ਟੈਕਨੀਕ (Technique) ਹੈ। ਜੋਗ ਮਤ ਦੇ ਜਗਿਆਸੂ ਤਰ੍ਹਾਂ ਤਰ੍ਹਾਂ ਨਾਲ ਸਰੀਰ ਨੂੰ ਦੁਖ ਦੇਕੇ ਉਸਦੀਆਂ ਪੁਰਾਣੀਆਂ ਆਦਤਾਂ ਤੋੜਨ ਦਾ ਅਭਿਆਸ ਕਰਦੇ ਸੀ। ਮੂਲ ਵਿਚਾਰ ਇਹ ਸੀ ਕਿ ਜਿਤਨਾ ਜ਼ਿਆਦਾ ਸਰੀਰ ਸੁਖੀ ਹੋਵੇਗਾ ਉਤਨਾ ਹੀ ਜ਼ਿਆਦਾ ਮਾਇਆ ਵਿਚ ਖੁਭੇਗਾ। ਜਿਤਨਾ ਹੀ ਇਹ ਦੁਖ ਵਿਚ ਰਹੇਗਾ ਉਤਨਾ ਜ਼ਿਆਦਾ ਪ੍ਰਮਾਤਮਾ ਦੀ ਯਾਦ ਵਿਚ ਜੁੜੇਗਾ। ਸੋ ਭੁਖੇ ਰਹਿਣਾ, ਨੰਗੇ ਰਹਿਣਾ, ਕੰਨ ਪਾੜਨੇ ਆਦਿ ਤਰੀਕੇ ਸਨ ਸਰੀਰ ਨੂੰ ਮਾਇਆ ਨਾਲੋਂ ਤੋੜਨ ਦੇ। ਮਹਾਤਮਾ ਬੁਧ ਨੇ ਵੀ ਇਹ ਜੁਗਤੀ ਵਰਤਣ ਦੀ ਕੋਸ਼ਿਸ਼ ਕੀਤੀ ਸੀ। ਉਸਨੂੰ ਕਿਸੇ ਨੇ ਕਹਿ ਦਿਤਾ ਕੇ ਇਕ ਦਾਣਾ ਚਾਵਲ ਦਾ ਖਾ ਕੇ ੨੪ ਘੰਟੇ ਗੁਜ਼ਾਰਾ ਕਰਨਾ ਹੈ। ਉਸ ਨੇ ੯● ਦਿਨ (90 Days) ਰੋਜ ਸਿਰਫ ਇਕ ਚੋਲ ਦਾ ਦਾਣਾ ਖਾਧਾ, ਹਡੀਆਂ ਤੋਂ ਸਾਰਾ ਮਾਸ ਉਡ ਗਇਆ, ਕਰੰਗ ਦਾ ਕਰੰਗ ਰਹਿ ਗਇਆ। ਜਿਸ ਵੇਲੇ ਮਰਨ ਦੇ ਕਿਨਾਰੇ ਪਹੁੰਚ ਗਇਆ ਤਾਂ ਉਸ ਦਿਨ ਉਸਨੇ ਹੌਸਲਾ ਛਡ ਦਿਤਾ। ਸਵੇਰ ਦਾ ਸਮਾਂ ਸੀ, ਇਕ ਨਦੀ ਵਿਚ ਪਾਣੀ ਚਲ ਰਿਹਾ ਸੀ, ਉਥੇ ਨਹਾਉਣ ਲਈ ਪਾਣੀ ਵਿਚ ਉਤਰਿਆ। ਪਾਣੀ ਤਾਂ ਹੌਲੀ-ਹੌਲੀ ਹੀ ਚਲ ਰਿਹਾ ਸੀ ਪਰ ਇਤਨੀ ਹਿੰਮਤ ਨਹੀਂ ਸੀ ਕਿ ਪਾਣੀ ਵਿਚ ਖੜਾ ਹੋ ਸਕੇ ਸੋ ਪਾਣੀ ਦੇ ਨਾਲ ਰੁੜ੍ਹ ਗਇਆ। ਇਕ ਬੋਹੜ ਦੇ ਦਰਖਤ ਦੀ ਜੜ੍ਹ ਪਾਣੀ ਵਿਚ ਲਟਕਦੀ ਪਈ ਸੀ ਉਹਨੂੰ ਫੜ ਕੇ ਤੇ ਆਪਣੀ ਜਾਨ ਬਚਾਈ। ਉਸ ਦਿਨ ਉਹਨੇ ਆਪਣੇ-ਆਪ ਨੂੰ ਪਾਣੀ ਵਿਚੋਂ ਬਾਹਰ ਕਢ ਕੇ ਸਾਰਾ ਕੁਝ ਛਡ ਦਿਤਾ। ਉਸਨੇ ਸੋਚਿਆ ਕਿ ਇਹ ਜਿਤਨੇ ਸਾਰੇ ਲੋਗ ਮੈਨੂੰ ਗਾਈਡ ਕਰਦੇ ਆ ਰਹੇ ਹਨ ਇਹ ਸਾਰੇ ਝੂਠੇ ਹਨ। ਕਿਸੇ ਕਰਮ ਨਾਲ ਪ੍ਰਮਾਤਮਾ ਨੂੰ ਪਾਇਆ ਨਹੀਂ ਜਾ ਸਕਦਾ। ਇਹ ਭੇਦ ਮਹਾਤਮਾ ਬੁਧ ਨੂੰ ੧੨ ਸਾਲ ਧਕੇ ਖਾ ਕੇ ਪਤਾ ਲਗਾ। ਸਾਨੂੰ ਤਾਂ ਗੁਰਦੇਵ ਨੇ ਇਹ ਸਭ ਕੁਝ ਪਹਿਲਾਂ ਹੀ ਦਸ ਦਿਤਾ ਹੈ। ਸਾਡੇ ਲਈ ਕੰਮ ਇੰਨਾ ਸੌਖਾ ਕਰ ਦਿਤਾ ਹੋਇਆ ਹੈ ਤਾਂ ਹੀ ਸ਼ਾਇਦਿ ਅਸੀਂ ਕੁਝ ਕਰਦੇ ਹੀ ਨਹੀਂ ਬਸ ਗਲਾਂ ਹੀ ਕਰੀ ਜਾਂਦੇ ਹਾਂ ਕਿਉਂਕਿ ਬਾਣੀ ਵਿਚ ਇਸ਼ਾਰਾ ਕੀਤਾ ਗਇਆ ਹੈ:

"ਭੂਲੀ ਭੂਲੀ ਮੈ ਫਿਰੀ ਪਾਧਰੁ ਕਹੈ ਨ ਕੋਇ ॥
ਪੂਛਹੁ ਜਾਇ ਸਿਆਣਿਆ ਦੁਖੁ ਕਾਟੈ ਮੇਰਾ ਕੋਇ ॥" (ਪੰਨਾ ੧●੯੭)

"ਨੀਹਿ ਜਿ ਵਿਧਾ ਮਨੁ ਪਛਾਣੁ ਵਿਰਲੋ ਥਿਓ ॥
ਜੋੜਣਹਾਰਾ ਸੰਤੁ ਨਾਨਕ ਪਾਧਰੁ ਪਧਰੋ ॥" (ਪੰਨਾ ੩੨੭)

ਭਾਵ ਕਿ ਸਭ ਦੁਨੀਆ ਰੌਲਾ ਪਾਉਂਦੀ ਫਿਰਦੀ ਹੈ ਕਿ ਕੋਈ ਸਹੀ ਅਤੇ ਸੌਖਾ ਰਸਤਾ ਨਹੀਂ ਦਸਦਾ, ਇਤਨਿਆਂ ਅਸਥਾਨਾਂ ਤੇ ਗਏ ਹਾਂ, ਕਈ ਸੰਤਾਂ ਦਾ ਪਿਛਾ ਕੀਤਾ ਹੈ, ਕਈ ਮਹਾਤਮਾਵਾਂ ਦੀ ਪੂਜਾ ਕੀਤੀ ਹੈ ਪਰ ਗੁਰਬਾਣੀ ਨੇ ਕਹਿਆ ਹੈ ਕਿ ਕਿਉਂ ਭਟਕਦੇ ਫਿਰਦੇ ਹੋ। ਰਸਤਾ ਤੇ ਐਸਾ ਪਧਰਾ ਹੈ ਬਸ ਚਲਣ ਦੀ ਲੋੜ ਹੈ, ਤੂੰ ਕਿਉਂ ਭਟਕਦਾ ਫਿਰਦਾ ਹੈਂ, ਜੋ ਤੈਨੂੰ ਕਰਨਾ ਦਸਿਆ ਹੈ ਉਹ ਤੇ ਤੂੰ ਕਰਦਾ ਹੀ ਨਹੀਂ, ਬਸ ਹੋਰ ਕਰਮ ਕਾਂਢਾ ਵਿਚ ਹੀ ਗਵਾਚ ਗਇਆ ਹੈਂ।

ਸੋ ਇਹ ਤੀਸਰੀ ਜੁਗਤੀ ਵੀ ਇਕ ਕਰਮ ਕਾਂਡ ਬਣਕੇ ਰਹਿ ਗਈ ਅਤੇ ਲੋਗ ਭੁਖਾਂ ਕਟਣ ਲਗ ਪਏ। "ਬੰਨਾ ਪੁਰੀਆ ਭਾਰ" ਤੋਂ ਭਾਵ ਪੂਰੀਆਂ ਦੇ ਪਹਾੜ ਨਹੀਂ ਹੈ। ਪੁਰੀਆਂ ਤੋਂ ਭਾਵ ਹੈ ਸਾਰੀ ਕਾਇਨਾਤ ਦੀ ਦੌਲਤ ਵੀ ਅਗਰ ਸਾਹਮਣੇ ਪਈ ਹੋਵੇ ਤਾਂ ਜੋ ਮਨ ਭੁਖਾ ਹੈ ਉਹਦੇ ਲਈ ਇਤਨੀ ਦੌਲਤ ਵੀ ਘਟ ਹੈ। ਇਹ ਆਮ ਪਰਚਲਤ ਸੀ ਕਿ ਮਨ ਨੂੰ ਵਸ ਕਰਨ ਲਈ ਜਾਂ ਤੇ ਇਸਦੀ ਕੋਈ ਲਾਲਸਾ ਪੂਰੀ ਨਾ ਕਰੋ ਭਾਵ ਹਰ ਵਾਸਨਾ ਤੋਂ ਭੁਖਿਆਂ ਰਖੋ, ਜਾਂ ਫਿਰ ਹਰ ਵਾਸਨਾ ਇਤਨੀ ਪੂਰੀ ਕਰ ਦਿਉ ਕਿ ਇਸਦਾ ਜੀਅ ਭਰ ਜਾਏ ਅਤੇ ਉਕਤਾ ਕੇ ਸਾਰੀਆਂ ਵਾਸਨਾਵਾਂ ਛਡ ਦੇਵੇ। ਗੁਰਬਾਣੀ ਨੇ ਫਿਰ ਯਾਦ ਦਿਲਾਇਆ ਕਿ ਇਹ ਦੋਵੇਂ ਹੀ ਤਰੀਕੇ ਖਤਰਨਾਕ ਹਨ। ਤਨ ਦੀ ਭੁਖ ਨਾਲ ਮਨ ਦੀ ਭੁਖ ਦਾ ਕੋਈ ਸਬੰਧ ਨਹੀਂ। ਤਨ ਨੂੰ ਦੁਖ ਦੇਣ ਨਾਲ ਮਨ ਦੀ ਲਾਲਸਾ ਨਹੀਂ ਮਿਟ ਸਕਦੀ। ਜਿਸਦੇ ਅੰਦਰ ਭੁਖ ਬੈਠੀ ਹੈ ਉਹਦਾ ਕੀ ਕਰੋਗੇ? ਮਨ ਨੂੰ ਨਾਂ ਤਾਂ ਭੁਖਿਆਂ ਰਖਕੇ ਵਸ ਕੀਤਾ ਜਾ ਸਕਦਾ ਹੈ ਅਤੇ ਨਾਂ ਹੀ ਸਾਰੀ ਸ੍ਰਿਸਟੀ ਦੀ ਦੌਲਤ ਦੇਕੇ ਵਸ ਕੀਤਾ ਜਾ ਸਕਦਾ ਹੈ। ਮਨ ਵਿਚ ਜਿਤਨਾਂ ਮਰਜ਼ੀ ਪਾਂਉਦੇ ਜਾਉ ਇਹ ਖਾਲੀ ਦਾ ਖਾਲੀ ਰਹਿੰਦਾ ਹੈ। ਇਹ ਇਕ ਥਲੇ (Bottom) ਤੋਂ ਬਗੈਰ ਭਾਂਡੇ ਦੀ ਤਰ੍ਹਾਂ ਹੈ। ਇਹਦੇ ਵਿਚ ਜਿਤਨਾ ਪਾਉਂਦੇ ਜਾਓ ਉਤਨਾ ਹੀ ਗਾਇਬ ਹੋ ਜਾਂਦਾ ਹੈ। ਉਹਦਾ ਪਤਾ ਹੀ ਨਹੀਂ ਲਗਦਾ ਕਿ ਕਿਥੇ ਚਲਾ ਜਾਂਦਾ ਹੈ, ਹੋਰ ਲਿਆ, ਹੋਰ ਲਿਆ, ਹੋਰ ਲਿਆ, ਅਤੇ ਜਿਤਨਾ ਚਿਰ ਮਨ ਹੋਰ ਲਿਆ ਵਿਚ ਲਗਾ ਰਹੇਗਾ ਉਤਨ੍ਹਾਂ ਚਿਰ ਪ੍ਰਮਾਤਮਾ ਦੇ ਕੋਲ ਨਹੀਂ ਆ ਸਕਦਾ।

"ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥"

ਇਥੇ ਸਿਆਣੀਆਂ ਗਲਾਂ ਕਰਨ ਦੀ ਜਾਚ ਦਾ ਜ਼ਿਕਰ ਨਹੀਂ ਹੋ ਰਹਿਆ ਬਲਕਿ ਚਉਥੇ ਮਾਰਗ ਬਾਰੇ ਦਸਿਆ ਜਾ ਰਹਿਆ ਹੈ। ਵੇਦਾਂਤ ਦਸਿਆ, ਹਠ ਜੋਗ (ਧਿਆਨ ਮਾਰਗ) ਦਸਿਆ, ਜੋਗੀਆਂ ਅਤੇ ਉਦਾਸੀਆਂ ਦਾ ਮਤ ਦਸਿਆ, ਹੁਣ ਗਿਆਨ ਮਾਰਗ ਦੀ ਗਲ ਹੋਣ ਲਗੀ ਹੈ। ਗਿਆਨ ਮਾਰਗ ਦਾ ਇਹ ਵਿਸ਼ਵਾਸ ਸੀ ਕਿ ਕਿਸੇ ਵਿਸ਼ੇ ਤੇ ਇਤਨੀ ਖੋਜ ਕੀਤੀ ਜਾਵੇ ਕਿ ਖੋਜੀ ਖੋਜਦਾ ਖੋਜਦਾ ਉਸੇ ਵਿਚ ਹੀ ਸਮਾ ਜਾਵੇ। ਉਸਦੀ "ਮੈਂ" ਬਚੇ ਹੀ ਨਾ ਕਿਉਂਕਿ ਖੋਜਣ ਤੋਂ ਬਾਦ ਹੀ ਇਹ ਹੋਸ਼ ਆਉਂਦੀ ਹੈ ਕਿ ਉਸਦੀ ਹਰ ਵਸਤੂ ਰਹਸਮਈ ਹੈ। ਜਿਸਤਰ੍ਹਾਂ ਬ੍ਰਹਮਾ ਵੀ ਉਸਦਾ ਭੇਦ ਨਾ ਪਾ ਸਕਿਆ ਅਤੇ ਨੇਤੀ ਨੇਤੀ (ਇਹ ਵੀ ਨਹੀਂ, ਇਹ ਵੀ ਨਹੀਂ, ) ਕਰਦਾ ਜੀਵਨ ਦੇ ਆਖਰੀ ਸਵਾਸ ਪੂਰੇ ਕਰ ਗਇਆ ਇਸੇ ਤਰ੍ਹਾਂ ਹਰ ਜੀਵ ਅਗਰ ਗਿਆਨ ਮਾਰਗ ਉਤੇ ਇਸ ਢੰਗ ਨਾਲ ਚਲੇ ਤਾਂ ਉਹ ਵੀ ਪ੍ਰਮਾਤਮਾ ਦੀ ਕਿਰਪਾ ਦਾ ਪਾਤਰ ਬਣ ਸਕਦਾ ਹੈ। ਪਰ ਗਿਆਨ ਦੇ ਮਾਰਗ ਦੇ ਸ਼ੁਰੂ ਵਿਚ ਹੀ ਇਨਸਾਨ ਨੂੰ ਭੁਲੇਖਾ ਪੈ ਗਇਆ। ਉਹ ਸਿਰਫ ਜਾਣਕਾਰੀ ਇਕਠੀ ਕਰਨ ਲਗ ਪਇਆ। ਉਸ ਜ਼ਮਾਨੇ ਦੇ ਵਿਦਵਾਨਾਂ ਨੇ ਜਿਤਨੀਆਂ ਕਿਤਾਬਾਂ ਵੀ ਪੜ੍ਹੀਆਂ ਹੁੰਦੀਆਂ ਸਨ ਉਹਨਾਂ ਨੂੰ ਆਪਣੇ ਨਾਲ ਗਡਿਆਂ ਤੇ ਲਦ ਕੇ ਲਿਜਾਇਆ ਕਰਦੇ ਸਨ।

"ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ ॥"
(ਪੰਨਾ ੪੬੭)

ਜਿਸ ਜਗਹ ਵੀ ਬਹਿਸ ਮੁਬਾਸਾ ਛਿੜਨਾ, ਉਹਨਾਂ ਵਿਦਵਾਨਾਂ ਨੇ ਉਥੇ ਹੀ ਕਿਤਾਬਾਂ ਖੋਹਲਕੇ ਬੈਠ ਜਾਣਾ ਅਤੇ ਇਕ ਦੂਜੇ ਨੂੰ ਕਿਤਾਬਾਂ ਦਾ ਹਵਾਲਾ ਦੇ ਕੇ ਦਲੀਲਾ ਦਸਣੀਆਂ। ਇਹ ਵੀ ਮਾਰਗ ਆਮ ਜੀਵ ਦੇ ਕੰਮ ਨਾ ਆਇਆ ਕਿਉਂਕਿ ਜਿਤਨਾ ਗਿਆਨ ਵਧਦਾ ਜਾਏਗਾ ਉਤਨਾ ਹੀ ਹੰਕਾਰ ਵਧਦਾ ਜਾਏਗਾ। ਪਰ ਹੰਕਾਰ ਤਾਂ ਅਗੇ ਜਾ ਹੀ ਨਹੀਂ ਸਕਦਾ, ਉਹ ਤੇ ਸਗੋਂ ਹੋਰ ਮਾਇਆ ਦੀਆਂ ਬੇੜੀਆਂ ਪੈਰਾਂ ਵਿਚ ਪਾ ਦੇਂਦਾ ਹੈ ਅਤੇ ਬਾਰ ਬਾਰ ਜੂਨਾਂ ਵਿਚ ਭਟਕਣ ਦਾ ਕਾਰਨ ਬਣਦਾ ਹੈ।

"ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ ॥ (
ਪੰਨਾ ੪੬੭)

ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ ॥
ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥" (ਪੰਨਾ ੪੬੬)

ਸੋ ਅਜ ਕਲ ਦੀ ਦੁਨੀਆਂ ਵਿਚ ਗਿਆਨ ਦਾ ਮਾਰਗ ਆਪਣੇ ਘਰ ਦੇ ਸਾਹਮਣੇ ਖੂਹ ਪੁਟਣ ਵਾਲੀ ਗਲ ਹੈ। ਇਕਠਾ ਕੀਤਾ ਹੋਇਆ ਐਸਾ

ਗਿਆਨ ਉਸਦੇ ਦਰ ਤਕ ਨਾ ਹੀ ਪਹੁੰਚ ਸਕਦਾ ਹੈ ਅਤੇ ਨਾ ਹੀ ਕਿਸੇ ਹੋਰ ਨੂੰ ਪਹੁੰਚਾ ਸਕਦਾ ਹੈ।

"ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥"

ਸੋ ਹੁਣ ਸਵਾਲ ਉਠ ਜਾਏਗਾ ਕਿ ਜੇਕਰ ਅਜੇ ਤਕ ਇਨਸਾਨ ਇਹਨਾਂ ਵਖਰੇ ਵਖਰੇ ਮਾਰਗਾਂ ਦੀਆਂ ਉਲਝਣਾਂ ਕਰਕੇ ਭਟਕਦਾ ਰਹਿਆ ਹੈ ਤਾਂ ਫਿਰ ਇਹ ਇਸ ਉਲਝਣ ਵਿਚੋਂ ਕਿਵੇਂ ਬਾਹਰ ਨਿਕਲੇ ਤਾਂ ਕਿ ਇਹ ਸਹੀ ਸਚੁ ਦੀ ਪ੍ਰਾਪਤੀ ਕਰ ਸਕੇ। ਸੋ ਗੁਰਬਾਣੀ ਇਥੇ ਬਹੁਤ ਗਹਿਰਾ ਇਸ਼ਾਰਾ ਕਰ ਰਹੀ ਹੈ। ਇਹਨਾਂ ਸਭ ਧਾਰਮਿਕ ਕਰਮ ਕਾਂਡਾਂ ਦਾ ਇਨਸਾਨ ਦੀ ਸੁਰਤੀ ਤੇ ਜੋ ਸਭ ਤੋਂ ਗਹਿਰਾ ਅਸਰ ਹੋਇਆ ਉਹ ਇਹ ਹੈ ਕਿ ਹਰ ਇਨਸਾਨ ਆਪਣੇ ਆਪ ਨੂੰ ਪ੍ਰਮਾਤਮਾ ਨਾਲੋਂ ਅਲਗ ਸਮਝਣ ਲਗ ਪਇਆ, ਜੋ ਕਿ ਸਾਰਿਆਂ ਤੋਂ ਵਡਾ ਝੂਠ ਹੈ। ਜਦ ਹਰ ਇਕ ਨੂੰ ਆਪਣਾ ਮਾਰਗ ਦੂਜੇ ਨਾਲੋਂ ਸਹੀ ਜਾਪਣ ਲਗਾ ਤਾਂ ਹਾਉਮੇਂ ਹੋਰ ਮਜ਼ਬੂਤ ਹੁੰਦੀ ਚਲੀ ਗਈ। ਪ੍ਰਮਾਤਮਾ ਸਾਡੇ ਲਈ ਇਕ ਜਜ ਬਣਕੇ ਰਹਿ ਗਇਆ ਜੋ ਅਗਰ ਖੁਸ਼ ਹੋਵੇ ਤਾਂ ਇਨਾਮ ਦੇ ਦੇਵੇ ਅਤੇ ਜੇ ਨਾਰਾਜ਼ ਹੋਵੇ ਤਾਂ ਸਜ਼ਾ ਦੇ ਦੇਵੇ। ਸਾਨੂੰ ਇਹ ਭੁਲ ਹੀ ਗਇਆ ਕਿ ਉਹ ਨਿਰਲੇਪ ਹੈ। ਆਪਣੇ ਹੰਕਾਰ ਵਸ ਹੋਕੇ ਅਸਾਂ ਪ੍ਰਮਾਤਮਾਂ ਵੀ ਆਪਣੀ ਆਪਣੀ ਪਸੰਦ ਦੇ ਬਣਾ ਲਏ। ਇਸ ਤਰ੍ਹਾਂ ਨਾਲ ਜੀਵ ਪ੍ਰਮਾਤਮਾਂ ਕੋਲੋਂ ਇਤਨਾ ਦੂਰ ਹੋ ਗਇਆ ਕਿ ਆਮ ਇਨਸਾਨ ਦਾ ਉਹ ਫਾਸਲਾ ਵੇਖਕੇ ਹੀ ਹੌਸਲਾ ਟੁਟ ਜਾਂਦਾ ਹੈ। ਅਸੀਂ ਪਿਛੇ ਇਹ ਵਿਚਾਰ ਕਰ ਆਏਂ ਹਾਂ ਕਿ 'ਮੈਂ" ਹੈ ਨਹੀਂ, ਇਹ ਇਕ ਝੂਠ ਹੈ, ਇਹ ਇਕ ਬਹੁਤ ਵਡਾ ਭੁਲੇਖਾ ਹੈ, ਇਹ ਲਗਦੀ ਹੈ ਪਰ ਹੈ ਨਹੀਂ। ਸੋ ਇਹ ਜਿਹੜਾ ਭੁਲੇਖਾ ਬਾਰ ਬਾਰ ਲਗਦਾ ਹੈ, ਇਹ ਜਿਹੜੀ ਕੂੜ ਦੀ ਦੀਵਾਰ ਬਣ ਗਈ ਹੈ, ਝੂਠ ਦੀ ਲਾਈਨ ਲਗ ਗਈ ਹੈ ਇਹ ਕਿੰਜ ਦੂਰ ਹੋਵੇ ਤਾਂ ਕਿ ਪ੍ਰਮਾਤਮਾ ਨਾਲ ਸੁਰਤੀ ਜੋੜਨੀ ਸੁਖਾਲੀ ਹੋ ਜਾਵੇ? ਗੁਰਬਾਣੀ ਆਸ਼ਾਵਾਦੀ ਹੈ, ਨਿਰਾਸ਼ਾਵਾਦੀ ਨਹੀਂ। ਗੁਰਬਾਣੀ ਵਲੋਂ ਸਭਨੂੰ ਇਹ ਸੁਨੇਹਾਂ ਆਇਆ ਕਿ ਇਸ ਕੂੜ ਦੀ ਦੀਵਾਰ ਨੂੰ ਤੋੜਨ ਲਈ ਪਹਿਲਾ ਕਦਮ ਬਹੁਤ ਹੀ ਸੁਖਾਲਾ ਹੈ।

"ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥"

ਭਾਵ ਕਿ ਜੇਕਰ ਉਸਦੇ ਹੁਕਮ ਵਿਚ ਜੀਵਨ ਬਿਤਾਣਾ ਸਿਖ ਲਵੇਂ ਤਾਂ ਇਸ ਕੂੜ ਦੀ ਦੀਵਾਰ ਦਾ ਨਾਸ਼ ਹੋ ਸਕਦਾ ਹੈ। ਭਾਵ ਜੇਕਰ ਜੋ ਵੀ ਹੋ ਰਹਿਆ ਹੈ ਉਸਨੂੰ ਜੀਵ ਖਿੜੇ ਮਥੇ ਪ੍ਰਵਾਨ ਕਰ ਲਏ ਤਾਂ ਹੌਲੀ ਹੌਲੀ ਹਾਉਮੇਂ ਦੀ ਪਕੜ ਘਟਣੀ ਸ਼ੁਰੂ ਹੋ ਜਾਏਗੀ। ਅਜ ਕਲ ਸਾਡੀ ਆਦਤ ਹੈ ਕਿ ਜੀਵਨ ਵਿਚ ਸੁਖ ਹੈ ਤਾਂ ਸਾਡੀ ਆਪਣੀ ਮਿਹਨਤ ਕਰਕੇ ਹੈ, ਅਤੇ ਜੇਕਰ ਦੁਖ ਹੈ ਤਾਂ ਜਾਂ ਕਿਸੇ ਹੋਰ ਦਾ ਦੋਸ਼ ਹੈ ਜਾਂ ਪ੍ਰਮਾਤਮਾ ਦੀ ਕ੍ਰੋਪੀ ਹੈ। ਇਸ ਆਦਤ ਕਰਕੇ ਸਾਡੀ ਹਾਉਮੇਂ ਹਮੇਸ਼ਾ ਕਾਇਮ ਰਹਿੰਦੀ ਹੈ। ਪਰ ਗੁਰਬਾਣੀ ਸੁਝਾਉ ਦੇ ਰਹੀ ਹੈ ਕਿ ਆਦਤ ਐਸੀ ਬਣਾ ਜਿਥੇ ਮਨ ਵਿਚ ਇਹ ਹਮੇਸ਼ਾ ਗੂੰਜਦਾ ਰਹੇ:

"ਜੌ ਰਾਜੁ ਦੇਹਿ ਤ ਕਵਨ ਬਡਾਈ ॥
ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ ॥੧॥" (ਪੰਨਾ ੫੨੫)

ਭਾਵ ਜੋ ਕੁਝ ਵੀ ਹੋ ਰਹਿਆ ਹੈ, ਸਭ ਕੁਝ ਸਹੀ ਹੈ। ਪਰ ਜਿਥੇ ਇਹ ਵੇਖਣ ਸੁਣਨ ਵਿਚ ਆਸਾਨ ਲਗਦਾ ਹੈ ਉਥੇ ਕਰਨ ਵਿਚ ਉਤਨਾ ਹੀ ਮੁਸ਼ਕਿਲ ਹੈ। ਮਿਸਾਲ ਵਜੋਂ ਕੋਈ ਇਨਸਾਨ ਦਰਿਆ ਵਿਚ ਡੁਬ ਰਹਿਆ ਹੈ, ਤੁਸੀਂ ਉਥੇ ਸਮੇਂ ਤੇ ਪਹੁੰਚ ਜਾਂਦੇ ਹੋ। ਹੁਣ ਇਹ ਕਿਵੇਂ ਫੈਸਲਾ ਕੀਤਾ ਜਾਏ ਕਿ ਉਸ ਇਨਸਾਨ ਦਾ ਡੁਬ ਜਾਣਾ ਉਸਦਾ ਹੁਕਮ ਹੈ ਕਿ ਉਸਨੂੰ ਬਚਾ ਲੈਣਾ ਉਸਦਾ ਹੁਕਮ ਹੈ। ਕੀ ਡੁਬਦੇ ਨੂੰ ਬਚਾਉਣ ਵਿਚ ਉਸਦੇ ਹੁਕਮ ਦੀ ਉਲੰਗਣਾ ਵੀ ਹੋ ਸਕਦੀ ਹੈ? ਐਸੇ ਸਮੇ ਇਹ ਫੈਸਲਾ ਕਿਸ ਆਧਾਰ ਤੇ ਕੀਤਾ ਜਾਵੇ। ਸਾਰਾ ਜੀਵਨ ਹੀ ਐਸੀਆਂ ਘਟਨਾਵਾਂ ਨਾਲ ਭਰਿਆ ਪਇਆ ਹੈ। ਸੋ ਸਹੀ ਹੁਕਮ ਕਿਥੇ ਹੈ? ਗੁਰਬਾਣੀ ਵਲੋਂ ਆਵਾਜ਼ ਆਈ ਕਿ ਸਹੀ ਹੁਕਮ ਹਰ ਜੀਵ ਦੇ ਅੰਦਰ ਹੀ ਛੁਪਿਆ ਬੈਠਾ ਹੈ। ਹਰ ਜੀਵ ਦੇ ਜਨਮ ਦੇ ਨਾਲ ਹੀ ਇਹ ਹੁਕਮ ਅੰਦਰ ਲਿਖ ਦਿਤਾ ਗਇਆ ਹੈ। ਇਹ ਜ਼ਰਾ ਗਹਿਰਾ ਵਿਚਾਰ ਹੈ। ਕੁਦਰਤ ਵਿਚ ਹਰ ਸਵਾਲ ਦਾ ਜਵਾਬ ਹਰ ਹਾਲਤ ਵਿਚ ਇਕ ਹੀ ਨਹੀਂ ਹੋ ਸਕਦਾ। ਜਿਵੇਂ ਹਾਲਾਤ ਬਦਲ ਜਾਣਗੇ ਤਿਵੇਂ ਹੀ ਜਵਾਬ ਵੀ ਬਦਲ ਜਾਏਗਾ। ਜੇਕਰ ਇਹ ਹੀ ਹੁਕਮ ਹੈ ਕਿ ਡੁਬਦੇ ਨੂੰ ਬਚਾਉਣਾ ਜ਼ਰੂਰੀ ਹੈ ਤਾਂ ਜਿਸਦੀਆਂ ਬਾਹਾਂ ਹੀ ਨਹੀਂ ਹਨ ਉਹ ਕੀ ਕਰੇਗਾ, ਜਿਸ ਨੂੰ ਤੈਰਨਾ ਨਹੀਂ ਆਂਉਦਾ ਉਹ ਕੀ ਕਰੇਗਾ, ਜੋ ਬਿਮਾਰੀ ਕਰਕੇ ਇਤਨਾ ਕਮਜ਼ੋਰ ਹੈ ਕਿ ਬਚਾਉਣ ਜੋਗੀ ਸਰੀਰਕ ਸ਼ਕਤੀ ਹੀ ਨਹੀਂ ਉਹ ਕੀ ਕਰੇਗਾ ਆਦਿ ਐਸੀਆਂ ਬੁਝਾਰਤਾਂ ਹਨ ਜੋ ਆਸਾਨੀ ਨਾਲ ਹਲ ਨਹੀਂ ਕੀਤੀਆਂ ਜਾ ਸਕਦੀਆਂ। ਇਸ ਕਰਕੇ ਗੁਰਬਾਣੀ ਇਸ ਭੇਦ ਨੂੰ ਖੋਲਦੀ ਹੈ ਕਿ ਹਰ ਜੀਵ ਲਈ ਉਸਦਾ ਹੁਕਮ ਅੰਦਰ ਹੈ। ਉਸ ਹੁਕਮ ਨੂੰ ਸੁਣਨ ਦੀ ਸ਼ਕਤੀ ਪੈਦਾ ਕਰਨ ਦੀ ਲੋੜ ਹੈ। ਅਕਸਰ ਸਾਡੇ ਅੰਦਰ ਆਪਣੀਆਂ ਹੀ ਇਛਾਂਵਾਂ ਦਾ ਇਤਨਾ ਰੌਲਾ ਹੁੰਦਾ ਹੈ ਕਿ ਉਸਦਾ ਹੁਕਮ ਸੁਣਾਈ ਹੀ ਨਹੀਂ ਦਿੰਦਾ ਅਤੇ ਅਸੀਂ ਫੈਸਲਾ ਆਪਣੀ ਮਨ ਮਤ ਮੁਤਾਬਿਕ ਕਰ ਬੈਠਦੇ ਹਾਂ। ਦੂਸਰੀ ਮੁਸ਼ਕਿਲ ਇਹ ਹੈ ਕਿ ਇਤਨੀ ਪੁਰਾਣੀ ਆਦਤ ਤੋੜਨੀ ਪੈਣੀ ਹੈ ਜੋ ਸਾਡੇ ਲਹੂ ਦੇ ਹਰ ਕਤਰੇ ਵਿਚ ਰਲ ਚੁਕੀ ਹੈ। ਸੋ ਜੇਕਰ ਉਸਦਾ ਹੁਕਮ ਸੁਣ ਵੀ ਜਾਵੇ ਤਾਂ ਵੀ ਅਸੀਂ ਉਸਨੂੰ ਨਜ਼ਰ ਅੰਦਾਜ਼ ਕਰਕੇ ਆਪਣੀ ਮਨ ਭਾਂਉਦੀ ਗਲ ਕਰ ਲੈਂਦੇ ਹਾਂ। ਇਸ ਹੁਕਮ ਬਾਰੇ ਹੋਰ ਵਿਸਥਾਰ ਵਿਚ ਵਿਚਾਰ ਗੁਰਬਾਣੀ ਅਗਲੇ ਅੰਕ ਵਿਚ ਵੀ ਦੇਵੇਗੀ।

## (ਅੰਕ ੨)

ਗੁਰਬਾਣੀ ਨੇ ਗੁਰਸਿਖ ਲਈ ਕੁਝ ਬੁਝਾਰਤਾਂ ਸਾਹਮਣੇ ਰਖੀਆਂ ਹਨ। ਹਰ ਗੁਰਸਿਖ ਦਾ ਇਹ ਫਰਜ਼ ਬਣਦਾ ਹੈ ਕਿ ਉਹ ਆਪ ਬਾਣੀ ਨੂੰ ਪੜ੍ਹੇ, ਸਮਝੇ, ਤੇ ਫੇਰ ਉਸ ਮੁਤਾਬਿਕ ਜੀਵਨ ਨੂੰ ਬਦਲੇ। ਗੁਰਬਾਣੀ ਨੂੰ ਉਪਰਲੀ ਜਿਹੀ ਨਿਗਾਹ ਨਾਲ ਪੜ੍ਹਕੇ ਜਾਂ ਸੁਣਕੇ ਬੁਝਾਰਤ ਹਲ ਨਹੀਂ ਕੀਤੀ ਜਾ ਸਕਦੀ। ਮਿਸਾਲ ਵਜੋਂ ਹੇਠ ਲਿਖੀ ਤੁਕ ਵਲ ਧਿਆਨ ਦਿਓ:

"ਸਭੇ ਜੀਅ ਸਮਾਲਿ ਅਪਣੀ ਮਿਹਰ ਕਰੁ ॥" (ਪੰਨਾ ੧੨੫੧)

ਇਸਨੂੰ ਅਕਸਰ ਇੰਜ ਪੜ੍ਹਿਆ ਜਾਂਦਾ ਹੈ "ਸਭੇ ਜੀ ਸਮਾਲ ਅਪਣੀ ਮਿਹਰ ਕਰ ॥" ਹੁਣ ਜਦੋਂ ਇਸਨੂੰ ਇਸ ਤਰ੍ਹਾਂ ਪੜ੍ਹੀਏ ਤਾਂ ਇਸ ਦੇ ਬਾਰੇ ਜੋ ਪ੍ਰਚਲਤ ਵਿਚਾਰ ਹੈ ਉਹ ਇਸ ਤਰ੍ਹਾਂ ਲਗਦਾ ਹੈ ਜਿਸ ਤਰ੍ਹਾਂ ਗੁਰਬਾਣੀ ਇਹ ਕਹਿ ਰਹੀ ਹੈ ਕਿ ਹੇ ਪ੍ਰਮਾਤਮਾ ਤੂੰ ਸਾਰਿਆਂ ਉਤੇ ਆਪਣੀ ਮੇਹਰ ਕਰ ਅਤੇ ਸਾਰਿਆਂ ਦੀ ਸੰਭਾਲ ਕਰ। ਅਗਰ ਸਮਾਲਿ ਦੇ ਲਲੇ ਦੀ ਸਿਹਾਰੀ ਨੂੰ ਬੁਲਾਈਏ ਤਾਂ ਇਸਦਾ ਮਤਲਬ ਬਦਲ ਜਾਵੇਗਾ। ਅਸੀਂ ਇਸਨੂੰ ਪੜ੍ਹਦੇ ਹਾਂ "ਸਭੇ ਜੀ ਸਮਾਲ" ਅਸਲੀ ਪਾਠ ਹੈ "ਸਭੇ ਜੀਆ ਸਮਾਲੇ"। ਧਿਆਨ ਰਹੇ ਕਿ ਇਥੇ ਸਿਰਫ "ਐੜੇ" ਨੂੰ ਪੂਰਾ ਬੁਲਾਉਣ ਦਾ ਸੁਝਾਉ ਦਿਤਾ ਜਾ ਰਿਹਾ ਹੈ, ਸਬਦਾਂ ਦਾ ਜੋੜ (Spellings) ਬਦਲਨ ਦਾ ਨਹੀਂ। ਸਾਡੇ ਪੜ੍ਹਨ ਵਿਚੋਂ ਲਲੇ ਦੀ ਸਿਹਾਰੀ ਅਤੇ ਜੀਅ ਦਾ ਐੜਾ ਦੋਵੇਂ ਉਡ ਗਏ ਹਨ ਜਿਸ ਕਰਕੇ ਟਰਾਂਸਲੇਸ਼ਨ ਵੀ ਵਿਗੜ ਗਈ ਹੈ। ਇਹ ਤੁਕ ਬੇਨਤੀ ਰੂਪ ਵਿਚ ਨਹੀਂ ਹੈ ਬਲਕਿ ਸ਼ੁਕਰਾਨੇ ਦੇ ਰੂਪ ਵਿਚ ਹੈ। ਸੋ ਇਹ ਤੁਕ ਕਹਿ ਰਹੀ ਹੈ ਕਿ ਉਹ ਹੀ ਮਿਹਰਾਂ ਦੇ ਘਰ ਵਿਚ ਬੈਠਾ ਹੋਇਆ ਸਭ ਨੂੰ ਪੈਦਾ ਕਰ ਰਹਿਆ ਹੈ, ਪਾਲ ਰਹਿਆ ਹੈ, ਅਤੇ ਨਾਸ਼ ਕਰ ਰਹਿਆ ਹੈ। ਇਹ ਸਮਾਲਣ ਦੀ ਅਵਸਥਾ ਹੈ, ਸਮਾਲਣ ਦਾ ਮਤਲਬ ਸੰਭਾਲਣਾ ਨਹੀਂ ਹੈ। 'ਸਮਾਲੇ' ਸ੍ਰਿਸ਼ਟੀ ਦਾ ਸਾਜਨਾ, ਸ੍ਰਿਸ਼ਟੀ ਦਾ ਪਾਲਣਾ, ਸ੍ਰਿਸ਼ਟੀ ਦਾ ਨਾਸ ਕਰਨਾ ਤੇ ਫੇਰ ਉਸ ਸ੍ਰਿਸ਼ਟੀ ਨੂੰ ਬਨਾਉਣਾ ਇਸ ਸਾਰੇ cycle ਨੂੰ 'ਸਮਾਲਣਾ' ਕਹਿਆ ਗਇਆ ਹੈ। ਪਰ ਇਹ ਸੋਚਣ ਦੀ ਲੋੜ ਹੈ ਕਿ ਕੀ ਉਸ ਨੇ ਸਾਡੇ ਕਹਿਣ ਨਾਲ ਸਭ ਕੁਝ ਕਰਨਾ ਹੈ? ਜੇ ਅਸੀਂ ਨਹੀਂ ਕਹਾਂਗੇ ਤਾਂ ਕੀ ਉਹ ਨਹੀਂ ਕਰੇਗਾ? ਕੀ ਉਸ ਬਿਨਾਂ ਹੋਰ ਵੀ ਕੋਈ ਕਰਨ ਵਾਲਾ ਹੈ? ਇਹ ਗੁਰਬਾਣੀ ਦੀਆਂ ਗਹਿਰਾਈਆਂ ਹਨ, ਇਸ ਵਿਚ ਸਿਹਾਰੀ ਲਗ, ਮਾਤਰ, ਅਉਂਕੜ, ਦੁਲੈਂਕੜ ਉਹਨਾਂ ਨੂੰ ਧਿਆਨ ਨਾਲ ਵੇਖਣਾ ਹੈ। ਉਹ ਐਂਵੇ ਨਹੀਂ ਪਾਏ ਗਏ। ਅਜ ਤਾਂ ਮਸ਼ੀਨਾਂ ਨਾਲ ਕਿਤਾਬਾਂ ਲਿਖੀਆਂ ਜਾਂਦੀਆਂ ਹਨ। ਉਹਨਾਂ ਦਿਨਾਂ ਵਿਚ ਤਾਂ ਮਸ਼ੀਨਾਂ ਵੀ ਨਹੀਂ ਸਨ। ਹਥ ਨਾਲ ਕਾਪੀਆਂ ਬਣਾਈਆਂ ਜਾਂਦੀਆਂ ਸਨ। ਜੇਕਰ ਸਿਹਾਰੀ ਲਗਾਈ ਹੈ, ਅਉਂਕੜ ਲਗਾਇਆ ਹੈ ਤਾਂ ਉਹਨਾਂ ਦੇ ਕੁਝ ਖਾਸ ਮਕਸਦ ਹਨ। ਸਿਰਫ ਵਿਆਕਰਨ (ਗਰਾਮਰ) ਹੀ ਨਹੀਂ ਹੈ ਬਲਕਿ ਅਧਿਆਤਮਿਕ ਇਸ਼ਾਰੇ ਵੀ ਹਨ, ਜਿਵੇਂ ਕਿ ਅਉਂਕੜ ਇਕ ਤਰ੍ਹਾਂ ਦਾ ਹਾਈਲਾਈਟਰ (Highlighter) ਹੈ। ਜਿਥੇ ਵੀ ਆਉਂਕੜ ਹੈ ਉਸ ਸ਼ਬਦ ਦਾ ਆਮ ਮਤਲਬ ਨਹੀਂ ਲਿਆ ਜਾ ਸਕਦਾ ਬਲਕਿ ਇਕ ਖਾਸ ਗਹਿਰਾ ਭਾਵਅਰਥ ਹੁੰਦਾ ਹੈ। ਜਿਵੇਂ ਕਿ ਜੇਕਰ ਸੁਖੁ ਦੇ ਖਖੇ ਹੇਠ ਅਉਂਕੜ ਹੈ ਤਾਂ ਇਹ ਦੁਨਿਆਵੀ ਸੁਖਾਂ ਵਲ ਇਸ਼ਾਰਾ ਨਹੀਂ ਬਲਕਿ ਅਧਿਆਤਮਿਕ ਸੁਖ ਵਲ ਇਸ਼ਾਰਾ ਕੀਤਾ ਜਾ ਰਹਿਆ ਹੈ। ਇਸ ਕਰਕੇ ਗੁਰਬਾਣੀ ਪੜ੍ਹਨ ਲਗਿਆਂ ਜਾਂ ਵਿਚਾਰਨ ਲਗਿਆਂ ਜਲਦੀ ਨਹੀਂ ਕਰਨੀ ਚਾਹੀਦੀ। ਇਹ ਗਲ ਹਮੇਸ਼ਾਂ ਯਾਦ ਰਖਣੀ ਚਾਹੀਦੀ ਹੈ ਕਿ ਇਹ ਧੁਰ ਕੀ ਬਾਣੀ ਹੈ, ਇਹ ਪੂਰਨ ਬ੍ਰਹਮ ਗਿਆਨ ਹੈ ਅਤੇ ਇਸ ਦਾ ਕੁਝ ਲਾਭ ਤਾਂ ਹੀ ਹੋ ਸਕਦਾ ਹੈ ਜੇਕਰ ਅਸੀਂ ਇਸਨੂੰ ਅਧਿਆਤਮਿਕ ਪਹਿਲੂ ਤੋਂ ਪੜ੍ਹੀਏ ਅਤੇ ਵਿਚਾਰੀਏ।

"ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥"

ਇਕ ਵਾਰ ਫੇਰ ਯਾਦ ਦਿਲਾਵਾਂ, ਇਸਨੂੰ ਜਪੁ ਬਾਣੀ ਦੀ ਪਹਿਲੀ ਪਉੜੀ ਨਹੀਂ ਕਹਿਣਾ ਚਾਹੀਦਾ। ਇਹ ਅਸਾਂ ਗ਼ਲਤ ਰਿਵਾਜ ਪਾ ਲਿਆ ਹੈ, ਆਸਾ ਦੀ ਵਾਰ ਦੀਆਂ ਤਾਂ ਪਉੜੀਆਂ ਹਨ ਪਰ ਜਪੁ ਬਾਣੀ ਦੇ ਪਦੇ ਹਨ, ਅੰਕ ਹਨ। ਇਹ ਅੰਕ ਦਸਣ ਲਈ ਹੀ ਨੰਬਰ ਲਗਾਏ ਗਏ ਸਨ ਅਤੇ ਉਹ Numbering System ਐਸਾ ਹੈ ਕਿ ਉਸ ਵਿਚ ਕੋਈ ਵੀ ਸ਼ਬਦ ਇਧਰ-ਉਧਰ ਨਹੀਂ ਹੋ ਸਕਦਾ। ਗੁਰਬਾਣੀ ਵਿਚ ਜਿਥੇ ਵੀ ਪਉੜੀ ਆਈ ਹੈ ਉਸਦੇ ਉਪਰ ਸਾਫ ਹੈਡਿੰਗ ਲਿਖਿਆ ਗਇਆ ਹੈ। ਇਹ ਸਾਡੀ ਮਨ ਮਤ ਹੈ ਕਿ ਅਸਾਂ ਇਹ ਰਿਵਾਜ ਆਪਣੇ ਕੋਲੋਂ ਹੀ ਬਣਾਕੇ ਮਸ਼ਹੂਰ ਕਰ ਦਿਤਾ ਹੈ।

ਜਪੁ ਬਾਣੀ ਦੇ ਪਹਿਲੇ ਅੰਕ ਵਿਚ ਇਸ ਦੁਨੀਆਂ ਦੇ ਜੋ ਅਹਿਮ ਸਵਾਲ ਹਨ, ਉਹ ਪੇਸ਼ ਕਰਕੇ ਉਹਨਾਂ ਦਾ ਸੰਖੇਪ ਵਿਚ ਜਵਾਬ ਦਿਤਾ ਗਇਆ ਹੈ। ਉਹ ਸਵਾਲ ("ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥") ਇਹ ਹੈ ਕਿ ਕੀ ਮੇਰੀ ਜ਼ਿੰਦਗੀ ਇਸ ਤਰ੍ਹਾਂ ਹੀ ਰਹੇਗੀ? ਕੀ ਜ਼ਿੰਦਗੀ ਦਾ ਮਕਸਦ ਸਿਰਫ ਇਤਨਾਂ ਹੀ ਹੈ ਕੇ ਜੰਮੇ ਤੇ ਮਰੇ? ਥੋੜ੍ਹਾ ਜਿਹਾ ਮੇਲਾ ਵੇਖ ਲਇਆ, ਥੋੜੀਆ ਜਿਹੀਆਂ ਖੁਸ਼ੀਆਂ ਕਰ ਲਈਆਂ, ਥੋੜ੍ਹੇ ਜਿਹੇ ਹਾਸੇ ਕਰ ਲਏ, ਥੋੜ੍ਹਾ ਜਿਹਾ ਦੁਖ ਪਾ ਲਇਆ, ਥੋੜ੍ਹਾ ਜਿਹਾ ਚੁਪ ਰਹੇ, ਥੋੜ੍ਹਾ ਜਿਹਾ ਰੌਲਾ ਪਾ ਲਇਆ, ਕੀ ਜੀਵਨ ਇਹੀ ਹੈ? ਮੈਂ ਕੌਣ

ਹਾਂ, ਮੈਂ ਕਿਥੋਂ ਆਇਆ ਹਾਂ, ਮੈਂ ਕਿਥੇ ਜਾਣਾ ਹੈ? ਕਰਮ ਕਰਨਾ ਮੈਂ ਬੰਦ ਕਰ ਨਹੀਂ ਸਕਦਾ। ਕੀ ਚੰਗਾ ਕਰਮ ਕੀਤਾ ਹੋਇਆ ਵੀ ਜਨਮ ਦੇਂਦਾ ਹੈ ਅਤੇ ਮਾੜਾ ਕਰਮ ਕੀਤਾ ਵੀ ਜਨਮ ਦੇਂਦਾ ਹੈ? ਤਾਂ ਇਹ ਜੰਮਨ ਮਰਨ ਦਾ ਚਕਰ ਕਿੰਜ ਤੋੜਿਆ ਜਾਵੇ? ਸੰਸਾਰ ਲਈ ਇਹ ਸਮਸਿਆ ਇਕ ਬੁਝਾਰਤ ਬਣਕੇ ਰਹਿ ਗਈ ਹੈ। ਅਜੇ ਤਕ ਸਾਰੇ ਧਰਮਾਂ ਨੇ ਇਹੋ ਗਲ ਕਹੀ ਹੈ ਕਿ ਤੂੰ ਚੰਗੇ ਕਰਮ ਕਰਿਆ ਕਰ, ਬਸ। ਪਛਮ ਵਿਚ ਮੂਸਾ (Moses) ਨੇ ਦਸ Commandments ਦਿਤੀਆਂ ਸਨ। ਉਸਨੇ ਵੀ ਇਤਨਾ ਹੀ ਕਹਿਆ। ਉਸ ਤੋਂ ਬਾਦ Bible ਆਈ, ਉਸਨੇ ਵੀ ਇਹੀ ਕਹਿਆ। ਪੂਰਬ ਵਿਚ ਗੀਤਾ ਵੀ ਕਹਿ ਚੁਕੀ ਹੈ ਕਿ ਤੂੰ ਕਰਮ ਯੋਗੀ ਹੈਂ ਸੋ ਚੰਗੇ ਕਰਮ ਕਰ, ਕੁਰਾਨ ਨੇ ਵੀ ਇਹੀ ਕਹਿਆ ਕਿ ਤੂੰ ਚੰਗਾ ਮੁਸਲਮਾਨ ਬਣ। ਸਿਖ ਜਗਤ ਵਿਚ ਪਹਿਲਾ ਐਸਾ ਪੈਗੰਬਰ ਧਰਤੀ ਤੇ ਆਇਆ ਜਿਸਨੇ ਕਹਿਆ ਕਿ ਚੰਗੇ ਕਰਮ ਕਰਨ ਨਾਲ ਚੰਗਾ ਜੀਵਨ ਤਾਂ ਮਿਲ ਜਾਵੇਗਾ ਪਰ ਮੁਕਤੀ ਨਹੀਂ ਹੈ। ਕਰਮ ਦੇ ਵਿਚ ਇਕੋ Quality ਦਿਤੀ ਹੈ ਉਹ ਸਿਰਫ ਸਰੀਰ ਰੂਪੀ ਕਪੜਾ ਦੇ ਸਕਦਾ ਹੈ, ਕਪੜਾ ਚੰਗਾ ਹੋ ਸਕਦਾ ਹੈ ਹੰਢਣ ਵਾਲਾ ਹੋ ਸਕਦਾ ਹੈ। ਚੰਗਾ ਕਪੜਾ ਮਿਲ ਗਇਆ, ਚੰਗੇ ਕਰਮ ਕੀਤੇ ਸਨ, ਨਹੀਂ ਚੰਗੇ ਕਰਮ ਕੀਤੇ ਕ ਪੜਾ ਮਾੜਾ ਮਿਲ ਜਾਏਗਾ ਪਰ ਕਰਮ ਤੁਹਾਨੂੰ ਮੁਕਤੀ ਨਹੀਂ ਦਿਵਾ ਸਕਦਾ। ਗੁਰਬਾਣੀ ਨੇ ਕਹਿਆ ਕਿ ਇਸਦਾ ਮਤਲਬ ਇਹ ਨਹੀਂ ਕਿ ਮੁਕਤੀ ਪਾਈ ਹੀ ਨਹੀਂ ਜਾ ਸਕਦੀ, ਉਸ ਦਾ ਵੀ ਤਰੀਕਾ ਹੈ। ਇਹ ਨਵਾਂ ਰਸਤਾ ਜੋ ਕਿ ਸਾਰੀ ਧਰਤੀ ਦੇ ਉੱਤੇ ਕਿਸੇ ਨੇ ਦਸਿਆ ਹੀ ਨਹੀਂ ਸੀ, ਪਹਿਲੀ ਵਾਰੀ ਦੁਨੀਆਂ ਵਿਚ ਪੇਸ਼ ਕੀਤਾ ਗਇਆ। ਜੇਕਰ ਜਨਮ ਮਰਨ ਦੇ ਚਕਰ ਵਿਚੋਂ ਬਾਹਰ ਨਿਕਲਨ ਦਾ ਚਾਓ ਹੈ ਤਾਂ ਤੁਸੀਂ ਜੀਵਨ ਦੇ ਵਿਚੋਂ ਬਾਹਰ ਨਿਕਲ ਸਕਦੇ ਹੋ।

ਗੁਰਬਾਣੀ ਨੇ ਫੁਰਮਾਇਆ "ਹੁਕਮਿ ਰਜਾਈ ਚਲਣਾ", ਬਸ ਇਹ ਹੀ ਭੇਦ ਹੈ। ਜੇਕਰ ਜੀਵਨ ਉਸਦੇ ਹੁਕਮ ਵਿਚ ਰਹਿਕੇ ਗੁਜ਼ਾਰਿਆ ਜਾਵੇ ਤਾਂ ਇਹ ਝੂਠ ਦਾ ਪਰਦਾ ਆਪਣੇ ਆਪ ਹੀ ਗਿਰ ਜਾਏਗਾ। ਹੁਣ ਝਟ ਹੀ ਸਵਾਲ ਪੈਦਾ ਹੋ ਗਇਆ ਕਿ ਜਿਹੜਾ ਤੁਸਾਂ ਹੁਕਮ ਕਹਿ ਦਿਤਾ ਹੈ, ਉਹ ਕੀ ਹੈ, ਜਾਂ ਕਿਥੇ ਹੈ? ਇਸ ਸਵਾਲ ਦਾ ਜਵਾਬ ਆਇਆ ਕਿ "ਨਾਨਕ ਲਿਖਿਆ ਨਾਲਿ ॥" ਭਾਵ ਕਿ ਉਹ ਹੁਕਮ ਤੇਰੇ ਅੰਦਰ ਹੀ ਨਾਲ ਲਿਖ ਦਿਤਾ ਗਇਆ ਹੈ। ਉਹ ਹੁਕਮ ਤੇਰੇ ਅੰਦਰ ਛੁਪਿਆ ਬੈਠਾ ਹੈ। ਹੁਣ ਤੂੰ ਉਸ ਹੁਕਮ ਨੂੰ ਬੁਝਣਾ ਹੈ 'ਨਾਨਕ ਹੁਕਮੈ ਜੇ ਬੁਝੈ"। ਇਹ ਹੈ ਬੁਝਾਰਤ, ਇਹ ਮਿਸਟਰੀ (mystery) ਨਹੀਂ। ਖਿਆਲ ਕਰਨਾ mystery ਉਸ ਨੂੰ ਕਹਿਆ ਜਾ ਸਕਦਾ ਹੈ ਜੋ ਕਦੀ ਹਲ ਹੀ ਨਹੀਂ ਹੋ ਸਕਦੀ। mystery ਦਾ ਤਾਂ ਸਿਰਫ ਮਜ਼ਾ ਹੀ ਲਿਆ ਜਾ ਸਕਦਾ ਹੈ। ਪਰ ਇਸ ਹੁਕਮ ਦੀ ਪਾਲਨਾ ਕਿਸ ਤਰ੍ਹਾਂ ਹੋ ਸਕਦੀ ਹੈ, ਇਹ ਬੁਝਾਰਤ ਹਲ ਹੋ ਸਕਦੀ ਹੈ। ਹੁਕਮ ਕੀ ਹੈ ਅਤੇ ਕਿਵੇਂ ਪਹਿਚਾਨਿਆਂ ਜਾ ਸਕਦਾ ਹੈ ਉਸਦੇ ਕੁਝ ਵਿਸਥਾਰ ਲਈ ਅਗਲਾ ਅੰਕ ਸ਼ੁਰੂ ਹੋ ਗਇਆ:

ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥ ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥ ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥ ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥ ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥ ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥੨॥
(ਹਰ ਚੀਜ਼ ਜਿਸ ਹੁਕਮ ਮੁਤਾਬਿਕ ਬਣਦੀ ਹੈ ਉਸਨੂੰ ਸੰਪੂਰਨ ਤੌਰ ਤੇ ਬਿਆਨ ਨਹੀਂ ਕੀਤਾ ਜਾ ਸਕਦਾ। ਹਰ ਜੀਵ ਉਸਦੇ ਹੁਕਮ ਮੁਤਾਬਿਕ ਪੈਦਾ ਹੁੰਦਾ ਹੈ ਅਤੇ ਉਸਦੇ ਮੁਤਾਬਿਕ ਹੀ ਸਨਮਾਨ ਪ੍ਰਾਪਤ ਕਰਦਾ ਹੈ। ਉਚਾ, ਨੀਵਾਂ, ਸੁਖ, ਦੁਖ ਸਭ ਕੁਝ ਉਸਦੇ ਹੁਕਮ ਵਿਚ ਹੈ। ਕਈ ਦਾਤਾਂ ਨਾਲ ਭਰੇ ਪਏ ਹਨ ਅਤੇ ਕਈਆਂ ਨੂੰ ਭਟਕਣ ਦਾ ਹੁਕਮ ਹੈ। ਮੁਕਦੀ ਗਲ ਕਿ ਕੁਝ ਵੀ ਉਸਦੇ ਹੁਕਮ ਤੋਂ ਬਾਹਰ ਨਹੀਂ ਹੈ। ਜੋ ਇਸ ਬੁਝਾਰਤ ਨੂੰ ਬੁਝ ਲੈਂਦਾ ਹੈ ਉਹ "ਮੈਂ ਹਾਂ" ਕਹਿਣ ਜੋਗਾ ਨਹੀਂ ਰਹਿੰਦਾ। ਉਸ ਵਿਚੋਂ "ਮੈਂ" ਦੀ ਭਾਵਨਾ ਖ਼ਤਮ ਹੋ ਜਾਂਦੀ ਹੈ।)

"ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥"

ਗੁਰਬਾਣੀ ਵਿਚ ਥਾਂ-ਥਾਂ ਤੇ ਬੁਝਾਰਤਾਂ ਹਨ, ਜਿਵੇਂ ਕਿ ਹੁਕਮ ਦੀ ਗਲ ਸ਼ੁਰੂ ਕਰਕੇ ਨਾਲ ਹੀ ਕਹਿ ਦਿਤਾ ਹੈ 'ਹੁਕਮ ਨਾ ਕਹਿਆ ਜਾਈ'। ਪਰ ਜੇ ਹੁਕਮ ਕਹਿਆ ਹੀ ਨਹੀਂ ਜਾ ਸਕਦਾ ਤਾਂ ਇਸ ਬਾਰੇ ਗਲ ਹੀ ਛੇੜਨ ਦੀ ਕੀ ਲੋੜ ਹੈ? ਦਰਅਸਲ ਇਥੇ ਇਸ਼ਾਰਾ ਕੀਤਾ ਗਇਆ ਹੈ ਕਿ ਹੁਕਮ ਸਹੀ ਰੂਪ ਵਿਚ ਕਹਿਆ ਤੇ ਨਹੀਂ ਜਾ ਸਕਦਾ, ਪਰ ਉਸ ਬਾਰੇ ਕੁਝ ਇਸ਼ਾਰੇ ਕੀਤੇ ਜਾ ਸਕਦੇ ਹਨ। ਜਿਸ ਤਰ੍ਹਾਂ ਇਕ ਆਸ਼ਿਕ ਆਪਣੀ ਮਹਿਬੂਬ ਦੀ ਖ਼ੂਬਸੂਰਤੀ ਬਿਆਨ ਕਰਨ ਦੀ ਕੋਸ਼ਿਸ਼ ਕਰਦਾ ਹੈ ਤਾਂ ਉਹ ਕਹਿੰਦਾ ਹੈ ਕਿ ਉਸ ਦੇ ਵਾਲਾਂ ਵਿਚ ਮਸਿਆ ਆ ਜਾਂਦੀ ਹੈ, ਚੰਨ ਛੁਪ ਜਾਂਦਾ ਹੈ। ਜਿਵੇਂ ਸ਼ਿਵ ਕੁਮਾਰ ਬਟਾਲਵੀ ਨੇ ਕਹਿਆ ਹੈ "ਤੇਰੇ ਵਾਲਾਂ ਵਿਚ ਮਸਿਆਂ ਨੂੰ ਵੇਖ ਕੇ ਕਿੰਨੇ ਚੰਨ ਡੁਬ ਕੇ ਮਰੇ"। ਕੀ ਵਾਕਿਆ ਹੀ ਦੁਨੀਆਂ ਮਰਦੀ ਪਈ ਹੈ? ਕੀ ਵਾਕਿਆ ਹੀ ਚੰਨ ਵਾਲਾਂ ਵਿਚ ਛੁਪ ਸਕਦਾ ਹੈ? ਐਸਾ ਤੇ ਬਿਲਕੁਲ ਹੀ ਨਹੀਂ ਹੈ, ਪਰ ਉਹ ਉਸਦੀ ਖ਼ੂਬਸੂਰਤੀ ਨੂੰ ਬਿਆਨ ਕਰਨ ਦੇ ਲਈ ਇਕ ਸ਼ਬਦਾਂ ਦੀ ਤਸਵੀਰ ਬਣਾ ਰਹਿਆ ਹੈ ਕਿਉਂਕਿ ਉਹ ਬੇਵਸ ਹੈ। ਉਹ ਕਿਸ ਤਰ੍ਹਾਂ ਦਸੇ ਕਿ ਜਿਨ੍ਹਾਂ ਅਖਾਂ ਨਾਲ ਉਹ ਆਪਣੀ ਮਹਿਬੂਬ ਨੂੰ ਵੇਖ ਰਹਿਆ ਹੈ ਬਾਕੀ ਦੁਨੀਆਂ ਵੇਖ ਹੀ ਨਹੀਂ ਰਹੀ। ਜੇਕਰ ਸਰੀਰਕ ਖ਼ੂਬਸੂਰਤੀ ਇਸ ਧਰਤੀ ਤੇ ਇਕ ਕਵੀ ਦੇ ਲਈ ਬਿਆਨ ਕਰਨੀ ਇਤਨੀ ਮੁਸ਼ਕਲ ਹੋ ਜਾਂਦੀ ਹੈ ਤਾਂ ਕੀ ਤੁਸੀਂ ਇਕ ਬ੍ਰਹਮ ਗਿਆਨੀ ਦੀ ਅਵਸਥਾ ਨੂੰ ਸਮਝ ਸਕਦੇ ਹੋ ਜਿਹੜਾ ਕਿ ਪ੍ਰਮਾਤਮਾ ਨੂੰ ਦੇਖ ਰਹਿਆ ਹੈ ਤੇ ਉਸਨੂੰ ਬਿਆਨ ਕਰਨ ਦੀ ਕੋਸ਼ਿਸ਼ ਕਰ ਰਹਿਆ ਹੈ? ਇਸ ਲਈ ਉਹ ਕਹਿੰਦਾ ਹੈ ਕਿ ਮੈਂ ਤੁਹਾਨੂੰ ਕੁਝ ਇਸ਼ਾਰੇ ਕਰ ਦੇਂਦਾ ਹਾਂ ਕਿ ਜੋ ਤੇਰੇ ਨਾਲ ਲਿਖਿਆ ਹੋਇਆ ਹੁਕਮ ਹੈ, ਉਹ ਕਿਸ ਤਰ੍ਹਾਂ ਦਾ ਹੈ।

ਮਿਸਾਲ ਵਜੋਂ ਇਕ ਘਰ ਵਾਲੀ ਨੇ ਘਰ ਦੇ ਵਿਚ ਬੜੇ ਪਿਆਰ ਨਾਲ ਮਾਂਹਾਂ ਦੀ ਦਾਲ ਬਣਾਈ ਹੈ, ਨਾਲ ਨਰਮ ਨਰਮ ਰੋਟੀਆਂ ਲਾਹ ਦਿਤੀਆਂ ਹਨ। ਇਨਸਾਨ ਸਵਾਦ ਸਵਾਦ ਵਿਚ ਜ਼ਿਆਦਾ ਖਾ ਗਇਆ, ਹੁਣ ਸ਼ਾਮ ਨੂੰ ਮੰਜੇ ਤੇ ਲੰਮਾਂ ਵੀ ਨਹੀਂ ਪਇਆ ਜਾਂਦਾ। ਕੀ ਹੁਣ ਕਿਸੇ

ਡਾਕਟਰ ਨੂੰ ਪੁਛਣ ਦੀ ਲੋੜ ਹੈ ਕਿ ਮੰਜੇ ਤੇ ਲੰਮਾਂ ਕਿਉਂ ਨਹੀਂ ਪੈ ਸਕਦਾ? ਕਿਸੇ ਨੂੰ ਮਾਂਹਾਂ ਦੀ ਦਾਲ ਚੰਗੀ ਲਗਦੀ ਹੈ, ਜਿੰਨੀ ਮਰਜ਼ੀ ਖਾ ਜਾਏ ਉਸਨੂੰ ਕੁਝ ਵੀ ਨਹੀਂ ਹੁੰਦਾ। ਕਿਸੇ ਨੂੰ ਮਾਂਹਾਂ ਦੀ ਦਾਲ ਖਾਂਦਿਆਂ ਹੀ ਢਿਡ ਵਿਚ ਦਰਦ ਹੁੰਦੀ ਹੈ। ਭਾਵ ਕਿ ਇਹ ਸਭ ਕੁਝ ਹਰ ਇਕ ਦੇ ਅੰਦਰ ਹੈ। ਇਹ ਮਿਸਾਲ ਤਾਂ ਬੜੀ ਆਸਾਨ ਹੈ ਪਰ ਕਿਸੇ ਦੇ ਘਰ ਬਾਰ੍ਹਾਂ ਬਚੇ ਭਜੇ ਫਿਰਦੇ ਹਨ ਤੇ ਕਿਸੇ ਦੀ ਗੋਦ ਵਿਚ ਇਕ ਵੀ ਨਹੀਂ ਹੈ। ਕੀ ਇਹ ਉਸਦੀ ਬੇਇਨਸਾਫੀ ਹੈ? ਬਿਲਕੁਲ ਨਹੀਂ, ਇਹ ਉਸਦਾ ਹੁਕਮ ਹੈ। ਇਸਦੇ ਪਿਛੇ ਕੋਈ ਰਾਜ਼ ਹੈ। ਇਹ ਤੇ ਹੋ ਸਕਦਾ ਹੈ ਕਿ ਅਸੀਂ ਉਸ ਭੇਦ ਨੂੰ ਨਹੀਂ ਜਾਣਦੇ ਪਰ ਹੈ ਇਹ ਉਸਦਾ ਹੁਕਮ ਹੀ। ਕਿਸੇ ਨੂੰ ਸਾਰੀ ਉਮਰ ਸਿਰ ਦਰਦ ਨਹੀਂ ਹੋਈ, ਕੋਈ ਜੰਮਦਾ ਹੀ ਕੈਂਸਰ ਦਾ ਬਿਮਾਰ ਹੈ। ਇਹ ਨਾਲ ਲਿਖਿਆ ਹੋਇਆ ਉਸਦਾ ਹੁਕਮ ਹੈ। ਕਿਸੇ ਦੀ ਖੂਬਸੂਰਤੀ ਤੋਂ ਅਖਾਂ ਨਹੀਂ ਥਲੇ ਉਤਰ ਦੀਆਂ। ਕਿਸੇ ਵਲ ਵੇਖਣ ਨੂੰ ਜੀਅ ਨਹੀਂ ਕਰਦਾ, ਇਹ ਉਸਦਾ ਹੁਕਮ ਹੈ। ਸਭ ਕੁਝ ਤੇਰੇ ਨਾਲ ਲਿਖਿਆ ਆਇਆ ਹੈ, ਤੂੰ ਕੀ ਖਾਣਾ ਹੈ, ਤੂੰ ਕੀ ਪੀਣਾ ਹੈ, ਤੂੰ ਕਿਸ ਤਰ੍ਹਾਂ ਪਹਿਨਣਾ, ਤੂੰ ਕਿਸ ਤਰ੍ਹਾਂ ਸੌਣਾ, ਤੂੰ ਕਿਸ ਤਰ੍ਹਾਂ ਵਰਤਣਾ। ਤੂੰ ਸਮਾਜ ਵਿਚ ਕਿਸ ਤਰ੍ਹਾਂ ਰਹਿਣਾ, ਗੁਰੂ ਨਾਲ ਗਲ ਕਿਸ ਤਰ੍ਹਾਂ ਕਰਨੀ ਹੈ, ਪ੍ਰਮਾਤਮਾ ਨੂੰ ਕਿਸ ਤਰ੍ਹਾਂ ਮਿਲਣਾ ਹੈ, ਇਹ ਸਾਰਾ ਤੇਰੇ ਅੰਦਰ ਲਿਖਿਆ ਹੈ। ਬਸ ਉਹ ਤੈਨੂੰ ਅੰਦਰ ਨਜ਼ਰ ਨਹੀਂ ਆਉਂਦਾ ਕਿਉਂਕਿ,

"ਏਕਾ ਸੇਜ ਵਿਛੀ ਧਨ ਕੰਤਾ ॥ ਧਨ ਸੂਤੀ ਪਿਰੁ ਸਦ ਜਾਗੰਤਾ ॥ ਪੀਓ ਮਦਰੋ ਧਨ ਮਤਵੰਤਾ ॥ ਧਨ ਜਾਗੈ ਜੇ ਪਿਰੁ ਬੋਲੰਤਾ ॥" (ਪੰਨਾ ੭੩੭)

ਗੁਰਬਾਣੀ ਨੇ ਇਸ਼ਾਰਾ ਕੀਤਾ ਕਿ ਪ੍ਰਭੂ ਪਤੀ ਤਾਂ ਸਦਾ ਹੀ ਜਾਗਦਾ ਹੈ, ਉਸਨੂੰ ਮਿਲਣ ਵਿਚ ਕੋਈ ਅੜਚਣ ਨਹੀਂ ਹੈ ਪਰ ਜੀਵ ਇਸਤਰੀ ਹੀ ਇਕ ਗੂੜੇ ਨਸ਼ੇ ਵਿਚ ਸੁਤੀ ਪਈ ਹੈ। ਕਿਸੇ ਨੂੰ ਜਵਾਨੀ ਦਾ ਨਸ਼ਾ ਹੋ ਗਇਆ, ਕਿਸੇ ਨੂੰ ਦੌਲਤ ਦਾ ਨਸ਼ਾ ਹੋ ਗਇਆ, ਕਿਸੇ ਨੂੰ ਆਪਣੀ ਤਾਕਤ ਦਾ ਨਸ਼ਾ ਹੋ ਗਇਆ, ਕਿਸੇ ਨੂੰ ਆਪਣੇ ਭੈਣਾਂ-ਭਰਾਵਾਂ ਦਾ ਨਸ਼ਾ ਹੋ ਗਇਆ ਹੈ:

"ਕਿਸ ਹੀ ਧੜਾ ਕੀਆ ਮਿਤ੍ਰ ਸੁਤ ਨਾਲਿ ਭਾਈ ॥ ਕਿਸ ਹੀ ਧੜਾ ਕੀਆ ਕੁੜਮ ਸਕੇ ਨਾਲਿ ਜਵਾਈ ॥ ਕਿਸ ਹੀ ਧੜਾ ਕੀਆ ਸਿਕਦਾਰ ਚਉਧਰੀ ਨਾਲਿ ਆਪਣੈ ਸੁਆਈ ॥" (੩੬੬)

ਹਰ ਕੋਈ ਆਪਣੇ-ਆਪਣੇ ਨਸ਼ੇ ਵਿਚ ਸੌਂ ਗਇਆ ਹੈ। ਉਹ ਰੋਜ਼ ਉਠਾਉਂਦਾ ਹੈ, ਅਵਾਜ਼ਾਂ ਦਿੰਦਾ ਹੈ। ਉਹ ਕਦੀ ਗੁਰੂ ਨਾਨਕ ਦੇਵ ਜੀ ਦੇ ਮੂੰਹ ਤੇ ਬਹਿ ਜਾਂਦਾ ਹੈ, ਕਦੇ ਫਰੀਦ ਜੀ ਦੇ ਮੂੰਹ ਤੇ ਬਹਿ ਜਾਂਦਾ ਹੈ, ਕਦੀ ਉਹ ਕਬੀਰ ਜੀ ਦੇ ਮੂੰਹ ਤੇ ਬਹਿ ਜਾਂਦਾ ਹੈ ਅਤੇ ਆਵਾਜ਼ਾਂ ਦਿੰਦਾ ਹੈ ਕਿ ਭੋਲਿਆ ਇਹ ਕੀ ਕਰ ਰਹਿਆ ਹੈਂ। ਪਰ ਅਸੀਂ ਉਹ ਆਵਾਜ਼ ਸੁਣਨੀ ਹੀ ਨਹੀਂ, ਘੂਕ ਸੁਤੇ ਹੋਏ ਹਾਂ, ਜਾਗਣ ਦੀ ਤੜਪ ਹੀ ਨਹੀਂ।

"ਸਾਚੇ ਨਾਮ ਕੀ ਲਾਗੈ ਭੂਖ ॥
ਉਤੁ ਭੂਖੈ ਖਾਇ ਚਲੀਅਹਿ ਦੂਖ ॥" (ਪੰਨਾ ੯)

ਜੇ ਭੁਖ ਹੀ ਨਹੀਂ ਹੈ ਤਾਂ ਖਾਣਾ ਸਾਨੂੰ ਕਿਸੇ ਨੇ ਕਿਉਂ ਦੇਣਾ ਹੈ। ਜਦੋਂ ਹੋਰ ਰਸਾਂ ਦੇ ਨਾਲ ਸਾਰਾ ਜੀਵਨ ਭਰਿਆ ਪਇਆ ਹੈ ਤਾਂ ਇਸ ਰਸ ਨੂੰ ਲਭਣ ਦੀ ਕੀ ਲੋੜ ਹੈ?

"ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ ॥ ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ ॥ ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ ॥" (ਪੰਨਾ ੧੫)

ਕੰਨ ਰਸ, ਜੀਭਾ ਦਾ ਰਸ, ਚਮੜੀ ਦਾ ਰਸ, ਨਕ ਦਾ ਰਸ, ਅੰਖਾਂ ਦਾ ਆਦਿ ਸਾਰੇ ਛਡਣ ਨੂੰ ਜੀਅ ਨਹੀਂ ਕਰਦਾ ਇਸ ਕਰਕੇ ਜਿਹੜਾ ਹੁਕਮ ਅੰਦਰ ਹੈ ਉਹ ਸੁਣਾਈ ਨਹੀਂ ਦਿੰਦਾ। ਗੁਰਬਾਣੀ ਨੇ ਫਰਮਾਇਆ ਕਿ ਹੁਕਮ ਤਾਂ ਤੇਰੇ ਨਾਲ ਲਿਖਿਆ ਹੋਇਆ ਹੈ, ਇਸ ਹੁਕਮ ਕਰਕੇ ਹੀ ਸਾਰੀ ਸ੍ਰਿਸ਼ਟੀ ਬਣੀ ਹੈ। ਇਸਨੂੰ ਸਾਰਾ ਦਸਿਆ ਨਹੀਂ ਜਾ ਸਕਦਾ ਕਿਉਂਕਿ ਹੁਕਮ ਉਤਨਾ ਹੀ ਵਿਸ਼ਾਲ ਹੈ ਜਿਤਨੀ ਵਿਸ਼ਾਲ ਇਹ ਸ੍ਰਿਸ਼ਟੀ ਹੈ। ਹਰ ਇਕ ਦੀ ਆਪਣੀ-ਆਪਣੀ ਜ਼ਿੰਮੇਵਾਰੀ ਹੈ। ਸੂਰਜ ਦੀ ਜ਼ਿੰਮੇਵਾਰੀ ਹੈ ਕਿ ਇਤਨੀ ਤਪਸ਼ ਪਹੁੰਚਾਉਣੀ ਹੈ, ਚੰਨ ਦੀ ਜ਼ਿੰਮੇਵਾਰੀ ਇਤਨੀ ਠੰਡ ਹੈ, ਧਰਤੀ ਦੀ ਜ਼ਿੰਮੇਵਾਰੀ ਹੈ ਉਸਨੇ ਮਾਂ ਵਾਂਗੂ ਪਾਲਣਾ ਹੈ। ਕਿਸ-ਕਿਸ ਦਾ ਬਿਆਨ ਕੀਤਾ ਜਾਏ। ਕਿਸਤਰ੍ਹਾਂ ਦਸਿਆ ਜਾਏ ਕਿ ਹੁਕਮ ਕਿਥੇ-ਕਿਥੇ ਫੈਲਿਆ ਹੋਇਆ ਹੈ। ਸਾਰਾ ਕਹਿਆ ਹੀ ਨਹੀਂ ਜਾ ਸਕਦਾ।

"ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥"

ਇਸ ਤੁਕਨੂੰ ਹੁਕਮੀ ਹੋਵਨਿ ਜੀ ਨਾ ਪੜ੍ਹਿਆ ਕਰੋ ਬਲਕਿ ਜੀਆ ਕਰਕੇ ਪੜ੍ਹਿਆ ਕਰੋ ਭਾਵ ਕਿ ਅਗੇ ਲਗੇ 'ਐੜੇ' ਦਾ ਖਿਆਲ ਕਰੋ। ਜੀਵ ਦਾ ਆਉਣਾ ਤੇ ਜੀਵ ਦਾ ਜਾਣਾ ਸਾਰਾ ਇਸ ਸੰਸਾਰ ਵਿਚ ਸੁਖ ਦੁਖ ਦਾ ਕਾਰਨ ਬਣ ਗਇਆ ਹੈ। ਜੇ ਕੋਈ ਆਇਆ ਤਾਂ ਅਸਾਂ ਖੁਸ਼ੀ ਮਨਾ ਲਈ ਹੈ ਜੇ ਕੋਈ ਗਇਆ ਹੈ ਤਾਂ ਅਸਾਂ ਦੁਖ ਮਨਾ ਲਇਆ ਹੈ। ਏਸ ਧਰਤੀ ਉੱਤੇ ਐਸੇ ਵੀ ਲੋਕ ਹਨ ਜਿਹੜੇ ਜਦ ਜੀਵ ਆਉਂਦਾ ਹੈ ਤਾਂ ਉਹ ਦੁਖ ਮਨਾਉਂਦੇ ਹਨ ਅਤੇ ਜਦੋਂ ਜਾਂਦਾ ਹੈ ਤਾਂ ਉਹ ਖੁਸ਼ੀ ਮਨਾਉਂਦੇ ਹਨ। ਭਾਵ ਕਿ ਉਹ ਸਾਡੇ ਤੋਂ ਬਿਲਕੁਲ ਉਲਟ ਕਰਦੇ ਹਨ। ਉਹਨਾਂ ਦਾ

ਵਿਸ਼ਵਾਸ ਹੈ ਕਿ ਜਦੋਂ ਪ੍ਰਮਾਤਮਾ ਨਾਲੋਂ ਆਤਮਾ ਵਿਛੜ ਗਈ ਹੈ ਤਾਂ ਬੜੀ ਦੁਖ ਦੀ ਗਲ ਹੈ। ਪਰ ਜਦੋਂ ਜੀਵ ਮਰ ਜਾਂਦਾ ਹੈ ਤਾਂ ਉਹ ਕਹਿੰਦੇ ਹਨ ਕਿ ਵਾਪਸ ਮਿਲ ਗਇਆ ਹੈ ਇਹ ਬੜੀ ਖੁਸ਼ੀ ਦੀ ਗਲ ਹੈ। ਹਰ ਇਕ ਦਾ ਵੇਖਣ ਦਾ ਨਜ਼ਰੀਆ ਅਲਗ ਹੈ ਪਰ ਇਥੇ ਗੁਰਬਾਣੀ ਇਕ ਹੋਰ ਵਿਚਾਰ ਪੇਸ਼ ਕਰਦੀ ਹੈ।

ਇਹ ਕਹਿੰਦੀ ਹੈ ਕਿ ਜੀਵ ਇਥੇ ਆਉਣ ਕਰਕੇ ਨਹੀਂ ਵਿਛੜਿਆ, ਵਿਛੜਿਆ ਹੈ ਜਦੋਂ ਉਸਨੇ ਆਪਣੇ ਆਪ ਨੂੰ ਪ੍ਰਮਾਤਮਾ ਨਾਲੋਂ ਅਲਗ ਸਮਝ ਲਿਆ ਹੈ, ਜਦੋਂ "ਮੈਂ" ਦਾ ਪਰਦਾ ਓੜ੍ਹ ਲਿਆ ਹੈ। ਵਿਛੜਿਆ ਪ੍ਰਭੂ ਕਰਕੇ ਨਹੀਂ ਹੈ, ਵਿਛੜਿਆ ਆਪਣੀ ਜ਼ਿਦ ਕਰਕੇ ਹੈ, ਪ੍ਰਮਾਤਮਾ ਨੇ ਕਿਸੇ ਨੂੰ ਆਪਣੇ ਨਾਲੋਂ ਨਹੀਂ ਵਿਛੋੜਿਆ। ਉਹ ਤੇ ਸਗੋਂ ਸਾਡੇ ਸਭਦੇ ਅੰਦਰ ਬੈਠਾ ਹੋਇਆ ਹੈ। ਇਸੇ ਕਰਕੇ ਫਰੀਦ ਜੀ ਨੇ ਹਥ ਖੜ੍ਹਾ ਕਰਕੇ ਦੁਨੀਆਂ ਨੂੰ ਕਹਿਆ ਕਿ ਭੋਲਿਓ ਇਹ ਮੰਜਿਲ ਦੂਰ ਕਿਤੇ ਨਹੀਂ ਹੈ,

"ਆਜੁ ਮਿਲਾਵਾ ਸੇਖ ਫਰੀਦ
ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ ॥" (ਪੰਨਾ ੪੮੮)

ਭਾਵ ਕਿ ਅਜ ਹੀ ਮਿਲਾਪ ਹੋ ਸਕਦਾ ਹੈ ਜੇਕਰ ਸਾਡੇ ਵਿਚਾਰ ਜੋ ਕੂੰਜਾਂ ਵਾਂਗ ਬਾਹਰ ਉਡਦੇ ਫਿਰਦੇ ਹਨ ਉਹ ਰੁਕ ਜਾਣ। ਮਨ ਵਿਚ ਜਿਨ੍ਹਾਂ ਵਿਚਾਰਾਂ ਨੇ ਅੰਦਰ ਸ਼ੋਰ ਮਚਾਇਆ ਹੋਇਆ ਹੈ, ਇਹਨਾਂ ਨੂੰ ਬੰਦ ਕਰਕੇ ਮਨ ਨੂੰ ਇਕ ਥਾਂ ਤੇ ਟਿਕਾ ਤਾਂ ਪ੍ਰਮਾਤਮਾ ਹੁਣੇ ਹੀ ਤੇਰੇ ਸਾਹਮਣੇ ਹੈ। ਤੈਨੂੰ ਇਹ ਗਲ ਸੁਣਾਈ ਦਿੰਦੀ ਹੀ ਨਹੀਂ, ਹੁਕਮ ਨੂੰ ਸਮਝਣ ਦੇ ਲਈ ਅੰਦਰ ਝਾਤੀ ਮਾਰਨੀ ਪਵੇਗੀ, ਬਾਹਰ ਜਾ ਕੇ ਤੈਨੂੰ ਕਿਸੇ ਨੂੰ ਪੁਛਣ ਦੀ ਲੋੜ ਨਹੀਂ, ਕਿਉਂਕਿ ਹੁਕਮ ਤੇਰੇ ਨਾਲ ਲਿਖਿਆ ਹੋਇਆ ਹੈ, ਹੁਕਮ ਤੇਰੇ ਅੰਦਰ ਹੈ। ਉਸਦੀ ਕੁਦਰਤ ਵਿਚ ਸਾਰੇ ਜੀਵ ਉਸਦੇ ਹੁਕਮ ਮੁਤਾਬਿਕ ਹਨ ਅਤੇ ਹਰ ਇਕ ਨੂੰ ਇਹ ਵਡਿਆਈ ਉਸਦੇ ਹੁਕਮ ਮੁਤਾਬਿਕ ਹੈ। ਅਗਰ ਕੋਈ ਸਰੀਰ ਇਨਸਾਨ ਦਾ ਹੈ ਤੇ ਕੋਈ ਸਰੀਰ ਜਾਨਵਰ ਦਾ ਹੈ ਤਾਂ ਇਹ ਉਸਦੇ ਹੁਕਮ ਕਰਕੇ ਹੈ, ਕਿਸੇ ਦੀ ਸ਼ਿਫਾਰਸ਼ ਕਰਕੇ ਨਹੀਂ ਹੈ।

"ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥"

ਉਸਦੇ ਹੁਕਮ ਮੁਤਾਬਿਕ ਹਰ ਤਰ੍ਹਾਂ ਦੇ ਜੀਵਾਂ ਵਿਚ ਵੀ ਕੋਈ ਉਚਾ ਤੇ ਕੋਈ ਨੀਵਾਂ ਹੈ। ਪਥਰਾਂ ਵਿਚ ਕੋਇਲਾ ਵੀ ਹੈ ਅਤੇ ਹੀਰਾ ਵੀ ਹੈ। ਭਾਂਵੇਂ ਦੋਂਵੇ ਹੀ ਪਥਰ ਹਨ ਪਰ ਦੋਂਵਾਂ ਦੀ ਕੀਮਤ ਵਿਚ ਬਹੁਤ ਅੰਤਰ ਹੈ। ਕੋਇਲਾ ਪੈਸਿਆਂ ਦੇ ਮੁਲ ਵਿਚ ਹੈ ਅਤੇ ਹੀਰਾ ਲਖਾਂ ਦੇ ਮੁਲ ਵਿਚ ਹੈ। ਪੰਛੀਆਂ ਵਿਚ ਗਿਲਝ (ਤੁਲਟੁਰਏ) ਵੀ ਹੈ ਅਤੇ ਹੰਸ ਵੀ ਹੈ। ਇਕ ਮਰੇ ਹੋਏ ਜਾਨਵਰ ਦੀਆਂ ਹਡੀਆਂ ਤੋਂ ਬਚਿਆ ਹੋਇਆ ਮਾਸ ਨੋਚਕੇ ਖਾਂਦੀਆਂ ਹਨ ਤੇ ਇਕ ਦੁਧ ਤੇ ਪਾਣੀ ਨੂੰ ਅਲਗ ਕਰਕੇ ਖਾਂਦਾ ਹੈ। ਜਾਨਵਰਾਂ ਵਿਚ ਸੂਰ ਵੀ ਹੈ ਅਤੇ ਸ਼ੇਰ, ਘੋੜਾ, ਅਤੇ ਗਾਏ ਵੀ ਹੈ। ਇਨਸਾਨਾਂ ਵਿਚ ਹਿਟਲਰ, ਨਾਦਰ ਸ਼ਾਹ, ਅਤੇ ਔਰੰਗਜ਼ੇਬ ਵਰਗੇ ਹਨ ਅਤੇ ਭਗਤ ਕਬੀਰ, ਸ਼ੇਖ ਫਰੀਦ, ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਵੀ ਹਨ। ਪਰ ਇਹਨਾਂ ਸਭ ਦੀਆਂ ਬਦੀਆਂ ਅਤੇ ਖੂਬੀਆਂ ਸਭ ਉਸਦੇ ਹੁਕਮ ਵਿਚ ਹਨ। ਕੰਡਾ ਅਤੇ ਫੁਲ ਦੋਂਵੇ ਉਸਦੇ ਬਣਾਏ ਹੋਏ, ਉਸਦੇ ਹੁਕਮ ਵਿਚ ਆਪਣਾ ਆਪਣਾ ਪਾਰਟ (ਪਓਰਟ) ਅਦਾ ਕਰ ਰਹੇ ਹਨ। ਕੰਡੇ ਦੇ ਹਿਸੇ ਜੋ ਖਰਵਾਪਨ ਹੈ, ਜੋ ਯਾਤਰੀਆਂ ਨੂੰ ਦੁਖ ਦੇਣ ਵਾਲੀ ਆਦਤ ਹੈ, ਇਹ ਪ੍ਰਮਾਤਮਾ ਦੀ ਹੀ ਦੇਣ ਹੈ, ਉਸਨੇ ਜਾਣ ਬੁਝ ਕੇ ਆਪਣੇ ਆਪ ਨੂੰ ਐਸਾ ਨਹੀਂ ਬਣਾਇਆ। ਭਗਤ ਕਬੀਰ ਜੀ ਉਸਦੇ ਪ੍ਰਸਾਦ ਦਾ ਸਦਕਾ ਬ੍ਰਹਮ ਗਿਆਨ ਨੂੰ ਪ੍ਰਾਪਤ ਹਨ, ਭਾਵ ਕੀ ਹਰ ਚੰਗਿਆਈ ਅਤੇ ਹਰ ਬੁਰਿਆਈ ਉਸੇ ਦੀ ਹੀ ਬਣਾਈ ਹੋਈ ਕੁਦਰਤ ਦੇ ਹਿਸੇ ਹਨ, ਕਿਉਂਕਿ ਰਾਤ ਬਿਨਾਂ ਦਿਨ ਨਹੀਂ ਅਤੇ ਦਿਨ ਬਿਨਾਂ ਰਾਤ ਨਹੀਂ। ਇਹ ਹੀ ਉਸਦੀ ਲੀਲ੍ਹਾ ਹੈ। ਜੀਵਨ ਦੋ ਹੀ ਪਹਿਲੂਆਂ ਵਿਚ ਚਲਦਾ ਹੈ। ਸੁਖ ਤੇ ਦੁਖ ਉਸੇ ਦੇ ਬਨਾਏ ਹੋਏ ਹਨ। ਇਹ ਇਕ ਜੀਵਨ ਦੇ ਦੋ ਪਾਸੇ ਹਨ, ਜਿਸ ਤਰ੍ਹਾ ਇਕ ਪਾਸੇ ਵਾਲਾ ਸਿਕਾ ਨਹੀਂ ਹੋ ਸਕਦਾ ਇਸੇ ਤਰ੍ਹਾਂ ਇਕ ਪਹਿਲੂ ਨਾਲ ਜੀਵਨ ਦੀ ਕਹਾਣੀ ਨਹੀਂ ਚਲ ਸਕਦੀ। ਇਹ ਸਭ ਕੁਝ ਉਸਦਾ ਬਣਾਇਆ ਹੋਇਆ ਨਿਜ਼ਾਮ ਹੈ।

"ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥"

ਭਗਤ ਜਨੁ ਵੀ ਹਨ ਅਤੇ ਮਾਇਆ ਵਿਚ ਡੁਬੇ ਹੋਏ ਵੀ ਹਨ, ਇਹ ਉਸਦੇ ਹੁਕਮ ਵਿਚ ਖੇਡ੍ਹ ਹੋ ਰਹੀ ਹੈ। ਭਗਤ ਜਨੁ ਉਸਦੀ ਕ੍ਰਿਪਾ ਦੇ ਪਾਤਰ ਬਣ ਚੁਕੇ ਹਨ ਪਰ ਮਾਇਆ ਦਾ ਆਨੰਦ ਭੋਗਣ ਵਾਲੇ ਅਜੇ ਜੂੰਨਾਂ ਵਿਚ ਭਉਂਦੇ ਪਏ ਹਨ। ਇਹ ਉਸੇ ਦੀ ਬਖਸ਼ਿਸ਼ ਹੈ ਕਿ ਭਗਤ ਜਨਾਂ ਦੀ ਘਾਲ ਥਾਇ ਪੈ ਗਈ ਹੈ ਅਤੇ ਉਹ ਪ੍ਰਵਾਨ ਹੋ ਗਏ ਹਨ। ਇਹ ਉਸੇ ਦਾ ਹੁਕਮ ਹੈ ਕਿ ਮਾਇਆ ਭੋਗਣ ਵਾਲਿਆ ਨੂੰ ਆਵਣ ਜਾਣ ਦੇ ਚਕਰ ਵਿਚ ਘੁੰਮਣਾ ਪਏਗਾ। ਇਹ ਖੇਲ੍ਹ ਕਿਸੇ ਆਮ ਇਨਸਾਨ ਦਾ ਬਣਾਇਆ ਹੋਇਆ ਨਹੀਂ ਹੈ ਕਿ ਇਸਤੇ ਕਿੰਤੂ ਕੀਤਾ ਜਾ ਸਕੇ ਜਾਂ ਇਸ ਵਿਚ ਕੋਈ ਤਬਦੀਲੀ ਲਿਆਂਦੀ ਜਾ ਸਕੇ। ਇਹ ਹੁਕਮ ਅਟਲ ਹੈ, ਸਦੀਵੀ ਹੈ।

"ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥"

ਭਾਵ ਕਿ ਪ੍ਰਮਾਤਮਾ ਦੀ ਬਣਾਈ ਹੋਈ ਸਾਰੀ ਕਾਇਨਾਤ ਵਿਚ ਕੁਝ ਵੀ ਉਸਦੇ ਹੁਕਮ ਤੋਂ ਬਾਹਰ ਨਹੀਂ ਹੈ। ਉਸਦੀ ਦੁਨੀਆਂ ਵਿਚ ਅਨਹੋਣੀ ਸ਼ਬਦ ਹੈ ਹੀ ਨਹੀਂ। ਜੋ ਵੀ ਹੋਇਆ ਹੈ ਉਸਦੀ ਮਰਜ਼ੀ ਮੁਤਾਬਿਕ ਹੀ ਹੋਇਆ ਹੈ। ਇਸੇ ਕਰਕੇ ਗੁਰਬਾਣੀ ਨੇ ਗਵਾਹੀ ਦਿਤੀ ਹੈ:

"ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥
ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀਂ ਕੋਇ ॥" (ਪੰਨਾ ੧੪੨੯)

ਅਸੀਂ ਇਹ ਸ਼ਲੋਕ ਅਕਸਰ ਕਿਸੇ ਦੇ ਅਕਾਲ ਚਲਾਣੇ ਸਮੇਂ ਪੜ੍ਹਦੇ ਹਾਂ ਪਰ ਇਸਦਾ ਭਾਵ ਬਹੁਤ ਗਹਿਰਾ ਹੈ। ਗੁਰਬਾਣੀ ਇਸ਼ਾਰਾ ਕਰ ਰਹੀ ਹੈ ਕਿ ਇਸ ਸ੍ਰਿਸ਼ਟੀ ਵਿਚ ਕੁਝ ਵੀ ਅਨਹੋਣੀ ਨਹੀਂ ਹੋ ਸਕਦੀ। ਜੋ ਵੀ ਹੈ ਉਹ ਉਸਦੇ ਹੁਕਮ ਵਿਚ ਹੀ ਹੈ। ਅਨਹੋਣੀ ਸ਼ਬਦ ਸਿਰਫ ਇਨਸਾਨ ਦੇ ਦਿਮਾਗ਼ ਦੀ ਆਪਣੀ ਹੀ ਕਾਢ ਹੈ, ਪਰ ਉਸਦੀ ਦੁਨੀਆਂ ਵਿਚ ਇਹ ਅਖਰ ਹੈ ਹੀ ਨਹੀਂ। ਇਕ ਇਕ ਪਤਾ ਵੀ ਉਸਦੇ ਹੁਕਮ ਦੇ ਬਾਹਰ ਨਹੀਂ ਹਿਲ ਸਕਦਾ।

"ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥੨॥"

ਇਸ ਤੁਕ ਦਾ ਪ੍ਰਚਲਤ ਪਾਠ ਹੈ: 'ਹਉਮੈ ਕਹੈ ਨਾ ਕੋਇ'। ਇਹ ਪਦ ਛੇਦ ਸਾਡੇ ਕੋਲੋਂ ਸਹੀ ਨਹੀਂ ਹੋਇਆ। "ਹਉਮੈ" ਸ਼ਬਦ ਦੇ ਦੋ ਹਿਸੇ ਹਨ ਪਹਿਲਾ ਹੈ 'ਹਉ' ਜਿਸਤੋਂ ਭਾਵ ਹੈ ਹੰਗਤਾ, ਹੰਕਾਰ; ਅਤੇ ਦੂਜਾ ਹੈ "ਮੈਂ" ਜਿਸਤੋਂ ਭਾਵ ਹੈ ਕਰਤਾ ਹੋਣ ਦਾ ਅਹਿਸਾਸ, ਜਾਂ ਕਰਤਾ ਦਾ ਭਾਵ। ਇਹ ਦੋਵੇਂ ਅਖਰ ਅਲਗ ਕਰਨ ਨਾਲ ਇਹਨਾ ਦਾ ਗਹਿਰਾ ਭਾਵ ਖੁਲ੍ਹ ਜਾਏਗਾ। ਆਸਾ ਦੀ ਵਾਰ ਵਿਚ ਗੁਰਬਾਣੀ ਨੇ ਹੰਗਤਾ ਦੀ ਲਿਸਟ ਦਿਤੀ ਹੈ:

"ਸਲੋਕ ਮਃ ੧ ॥ ਹਉ ਵਿਚਿ ਆਇਆ ਹਉ ਵਿਚਿ ਗਇਆ ॥ ਹਉ ਵਿਚਿ ਜੰਮਿਆ ਹਉ ਵਿਚਿ ਮੁਆ ॥ ਹਉ ਵਿਚਿ ਦਿਤਾ ਹਉ ਵਿਚਿ ਲਇਆ ॥ ਹਉ ਵਿਚਿ ਖਟਿਆ ਹਉ ਵਿਚਿ ਗਇਆ ॥ ਹਉ ਵਿਚਿ ਸਚਿਆਰੁ ਕੂੜਿਆਰੁ ॥ ਹਉ ਵਿਚਿ ਪਾਪ ਪੁੰਨ ਵੀਚਾਰੁ ॥ ਹਉ ਵਿਚਿ ਨਰਕਿ ਸੁਰਗਿ ਅਵਤਾਰੁ ॥ ਹਉ ਵਿਚਿ ਹਸੈ ਹਉ ਵਿਚਿ ਰੋਵੈ ॥ ਹਉ ਵਿਚਿ ਭਰੀਐ ਹਉ ਵਿਚਿ ਧੋਵੈ ॥ ਹਉ ਵਿਚਿ ਜਾਤੀ ਜਿਨਸੀ ਖੋਵੈ ॥ ਹਉ ਵਿਚਿ ਮੂਰਖੁ ਹਉ ਵਿਚਿ ਸਿਆਣਾ ॥ ਮੋਖ ਮੁਕਤਿ ਕੀ ਸਾਰ ਨ ਜਾਣਾ ॥ ਹਉ ਵਿਚਿ ਮਾਇਆ ਹਉ ਵਿਚਿ ਛਾਇਆ ॥ ਹਉਮੈ ਕਰਿ ਕਰਿ ਜੰਤ ਉਪਾਇਆ ॥ ਹਉਮੈ ਬੂਝੈ ਤਾ ਦਰੁ ਸੂਝੈ ॥ ਗਿਆਨ ਵਿਹੂਣਾ ਕਥਿ ਕਥਿ ਲੂਝੈ ॥ ਨਾਨਕ ਹੁਕਮੀ ਲਿਖੀਐ ਲੇਖੁ ॥ ਜੇਹਾ ਵੇਖਹਿ ਤੇਹਾ ਵੇਖੁ ॥" (ਪੰਨਾ ੪੬੬)

ਇਥੇ ਸਾਰੀ 'ਹਉ' ਦੀ ਗਲ ਚਲ ਰਹੀ ਹੈ। ਜਿਸ ਦਿਨ ਹੁਕਮ ਦੀ ਗਲ ਸਮਝ ਵਿਚ ਆ ਗਈ, ਉਸ ਦਿਨ ਇਹ ਬੁਝਾਰਤ ਵੀ ਬੁਝ ਲਈ ਜਾਏਗੀ ਕਿ ਹਉਮੈਂ ਕਿਸ ਤਰ੍ਹਾਂ ਬਣਦੀ ਹੈ। ਉਸਦਾ ਪਹਿਲਾ ਹਿਸਾ ਹੈ "ਹਉ" ਅਤੇ ਦੂਜਾ ਹਿਸਾ ਹੈ 'ਮੈਂ'। "ਮੈਂ" ਤੋਂ ਭਾਵ ਹੈ ਕਰਤਾ ਦੀ ਭਾਵਨਾ, ਮੈਂ ਇਹ ਕਰਦਾ ਹਾਂ ਦਾ ਅਹਿਸਾਸ, ਇਕ ਤਰ੍ਹਾਂ ਦੀ identity ('I am') ਸੋ ਜੇਕਰ ਜੀਵ "ਸਭ ਕੁਝ ਹੋ ਰਿਹਾ ਹੈ, ਕੀਤਾ ਨਹੀਂ ਜਾ ਰਿਹਾ" ਦੀ ਭਾਵਨਾ ਨਾਲ ਕਰਮ ਕਰਦਾ ਹੈ ਤਾਂ ਹੰਕਾਰ ਨਹੀਂ ਬਣਦਾ। "ਮੈਂ ਕਰਤਾ ਹਾਂ" ਦਾ ਅਹਿਸਾਸ ਇਕ ਭੁਲੇਖਾ ਹੀ ਹੈ। ਸੰਸਾਰ ਵਿਚ 'ਮੈਂ' ਨੂੰ ਸਿਰਫ ਸਮਾਜਿਕ ਸਹੂਲਤਾ ਲਈ ਬਣਾਇਆ ਗਇਆ ਸੀ, ਪਰ 'ਮੈਂ' ਹੈ ਨਹੀਂ, ਇਕ ਇਕ ਲਿਲੂਸੌਨ ਹੈ। ਇਨਸਾਨ ਪੈਦਾ ਹੋਇਆ ਤਾਂ ਇਕ ਸਹੂਲੀਅਤ ਲਈ ਉਸਦਾ ਨਾਮ ਰਖ ਦਿਤਾ ਗਇਆ। ਪਰ ਨਾਮ ਤਾਂ ਇਨਸਾਨ ਨਹੀਂ ਹੈ, ਨਾਮ ਤੇ ਇਕ ਨਿਸ਼ਾਨੀ ਹੈ, ਇਕ (ਸ਼ੇਮਬੋਲ) ਹੈ, ਇਹ ਇਕ reflection ਹੈ, ਇਕ ਸਾਇਆ ਹੈ, ਅਤੇ ਸਾਏ ਨੂੰ ਹੀ ਸਹੀ ਸਮਝ ਲਿਆ ਗਇਆ ਹੈ। ਜਿੰਨਾਂ ਚਿਰ ਇਹ ਸਚਾਈ ਯਾਦ ਰਹੇ ਉਤਨਾ ਚਿਰ 'ਹਉ' ਨਾਲ ਨਹੀਂ ਜੁੜਦੀ, ਹੰਗਤਾ ਨਾਲ ਨਹੀਂ ਜੁੜਦੀ। ਪਰ ਜਿਸ ਵੇਲੇ 'ਹਉ' ਤੇ 'ਮੈਂ' ਜੁੜ ਜਾਂਦੇ ਹਨ, ਫਿਰ ਉਹ ਗਲ ਜੀਵ ਦੇ ਹਿਰਦੇ ਵਿਚ ਗਹਿਰੀ ਚਲੀ ਜਾਂਦੀ ਹੈ। ਇਸ ਕਰਕੇ ਬਾਣੀ ਨੇ ਇਸ਼ਾਰਾ ਕੀਤਾ ਸੀ: "ਨਾਨਕ ਹੁਕਮੈ ਜੇ ਬੁਝੈ ਤ ਹਉ ਮੈ ਕਹੈ ਨ ਕੋਇ।" ਫਿਰ ਆਪਣੇ ਆਪ ਨੂੰ ਕਹਿਣ ਵਾਲੀ ਗਲ ਨਹੀਂ ਕਿਉਂਕਿ ਹੁਕਮ ਦੀ ਸਮਝ ਆ ਗਈ ਹੈ ਕਿ ਜੋ ਹੋ ਰਿਹਾ ਹੈ ਉਹ ਹੀ ਕਰ ਰਿਹਾ ਹੈ। ਇਹ ਕੇਵਲ ਲਗਦਾ ਹੈ ਕਿ ਐਥੇ ਬੈਠਾ ਇਨਸਾਨ ਕੁਝ ਕਹਿ ਰਿਹਾ ਹੈ ਅਤੇ ਉਥੇ ਬੈਠਾ ਕੋਈ ਸੁਣ ਰਿਹਾ ਹੈ। ਜਦੋਂ ਉਹ ਬੁਝਾਰਤ ਬੁਝੀ ਜਾਂਦੀ ਹੈ ਤਾਂ ਪਤਾ ਲਗਦਾ ਹੈ ਕਿ:

"ਕਥਤਾ ਬਕਤਾ ਸੁਨਤਾ ਸੋਈ ॥
ਆਪੁ ਬੀਚਾਰੇ ਸੁ ਗਿਆਨੀ ਹੋਈ ॥" (ਪੰਨਾ ੧੫੨)

ਹੁਕਮ ਸਮਝ ਲਿਆ ਜਾਂਦਾ ਹੈ ਤਾਂ ਇਹ ਜਿਹੜਾ 'ਮੈਂ' ਦਾ 'ਹਉ' ਦੇ ਨਾਲ ਬੰਧਨ ਹੈ ਉਸਦਾ ਰਿਸ਼ਤਾ ਟੁਟ ਜਾਂਦਾ ਹੈ। ਹੁਣ 'ਮੈਂ' ਕਹਿਣ ਵਾਲਾ ਕੋਈ ਨਹੀਂ ਰਹਿ ਗਇਆ। ਹੁਣ 'ਹਉ' ਗ਼ਾਇਬ ਹੋ ਹੀ ਗਈ, ਕਿਉਂਕਿ ਹੁਕਮ ਬੁਝਿਆ ਗਇਆ, ਬੁਝਾਰਤ ਬੁਝ ਲਈ ਗਈ ।

## (ਅੰਕ ੩)

ਪਿਛੇ ਅਸੀਂ ਹੁਕਮ ਦੇ ਬਾਰੇ ਕੁਝ ਗਲਾਂ ਵਿਚਾਰੀਆਂ ਸਨ। ਗੁਰਬਾਣੀ ਨੇ ਉਥੇ ਫੈਸਲਾ ਦਿਤਾ ਸੀ "ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥" ਇਹ ਇਕ ਬੜੀ ਸਵਾਦਲੀ ਬੁਝਾਰਤ ਹੈ। ਪਹਿਲੇ ਅੰਕ ਵਿਚ ਸਿਖਿਆ ਆਈ ਕਿ ਉਸਦੇ ਹੁਕਮ ਵਿਚ ਜੀਵਨ ਗੁਜ਼ਾਰਨਾ ਸ਼ੁਰੂ ਕਰ ਅਤੇ ਦੂਜੇ ਅੰਕ ਵਿਚ ਫੈਸਲਾ ਦੇ ਦਿਤਾ ਕਿ ਉਸਦੇ ਹੁਕਮ ਦੇ ਬਾਹਰ ਕੁਝ ਹੋ ਹੀ ਨਹੀਂ ਸਕਦਾ। ਜੇਕਰ ਦੂਜੇ ਅੰਕ ਦਾ ਫੈਸਲਾ ਅਟਲ ਹੈ ਤਾਂ ਫਿਰ ਪਹਿਲੇ ਅੰਕ ਦੀ ਸਿਖਿਆ ਦਾ ਕੀ ਮਤਲਬ? ਜਦ ਕੋਈ ਵੀ ਜੀਵ ਉਸਦੇ ਹੁਕਮ ਤੋਂ ਬਾਹਰ ਜਾ ਹੀ ਨਹੀਂ ਸਕਦਾ ਤਾਂ ਫਿਰ ਇਹ ਕਿਉਂ ਕਹਿਣਾ ਕਿ ਉਸਦੀ ਰਜ਼ਾ ਦੇ ਮੁਤਾਬਿਕ ਚਲ? ਇਹ ਬ੍ਰਹਮ ਗਿਆਨ ਦੀਆਂ ਅੜਾਉਣੀਆਂ ਹਨ ਇਸੇ ਕਰਕੇ ਇਸਨੂੰ ਇਕ ਬੁਝਾਰਤ (ਹੁਕਮੈ ਜੇ ਬੁਝੈ) ਕਹਿਆ ਗਇਆ ਹੈ। ਆਓ ਇਸ ਬੁਝਾਰਤ ਨੂੰ ਹਲ ਕਰਨ ਦਾ ਯਤਨ ਰਲਕੇ ਕਰੀਏ।

ਅਸੀਂ ਇਹ ਸਾਰੇ ਸਮਝ ਚੁਕੇ ਹਾਂ ਕਿ ਜੀਵਨ ਪ੍ਰਮਾਤਮਾ ਦਾ ਬਣਾਇਆ ਹੋਇਆ ਇਕ ਖੇਲ੍ਹ ਹੈ, ਇਹ ਇਕ ਲੀਲ੍ਹਾ ਹੈ, ਇਹ ਇਕ ਡਰਾਮਾ ਹੈ। ਹਰ ਖੇਲ੍ਹ ਦੇ ਖਿਲਾੜੀ ਲਈ ਕੁਝ ਅਸੂਲ ਹੁੰਦੇ ਹਨ। ਜੇਕਰ ਖਿਲਾੜੀ ਖੇਲ੍ਹ ਦੇ ਅਸੂਲਾਂ ਨੂੰ ਤੋੜਦਾ ਹੈ ਤਾਂ ਉਸਨੂੰ ਕੋਈ ਨ ਕੋਈ ਜੁਰਮਾਨਾ ਭਰਨਾ ਪੈਂਦਾ ਹੈ। ਜੇਕਰ ਉਹ ਖੇਲ੍ਹ ਦੇ ਆਸੂਲਾਂ ਦੀ ਉਲੰਘਣਾ ਕੀਤੇ ਬਗ਼ੈਰ ਖੇਡ੍ਹਦਾ ਹੈ ਤਾਂ ਉਸਨੂੰ ਕੋਈ ਨ ਕੋਈ ਇਨਾਮ ਹਾਸਲ ਹੁੰਦਾ ਹੈ ਖੇਲ੍ਹ ਦਾ ਅਸੂਲ ਤੋੜਨਾ ਜਾਂ ਮੰਨਣਾ ਉਸਦੀ ਆਪਣੀ ਮਰਜ਼ੀ ਤੇ ਨਿਰਭਰ ਹੈ। ਇਸ ਵਿਚ ਖੇਲ੍ਹ ਨੂੰ ਬਨਾਉਣ ਵਾਲਾ ਕੋਈ ਹਿਸਾ ਨਹੀਂ ਪਾ ਸਕਦਾ ਪਰ ਇਨਾਮ ਅਤੇ ਸਜ਼ਾ ਦੋਂਵੇ ਹੀ ਖੇਲ੍ਹ ਬਨਾਉਣ ਵਾਲੇ ਦੇ ਨੀਯਤ ਕੀਤੇ ਹੋਏ ਹਨ ਸੋ ਖਿਲਾੜੀ ਭਾਵੇ ਕੁਝ ਵੀ ਚੁਣੇ, ਖੇਲ੍ਹ ਬਨਾਉਣ ਵਾਲੇ ਦੀ ਮਰਜ਼ੀ ਦੇ ਉਲਟ ਕੁਝ ਨਹੀਂ ਚੁਣ ਸਕਦਾ। ਹਰ ਅਸੂਲ, ਹਰ ਜੁਰਮਾਨਾ, ਅਤੇ ਹਰ ਇਨਾਮ ਖੇਲ੍ਹ ਦੇ ਕਰਤਾ ਨੇ ਪਹਿਲਾਂ ਹੀ ਚੁਣਕੇ ਸਭ੍ਹਨੂੰ ਦਸ ਦਿਤਾ ਹੋਇਆ ਹੈ। ਇਸੇਤਰ੍ਹਾਂ ਹੀ ਪ੍ਰਮਾਤਮਾ ਨੇ ਜੀਵਨ ਦਾ ਖੇਲ੍ਹ ਰਚਕੇ ਉਸਦੇ ਕੁਝ ਅਸੂਲ ਬਣਾ ਦਿਤੇ ਹਨ। ਹਰ ਜੀਵ ਨੂੰ ਪੂਰੀ ਅਜ਼ਾਦੀ ਹੈ ਕਿ ਉਹਨਾਂ ਅਸੂਲਾਂ ਮੁਤਾਬਿਕ ਜੋ ਮਰਜ਼ੀ ਚੁਣ ਲਵੇ। ਇਸਨੂੰ ਅੰਗਰੇਜ਼ੀ ਭਾਸ਼ਾ ਵਿਚ (ਢਰੲੲਦੋਮ ੋਡ ਛਹੋਚਿੲ) ਜਾਂ ਚੋਣ ਦੀ ਆਜ਼ਾਦੀ ਕਹਿਆ ਜਾਂਦਾ ਹੈ। ਇਨਸਾਨ ਉਹ ਕਰਮ ਵੀ ਚੁਣ ਸਕਦਾ ਹੈ ਜਿਸ ਨਾਲ ਉਹ ਪ੍ਰਮਾਤਮਾ ਦੀ ਨਦਰ ਦਾ ਪਾਤਰ ਬਣ ਸਕੇ ਅਤੇ ਉਹ ਕਰਮ ਵੀ ਚੁਣ ਸਕਦਾ ਹੈ ਜਿਸ ਨਾਲ ਉਸ ਮਾਇਆ ਵਿਚ ਹੋਰ ਗਹਿਰਾ ਫਸ ਜਾਵੇ। ਪਰ ਉਹ ਦੋਵੇਂ ਕਰਮ ਅਤੇ ਉਹਨਾਂ ਦਾ ਫਲ ਉਸੇ ਦੇ ਹੀ ਨੀਯਤ ਕੀਤੇ ਹੋਏ ਹਨ ਸੋ ਕੋਈ ਜੀਵ ਉਸਦੇ ਡੀਜ਼ਾਇਨ ਤੋਂ ਬਾਹਰ ਨਹੀਂ ਜਾ ਸਕਦਾ। ਸੋ ਜੇਕਰ ਮਾਇਆ ਦੀ ਨਿਗਾਹ ਨਾਲ ਵੇਖੀਏ ਤਾਂ ਹਰ ਜੀਵ ਨੂੰ ਹਰ ਤਰ੍ਹਾਂ ਦੀ ਚੋਣ ਕਰਨ ਦੀ ਪੂਰੀ ਆਜ਼ਾਦੀ ਹੈ ਸੋ ਪਹਿਲੇ ਅੰਕ ਵਿਚ ਗੁਰਬਾਣੀ ਸਿਖਿਆ ਦੇਂਦੀ ਹੈ ਕਿ ਐਸੀ ਚੋਣ ਕਰ ਜਿਸ ਨਾਲ ਉਸਦੇ ਨੇੜੇ ਹੋ ਸਕੇਂ। ਉਸ ਹੁਕਮ ਨੂੰ ਜੋ ਤੇਰੇ ਨਾਲ ਲਿਖਿਆ ਹੈ ਪਹਿਚਾਨ ਅਤੇ ਉਸ ਮੁਤਾਬਿਕ ਜੀਵਨ ਦੀਆਂ ਚੋਣਾ ਕਰ। ਪਰ ਜੇਕਰ ਅਧਿਆਤਮਿਕ ਨਿਗਾਹ ਨਾਲ ਉਹਨਾਂ ਚੋਣਾ ਨੂੰ ਦੇਖੀਏ ਤਾਂ ਸਾਰੀਆਂ ਹੀ ਉਸਦੇ ਹੁਕਮ ਮੁਤਾਬਿਕ ਹਨ, ਇਕ ਵੀ ਫੈਸਲਾ ਐਸਾ ਨਹੀਂ ਕੀਤਾ ਜਾ ਸਕਦਾ ਜੋ ਉਸਦੇ ਹੁਕਮ ਦੇ ਉਲਟ ਹੋਵੇ। ਮਿਸਾਲ ਵਜੋਂ ਜੋ ਵਕਤ ਗੁਜ਼ਰ ਗਇਆ ਹੈ ਉਸਨੂੰ ਇਨਸਾਨ ਚਾਹੇ ਵੀ ਤਾਂ ਵਾਪਸ ਨਹੀਂ ਕਰ ਸਕਦਾ। ਪ੍ਰਮਾਤਮਾ ਨੇ ਇਹ ਚੋਣ ਬਣਾਈ ਹੀ ਨਹੀਂ। ਇਹ ਉਸਦਾ ਹੁਕਮ ਹੈ ਕਿ ਜੋ ਚੋਣ ਕਰ ਲਈ ਗਈ ਹੈ ਉਸਨੂੰ ਵਾਪਸ ਨਹੀਂ ਕੀਤਾ ਜਾ ਸਕਦਾ, ਉਸਦਾ ਫਲ ਜੋ ਵੀ ਨੀਯਤ ਕੀਤਾ ਗਇਆ ਹੈ ਉਹ ਭੁਗਤਨਾ ਹੀ ਪਵੇਗਾ। ਇਹ ਉਸਦਾ ਹੁਕਮ ਹੈ। ਜੀਵ ਇਹ ਨਹੀਂ ਕਹਿ ਸਕਦਾ ਕਿ ਹੁਣ ਉਸਨੂੰ ਸਮਝ ਆ ਗਈ ਹੈ ਸੋ ਉਹ ਇਸ ਚੋਣ ਨੂੰ ਵਾਪਸ ਲੈਣਾ ਚਾਹੁੰਦਾ ਹੈ। ਸੋ ਪਹਿਲੇ ਅੰਕ ਵਿਚ ਸਹੀ ਚੋਣ ਕਰਨ ਦੀ ਰਾਏ ਦਿਤੀ ਗਈ ਹੈ ਅਤੇ ਦੂਸਰੇ ਅੰਕ ਵਿਚ ਯਾਦ ਦਿਲਾਇਆ ਗਇਆ ਹੈ ਕਿ ਉਸਦੇ ਬਣਾਏ ਕਾਨੂੰਨਾਂ ਨੂੰ ਕੋਈ ਜੀਵ ਤੋੜ ਨਹੀਂ ਸਕਦਾ। ਇਸ ਵਿਚਾਰ ਨੂੰ ਤੀਸਰੇ ਅੰਕ ਵਿਚ ਹੋਰ ਖੁਲਾਸਾ ਕਰਕੇ ਦਸਿਆ ਹੈ ਕਿ ਇਹ ਜਾਣਦੇ ਹੋਏ ਕਿ ਉਹ ਬੇਅੰਤ ਹੈ, ਜੀਵ ਉਸਦੇ ਗੁਣਾ ਦਾ ਵਰਨਨ ਕਰਨ ਦੀ ਕੋਸ਼ਿਸ ਨਹੀਂ ਛਡਦਾ। ਹੁਣ ਜਰਾ ਅਗਲੇ ਪਦੇ ਵਲ ਧਿਆਨ ਦੇਈਏ:

ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥ ਗਾਵੈ ਕੋ ਦਾਤਿ ਜਾਣੈ ਨੀਸਾਣੁ ॥ ਗਾਵੈ ਕੋ ਗੁਣ ਵਡਿਆਈਆ ਚਾਰ ॥ ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥ ਗਾਵੈ ਕੋ ਸਾਜਿ ਕਰੇ ਤਨੁ ਖੇਹ ॥ ਗਾਵੈ ਕੋ ਜੀਅ ਲੈ ਫਿਰਿ ਦੇਹ ॥ ਗਾਵੈ ਕੋ ਜਾਪੈ ਦਿਸੈ ਦੂਰਿ ॥ ਗਾਵੈ ਕੋ ਵੇਖੈ ਹਾਦਰਾ ਹਦੂਰਿ ॥ ਕਥਨਾ ਕਥੀ ਨ ਆਵੈ ਤੋਟਿ ॥ ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥ ਦੇਦਾ ਦੇ ਲੈਦੇ ਥਕਿ ਪਾਹਿ ॥ ਜੁਗਾ ਜੁਗੰਤਰਿ ਖਾਹੀ ਖਾਹਿ ॥ ਹੁਕਮੀ ਹੁਕਮੁ ਚਲਾਏ ਰਾਹੁ ॥ ਨਾਨਕ ਵਿਗਸੈ ਵੇਪਰਵਾਹੁ ॥੩॥

(ਉਸਦੇ ਗੁਣਾ ਨੂੰ ਉਹ ਗਾਵੇ ਜਿਸ ਵਿਚ ਐਸੀ ਸ਼ਕਤੀ ਹੈ, ਭਾਵ ਉਸਦੇ ਗੁਣ ਗਾਏ ਹੀ ਨਹੀਂ ਜਾ ਸਕਦੇ। ਪਰ ਜਿਸ ਜੀਵ ਨੇ ਵੀ ਉਸਨੂੰ ਗਾਇਆ ਉਸਨੇ ਆਪਣੇ ਕਿਸੇ ਸਵਾਰਥ ਕਰਕੇ ਹੀ ਗਾਇਆ ਹੈ। ਕਿਸੇ ਨੂੰ ਉਸ ਕੋਲੋਂ ਦਾਤਾਂ ਚਾਹੀਦੀਆਂ ਹਨ, ਕਿਸੇ ਨੂੰ ਸੋਹਣੇ ਗੁਣ ਚਾਹੀਦੇ ਹਨ, ਕਿਸੇ ਨੂੰ ਕਠਿਨ ਗਿਆਨ ਦੀ ਸ਼ਕਤੀ ਚਾਹੀਦੀ ਹੈ, ਕਿਸੇ ਨੂੰ ਮੌਤ ਦਾ ਡਰ ਹੈ ਅਤੇ ਕਿਸੇ ਨੂੰ ਜਨਮ ਮਰਨ ਦੇ ਫੇਰ ਦਾ ਫਿਕਰ ਹੈ, ਕੋਈ ਉਸਨੂੰ ਆਪਣੇ ਤੋਂ ਅਲਗ ਸਮਝਦਾ ਹੈ ਅਤੇ ਕੋਈ ਆਪਣੇ ਹੀ ਅੰਦਰ ਛੁਪਿਆ ਸਮਝਦਾ ਹੈ। ਅਨੇਕਾਂ ਪਰਕਾਰ ਨਾਲ ਉਸਨੂੰ ਗਾਇਆ ਗਇਆ ਹੈ ਜਿਸਦਾ ਕਿ ਕੋਈ ਅੰਤ ਹੀ ਨਹੀਂ। ਉਹ ਜੁਗਾਂ ਜੁਗਾਂ ਤੋਂ ਬੇਸ਼ੁਮਾਰ ਦਾਤਾਂ ਵੰਡ ਰਿਹਾ ਹੈ ਜਿੰਨ੍ਹਾਂ ਨੂੰ ਲੈਣ ਵਾਲੇ ਹੀ ਹਾਰ ਜਾਂਦੇ ਹਨ। ਸਭ ਨਿਜ਼ਾਮ ਉਸਦੇ ਹੁਕਮ ਵਿਚ ਹੈ ਜੋ ਕਿ ਆਪਣੀ ਇਸ ਕਿਰਤ ਵਿਚ ਸਦਾ ਹੀ ਬੇਪਰਵਾਹ ਅਤੇ ਖੇੜੇ ਵਿਚ ਰਹਿੰਦਾ ਹੈ।)

ਜੇਕਰ ਇਹਨਾ ਤੁਕਾਂ ਨੂੰ ਉਪਰਲੀ ਨਿਗਾਹ ਨਾਲ ਪੜ੍ਹੀਏ ਤਾਂ ਇਹਨਾ ਦੋਵੇਂ ਗਲਾਂ ਦਾ ਆਪਸ ਵਿਚ ਸਬੰਧ ਦਿਖਾਈ ਨਹੀਂ ਦੇਵੇਗਾ ਕਿਉਂਕਿ ਗਲ 'ਹਉਮੈ' ਦੀ ਚਲ ਰਹੀ ਸੀ ਤੇ ਅਗੇ ਤੁਕਾਂ ਆ ਗਈਆਂ ਹਨ 'ਗਾਵੈ ਕੋ ਤਾਣੁ'। ਪਹਿਲੇ ਅੰਕ ਵਿਚ ਦਸਿਆ ਕਿ ਤੂੰ ਜਪਣਾ ਹੈ, ਅਗੇ ਦਸਿਆਂ ਕਿ ਕਿਸ ਨੂੰ ਜਪਣਾ ਹੈ। ਫਿਰ ਦਸਿਆ ਕਿ ਅਜ ਤਕ ਜੋ ਵੀ ਪਰਮ ਅਵਸਥਾ ਹਾਸਲ ਕਰਨ ਦੇ ਰਸਤੇ ਦਸੇ ਗਏ ਹਨ ਉਹ ਕੀ

ਹਨ ਅਤੇ ਉਹਨਾਂ ਵਿਚ ਕੀ ਖਤਰੇ ਹਨ, ਜਿਵੇਂ ਕਿ ਪਵਿਤ੍ਰਤਾ ਦੀ ਨਿਸ਼ਾਨੀ ਸਿਰਫ ਸਰੀਰ ਦੀ 'ਸੁਚਤਾ' ਬਣ ਗਈ (ਤੀਰਥ ਇਸ਼ਨਾਨ)। ਸ਼ਾਂਤ ਰਹਿ ਕੇ ਭਗਤੀ ਕਰਨੀ (ਧਿਆਨ ਮਾਰਗ) ਸਿਰਫ ਮੋਨ ਵਰਤ ਬਣਕੇ ਰਹਿ ਗਇਆ, ਗਿਆਨ ਮਾਰਗ ਸਿਰਫ ਵਿਚਾਰਾਂ ਕਰਨੀਆਂ ਤੇ ਬਹਿਸਾਂ ਕਰਨੀਆਂ ਬਣਕੇ ਰਹਿ ਗਇਆ, ਸੰਜਮ ਰਖਣਾ (ਜੋਗ ਮਤ) ਸਿਰਫ ਭੁਖਾਂ ਕਟਣੀਆਂ ਬਣਕੇ ਰਹਿ ਗਇਆ। ਗ੍ਰਹਿਸਥ ਦੇ ਵਿਚ ਰਹਿੰਦਿਆਂ ਹੋਇਆਂ ਪ੍ਰਮਾਤਮਾ ਤਕ ਪਹੁੰਚਣ ਲਈ ਕੋਈ ਸਹੀ ਸਾਧਨ ਹੀ ਨ ਬਚਿਆ।

ਗੁਰਬਾਣੀ ਨੇ ਇਸ ਸਮਸਿਆ ਦਾ ਹਲ ਦਸਿਆ ਕਿ 'ਹੁਕਮ' ਨੂੰ ਸਮਝਣ ਦੀ ਕੋਸ਼ਿਸ਼ ਕਰ ਤੇ ਹੁਕਮ ਦੇ ਮੁਤਾਬਕ ਚਲਣਾ ਸਿਖ। ਇਹ ਪਹਿਲਾ ਸਬਕ ਸੀ। ਉਸਤੋਂ ਬਾਦ ਇਹ ਦਸਿਆ ਕਿ ਹੁਕਮ ਅਸਲ ਵਿਚ ਕੀ ਹੈ ਇਹ ਪੂਰੀ ਤਰ੍ਹਾਂ ਦਸਿਆ ਨਹੀਂ ਜਾ ਸਕਦਾ ਪਰ ਥੋੜ੍ਹਾ ਜਿਹਾ ਇਸ਼ਾਰਾ ਕੀਤਾ ਜਾ ਸਕਦਾ ਹੈ। ਜਿਸ ਦਿਨ ਤੂੰ ਉਸ ਇਸ਼ਾਰੇ ਨੂੰ ਸਮਝ ਕੇ ਹਿਰਦੇ ਵਿਚ ਵਸਾਇਆ ਤੇ ਹੁਕਮ ਦਾ ਭੇਦ ਤੈਨੂੰ ਖੁਲ੍ਹਿਆ ਉਸ ਦਿਨ ਤੋਂ ਤੇਰੀ ਹੰਗਤਾ (ਹੰਕਾਰ) ਦਾ ਜਿਹੜਾ ਤੇਰੇ ਉਤੇ ਬੋਝ ਹੈ ਉਹ ਘਟਣਾ ਸ਼ੁਰੂ ਹੋ ਜਾਏਗਾ। 'ਹਉਂ' ਤੇ 'ਮੈਂ' ਦਾ ਸਬੰਧ (link) ਟੁਟ ਜਾਏਗਾ। ਇਸਤੋਂ ਅਗੇ ਹੁਣ 'ਹਉਂ' ਤੇ 'ਮੈਂ' ਦਾ ਰਿਸ਼ਤਾ ਤੋੜਨ ਦਾ ਸਾਧਨ ਕੀ ਹੈ ਉਸਦਾ ਹੋਰ ਖੁਲਾਸਾ ਕੀਤਾ ਜਾਏਗਾ। ਗੁਰਬਾਣੀ ਫਰਮਾ ਰਹੀ ਹੈ ਕਿ ਬਹੁਤ ਸਾਰੇ ਲੋਕਾਂ ਨੇ ਇਸ ਸਬੰਧ ਨੂੰ ਤੋੜਨ ਦੀਆਂ ਕੋਸ਼ਿਸ਼ਾਂ ਕੀਤੀਆਂ ਹਨ। ਇਸ ਦੀਆਂ ਕੁਝ ਮਿਸਾਲਾਂ ਦੇਣ ਲਈ ਅਗਲਾ ਅੰਕ ਸ਼ੁਰੂ ਹੋ ਗਇਆ।

ਤੇ ਸ਼ਬਦ ਆਇਆ 'ਗਾਵੈ ਕੋ ਤਾਨ', ਇਥੇ ਸਾਨੂੰ ਭੁਲੇਖਾ ਪੈ ਗਇਆ ਕਿਉਂਕਿ ਅਖਰ ਹੈ 'ਗਾਉਣਾ' ਤੇ ਸਾਰੇ ਤਰਜਮੇ (translations) ਕੀਤੇ ਗਏ ਹਨ ਕਿ ਕੋਈ ਤੈਨੂੰ ਇਸ ਤਰ੍ਹਾਂ ਗਾ ਰਿਹਾ ਹੈ ਕੋਈ ਉਸ ਤਰ੍ਹਾਂ ਗਾ ਰਿਹਾ ਹੈ ਹਾਲਾਂਕਿ ਇਥੇ ਗਾਉਣ ਦੀ ਕੋਈ ਗਲ ਹੀ ਨਹੀਂ ਹੋ ਰਹੀ। ਇਹ ਬਾਣੀ ਦੇ ਭੇਦ ਹਨ ਜੋ ਕਿ ਬਾਣੀ ਵਿਚੋਂ ਹੀ ਖੋਜ ਕਰਨ ਤੇ ਲਭਦੇ ਹਨ। ਉਸ ਹੰਗਤਾ ਨੂੰ ਤੋੜਨ ਦੇ ਲਈ ਜਾਂ ਹਉਮੈ ਤੋਂ ਬਚਣ ਦੇ ਲਈ ਜੋ ਤਰ੍ਹਾਂ-ਤਰ੍ਹਾਂ ਦੇ ਤਰੀਕੇ ਅਪਣਾਏ ਗਏ ਸਨ ਉਹਨਾਂ ਲਈ ਅਖਰ ਵਰਤਿਆ ਗਇਆ ਹੈ 'ਗਾਵਹਿ'। ਇਹ ਆਮ ਕਹਾਵਤ ਹੈ ਕਿ ਜਦ ਕੋਈ ਇਕੋ ਗਲ ਨੂੰ ਬਾਰ ਬਾਰ ਦੁਹਰਾਈ ਜਾਏ ਤਾਂ ਕਿਹਾ ਜਾਂਦਾ ਕਿ ਉਹ ਤੇ ਬਸ ਇਕੋ ਹੀ ਗੀਤ ਗਾਈ ਜਾਂਦਾ ਹੈ। ਇਥੇ ਜੋ ਗਾਉਣਾ ਹੈ ਉਸ ਦੀ ਪਰੀਭਾਸ਼ਾ ਬਾਣੀ ਨੇ ਇਸ ਤਰ੍ਹਾਂ ਦਿਤੀ ਹੈ:

ਸਲੋਕ ਮਹਲਾ ੯ ॥ ਗੁਨ ਗੋਬਿੰਦ ਗਾਇਓ ਨਹੀਂ ਜਨਮੁ ਅਕਾਰਥ ਕੀਨੁ ॥ ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ ॥੧॥
(ਪੰਨਾ ੧੪੨੬)

ਭਾਵ ਤੂੰ ਉਸਨੂੰ ਗਾਇਆ ਹੀ ਨਹੀਂ, ਇਸ ਤਰ੍ਹਾਂ ਨਾਲ ਜਨਮ ਬੇਕਾਰ ਚਲਾ ਜਾ ਰਿਹਾ ਹੈ। ਜੋ ਅਜ ਕਲ ਸਵੇਰੇ ਸ਼ਾਮ ਵਾਜੇ ਤਬਲੇ ਕੁਟੇ ਜਾ ਰਹੇ ਹਨ ਉਸਨੂੰ ਗੁਰਬਾਣੀ ਗਾਉਣਾ ਨਹੀਂ ਮੰਨਦੀ। ਅਗਲੀ ਤੁਕ ਵਿਚ ਗੁਰਬਾਣੀ ਸਹੀ ਗਾਉਣ ਬਾਰੇ ਇਸ਼ਾਰਾ ਕਰਦੀ ਹੈ। ਅਗਲਾ ਸ਼ਬਦ ਹੈ 'ਕਹੁ' ਭਾਵ ਕਿ ਉਸ ਦੇ ਸ਼ਬਦ ਨੂੰ ਬਾਰ-ਬਾਰ ਕਹਿਣਾ, ਉਹ ਹੈ ਗਾਉਣਾ ਉਹ ਹੈ ਭਗਤੀ 'ਕਹੁ'। ਕੀ ਕਹਾਂ? ਜਿਹੜਾ ਅਖਰ ਨਾਨਕ ਨੇ ਕਿਹਾ ਸੀ 'ਕਹੁ ਨਾਨਕ' ਕਿਉਂਕਿ ਇਹ ਹੀ ਹਰੀ ਦਾ ਸਹੀ ਭਜਨ ਹੈ, 'ਹਰ ਭਜੁ ਮਨਾ'। ਉਸ ਦੇ ਇਕ ਅਖਰ ਨੂੰ ਕਮਾਉਣ ਨੂੰ ਗਾਉਣਾ ਕਿਹਾ ਹੈ। ਔਰ ਕਿਸ ਢੰਗ ਨਾਲ ਕਮਾਉਣਾ? 'ਜਿਹ ਬਿਧਿ ਜਲ ਕਉ ਮੀਨੁ'। ਜਿਸ ਤਰ੍ਹਾਂ ਮਛਲੀ ਦੀ ਮਜਬੂਰੀ ਹੈ ਕਿ ਉਹ ਪਾਣੀ ਵਿਚੋ ਇਕ ਸੈਕੰਡ (second) ਵੀ ਬਾਹਰ ਨਹੀਂ ਰਹਿ ਸਕਦੀ। ਜੇਕਰ ਜੀਵ ਇਸਤਰੀ ਇਸ ਤਰ੍ਹਾਂ ਨਾਲ ਗੁਣ ਗਾਉਣ ਦੇ ਕਾਬਲ ਹੋ ਜਾਏ ਤਾਂ ਕਿ ਜੇ ਉਸਨੂੰ ਇਕ ਵਾਰ ਵੀ ਵਾਹਿਗੁਰੂ ਕਹਿਣਾ ਭੁਲ ਜਾਏ ਤਾਂ ਉਸਦੀ ਜਾਨ ਨਿਕਲ ਜਾਏ ਤਾਂ ਇਹ ਉਸਦੇ ਸਹੀ ਗੁਨ ਗਾਉਣੇ ਕਹਿਲਾ ਸਕਦੇ ਹਨ। ਇਸੇ ਵਿਚਾਰ ਬਾਰੇ ਕਬੀਰ ਜੀ ਨੇ ਕਿਹਾ ਸੀ:

"ਜਬ ਲਗੁ ਤਾਗਾ ਬਾਹਉ ਬੇਹੀ ॥
ਤਬ ਲਗੁ ਬਿਸਰੈ ਰਾਮੁ ਸਨੇਹੀ ॥" (ਪੰਨਾ ੫੨੪)

ਭਾਵ ਕਿ "ਮੈਂ" ਜਿਸ ਵੇਲੇ ਖਡੀ ਨੂੰ ਤਾਣਾ-ਪੇਟਾ ਪਾਉਂਦਾ ਹਾਂ ਤਾਂ ਇਧਰੋਂ ਖਡੀ ਨੂੰ ਸਟ ਮਾਰਦਾ ਹਾਂ ਤਾਂ ਰਾਮ ਕਹਿ ਹੋ ਜਾਂਦਾ ਹੈ, ਜਦ ਉਧਰੋਂ ਸਟ ਮਾਰਦਾ ਤਾਂ ਰਾਮ ਕਹਿ ਹੋ ਜਾਂਦਾ ਹੈ। ਪਰ ਜਦੋਂ ਉਸ ਨਾਲੀ ਵਿਚੋਂ ਧਾਗਾ ਮੁਕ ਜਾਂਦਾ ਹੈ ਤੇ ਮੈਨੂੰ ਸੂਈ ਨੂੰ ਧਾਗਾ ਪਾਉਣਾ ਪੈਂਦਾ ਹੈ। ਜਿਸ ਵੇਲੇ ਸੂਈ ਦੀ ਛੋਟੀ ਜਿਹੀ ਮੋਰੀ ਦੇ ਵਿਚ ਮੈਂ ਧਾਗਾ ਪਾਉਂਦਾ (ਬਾਹਉ = ਬਹਾਉਨਾ) ਤਾਂ ਮੈਨੂੰ ਸਾਹ ਰੋਕਣਾ ਪੈਂਦਾ ਹੈ। ਸੁਆਣੀਆਂ ਇਸ ਗਲ ਨੂੰ ਜਾਣਦੀਆਂ ਹਨ ਕਿ ਜਦੋਂ ਧਾਗਾ ਬਾਰੀਕ ਸੂਈ ਵਿਚ ਪਾਉਣ ਲਗੀਏ ਤੇ ਜੇ ਸਾਹ ਲਈਏ ਤਾਂ ਹਥ ਕੰਬ ਜਾਂਦਾ ਹੈ। ਇਸ ਕਰਕੇ ਸਾਹ ਨੂੰ ਰੋਕ ਕੇ ਨੀਝ ਲਗਾ ਕੇ ਧਾਗਾ ਪਾਉਣਾ ਪੈਂਦਾ ਹੈ। ਕਬੀਰ ਜੀ ਫੁਰਮਾਂਦੇ ਹਨ ਕਿ ਮੈਨੂੰ ਕੁਝ ਸੈਕੰਡ ਲਈ ਜਦੋਂ ਆਪਣਾ ਸਾਹ ਰੋਕਣਾ ਪੈਂਦਾ ਹੈ ਤੇ ਮੇਰੀ ਜਾਨ ਨਿਕਲ ਜਾਂਦੀ ਹੈ ਕਿਉਂਕਿ "ਮੈਂ" ਰਾਮ ਨਹੀਂ ਕਹਿ ਸਕਦਾ, ਮੇਰਾ ਧਿਆਨ ਸੂਈ ਦੀ ਮੋਰੀ ਵਿਚ ਹੈ, ਪ੍ਰਮਾਤਮਾ ਵਿਚ ਨਹੀਂ ਰਹਿ ਜਾਂਦਾ। ਇਹ ਹੈ 'ਜਿਹ ਬਿਧਿ ਜਲ ਕਉ ਮੀਨੁ' ਦੀ ਅਵਸਥਾ। ਦੂਸਰੇ ਅੰਕ ਵਿਚ ਗੁਰਬਾਣੀ ਨੇ ਹਾਉਮੇਂ ਵਲ ਇਸ਼ਾਰਾ ਕੀਤਾ ਸੀ ਅਤੇ ਤੀਸਰੇ ਅੰਕ ਵਿਚ ਜੋ 'ਹਉ' ਤੇ "ਮੈਂ" ਦਾ ਰਿਸ਼ਤਾ ਤੋੜਨ ਦੀ ਕੋਸ਼ਿਸ਼ ਕੀਤੀ ਗਈ ਸੀ ਉਸ ਵਲ ਇਸ਼ਾਰਾ ਕਰ ਰਹੀ ਹੈ।

ਲੋਕਾਂ ਨੇ ਉਸ ਨੂੰ ਗਾਇਆ ਹੈ ਪਰ ਇਹ ਉਸ ਦੀ ਭਗਤੀ ਨਹੀਂ ਹੈ ਕਿਉਂਕਿ ਹਰ ਇਕ ਨੇ 'ਮੈਂ' ਪਹਿਲਾਂ ਰਖ ਲਈ ਜੈਸੇ ਕਿ ਮੈਂ ਭਗਤੀ ਕਰਨ ਲਗਾ ਹਾਂ। ਪ੍ਰਮਾਤਮਾ ਨੂੰ ਪਾਉਣ ਲਈ ਜੇਕਰ 'ਮੈਂ' ਪਹਿਲਾਂ ਰਖੀ ਗਈ ਤਾਂ ਜਿਸ ਨੂੰ ਮਾਰਨਾ ਸੀ ਉਹੀ ਅਗੇ ਲਗ ਕੇ ਤੁਰ ਪਈ

ਹੈ। ਕੀ ਮੇਰੇ ਕੋਲ ਭਗਤੀ ਕਰਨ ਦੀ ਸ਼ਕਤੀ ਹੈ? ਕੀ "ਮੈਂ" ਆਪਣੀ ਸ਼ਕਤੀ ਦਾ ਸਦਕਾ ਭਗਤੀ ਕਰ ਸਕਦਾ ਹਾਂ? 'ਤਾਣੁ' ਦਾ ਮਤਲਬ ਹੈ ਸ਼ਕਤੀ (energy), ਕੁਵਤ, ਹਿੰਮਤ। ਪਹਿਲਾ ਕਦਮ ਹੀ ਗ਼ਲਤ ਚੁਕਿਆ ਗਇਆ। ਜਿਸਨੇ ਵੀ ਭਗਤੀ ਸ਼ੁਰੂ ਕੀਤੀ, ਉਸਨੇ ਪਹਿਲਾਂ ਇਹ ਧਾਰ ਲਿਆ ਕਿ 'ਮੈਂ' ਭਗਤੀ ਕਰਨ ਲਗਾ ਹਾਂ। ਉਸਦੇ ਮਨ ਵਿਚ ਇਹ ਨਹੀਂ ਆਇਆ ਕਿ ਉਹ ਮੇਰੇ ਕੋਲੋਂ ਭਗਤੀ ਕਰਵਾ ਰਿਹਾ ਹੈ। ਉਸਨੂੰ ਇਹ ਯਾਦ ਨਹੀਂ ਰਿਹਾ ਕਿ ਉਹ ਨਾਮ ਜਪਵਾ ਰਿਹਾ ਹੈ। ਉਸਨੂੰ ਇਹ ਯਾਦ ਰਿਹਾ ਕਿ ਮੈਂ ਨਾਮ ਜਪ ਰਿਹਾ ਹਾਂ। ਬਾਣੀ ਨੇ ਦੂਸਰੇ ਅੰਕ ਵਿਚ ਪਹਿਲਾਂ ਹੀ ਕਹਿ ਦਿਤਾ ਸੀ ਕਿ ਤੂੰ ਹੁਕਮ ਨੂੰ ਸਮਝ, ਜਿੰਨ੍ਹਾ ਚਿਰ 'ਹੁਕਮ' ਨੂੰ ਨਹੀਂ ਸਮਝੇਗਾ ਉਤਨਾ ਚਿਰ ਅਗਲਾ ਕਦਮ ਸਹੀ ਨਹੀਂ ਹੋਵੇਗਾ। ਇਹ ਤੁਕ ਜੀਵ ਲਈ (ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ) ਕਮਾਉਣੀ ਬਹੁਤ ਹੀ ਔਖੀ ਹੈ। ਸੋ ਉਸ ਨੇ ਆਪਣੀ ਹਿੰਮਤ ਦੇ ਨਾਲ, ਆਪਣੀ ਅਕਲ ਦੇ ਜ਼ੋਰ ਨਾਲ ਭਗਤੀ ਕਰਨ ਦੀ ਕੋਸ਼ਿਸ਼ ਕੀਤੀ ਤਾਂ ਗੁਰਬਾਣੀ ਨੇ ਸਮਝਾਇਆ:

"ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥ ਗਾਵੈ ਕੋ ਦਾਤਿ ਜਾਣੈ ਨੀਸਾਣੁ ॥"

ਭਾਵ ਕਿ ਕਿਸੇ ਕੋਲ ਵੀ ਇਤਨੀ ਸ਼ਕਤੀ ਨਹੀਂ ਹੈ ਜੋ ਕਿ ਉਸ ਪ੍ਰਭੂ ਨੂੰ ਕਿਸੇ ਕਰਮ ਨਾਲ ਪਾ ਲਵੇ। ਇਸਤੋਂ ਇਲਾਵਾ ਇਸ ਭਗਤੀ ਦੇ ਪਿਛੋਕੜ ਵਿਚ ਉਸ ਦੀਆਂ ਜੋ ਦਾਤਾਂ ਛੁਪੀਆਂ ਬੈਠੀਆਂ ਹਨ, ਆਸ ਇਹ ਲਗੀ ਹੋਈ ਹੈ ਕਿ ਮੈਂ ਭਗਤੀ ਕਰ ਰਿਹਾ ਹਾਂ ਤਾਂ ਕਿ ਮੈਨੂੰ ਦਾਤਾਂ ਮਿਲਨ, ਕਿਉਂਕਿ ਉਹ ਦਾਤਾਂ ਵਾਲਾ ਹੈ, ਦਾਤਾਰ ਹੈ। ਸੋ ਧਿਆਨ ਉਸ ਦੀ ਭਗਤੀ ਤੇ ਨਾ ਰਿਹਾ ਬਲਕਿ ਉਸਦੀਆਂ ਦਾਤਾਂ ਵਲ ਚਲਾ ਗਇਆ। ਉਸਦੀ ਉਸਤਤ ਉੱਤੇ ਜ਼ੋਰ ਨਾ ਰਿਹਾ। 'ਗਾਵੈ ਕੋ ਦਾਤਿ ਜਾਣੈ ਨੀਸਾਣੁ ॥' ਦਾਤਾ ਦੀਆਂ ਸਭ ਨਿਸ਼ਾਨੀਆਂ ਬਾਹਰ ਨਜ਼ਰ ਆਉਂਦੀਆਂ ਪਈਆਂ ਹਨ। ਕੋਈ ਇਤਨਾ ਵਡਾ ਧਨਾਢ ਹੈ, ਕੋਈ ਇਤਨਾ ਅਮੀਰ ਹੈ, ਕੋਈ ਇਤਨਾ ਤੰਦਰੁਸਤ ਹੈ, ਕੋਈ ਇਤਨਾ ਵਡਾ ਵਿਦਵਾਨ ਹੈ, ਕੋਈ ਇਤਨਾ ਵਡਾ ਲੀਡਰ ਹੈ। ਉਸਦੀਆਂ ਬਖ਼ਸ਼ੀਆਂ ਹੋਈਆਂ ਦਾਤਾਂ ਸਾਹਮਣੇ ਨਜ਼ਰ ਆ ਰਹੀਆਂ ਹਨ। ਉਹਨਾਂ ਦੀਆਂ ਨਿਸ਼ਾਨੀਆਂ ਨਜ਼ਰ ਆ ਰਹੀਆਂ ਹਨ ਤੇ ਉਹਨਾਂ ਨਿਸ਼ਾਨੀਆਂ ਵਿਚ ਧਿਆਨ ਰਹਿ ਗਇਆ। ਗੁਰਬਾਣੀ ਨੇ ਪਰਦਾ ਉਠਾ ਦਿਤਾ ਅਤੇ ਫੁਰਮਾਇਆ, ਉਸਦੇ ਗੁਣ ਨਹੀਂ ਗਾਏ ਜਾ ਰਹੇ ਦਰਅਸਲ ਦਾਤਾਂ ਦੀ ਤਾਲਾਸ਼ ਹੋ ਰਹੀ ਹੈ।

'ਗਾਵੈ ਕੋ ਗੁਣ ਵਡਿਆਈਆ ਚਾਰ ॥
ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥

ਗਿਆਨ ਮਾਰਗ ਵਿਚ ਬ੍ਰਹਮਾ ਨੇ ਕੋਸ਼ਿਸ਼ ਕੀਤੀ ਸੀ ਕਿ ਉਹ ਸਾਰੀ ਕੁਦਰਤ ਦਾ ਅਧਿਆਨ ਕਰਕੇ ਉਸ ਦਾ ਭੇਦ ਪਾ ਲਵੇਗਾ। ਉਹ ਕੁਦਰਤ ਨੂੰ ਵੇਖਦਾ-ਵੇਖਦਾ ਕਾਦਰ ਤਕ ਪਹੁੰਚਣ ਦੇ ਚਕਰ ਵਿਚ ਸੀ ਪਰ ਬਾਣੀ ਨੇ ਫੈਸਲਾ ਦਿਤਾ:

"ਸਨਕ ਸਨੰਦ ਅੰਤੁ ਨਹੀਂ ਪਾਇਆ ॥
ਬੇਦ ਪੜੇ ਪੜਿ ਬ੍ਰਹਮੇ ਜਨਮੁ ਗਵਾਇਆ ॥੧॥" (ਪੰਨਾ ੪੭੮)

ਭਾਵ ਕਿ ਬ੍ਰਹਮਾ ਤੇ ਉਸਦੇ ਪੁਤ੍ਰ (ਸਨਕ ਤੇ ਸਨੰਦ) ਉਸਦਾ ਭੇਦ ਨਹੀਂ ਪਾ ਸਕੇ, ਉਸਦੇ ਵਿਚ ਅਭੇਦ ਨਹੀਂ ਹੋ ਸਕੇ, ਉਹ ਵੇਦਾਂ ਦੇ ਗਿਆਨ ਵਿਚ ਫਸਕੇ ਆਪਣੇ ਜੀਵਨ ਨੂੰ ਬਰਬਾਦ ਕਰ ਗਏ। ਇਕਲੀ ਅਕਲ ਦੇ ਉੱਤੇ ਜ਼ੋਰ ਦੇ ਦਿਤਾ, Intellect ਦੇ ਉੱਤੇ ਜ਼ੋਰ ਦੇ ਦਿਤਾ ਤਾਂ ਉਸ ਕੋਲੋਂ ਹੋਰ ਦੂਰ ਹੋ ਗਏ, ਉਹ ਨੇੜੇ ਨਹੀਂ ਆ ਸਕੇ, 'ਹਉਂ' ਤੇ 'ਮੈਂ' ਦਾ ਸੰਬੰਧ ਟੁਟ ਨਹੀਂ ਸਕਿਆ, ਸਗੋਂ ਹੋਰ ਪਕਾ ਹੋ ਗਇਆ।

"ਗਾਵੈ ਕੋ ਸਾਜਿ ਕਰੇ ਤਨੁ ਖੇਹ ॥ ਗਾਵੈ ਕੋ ਜੀਅ ਲੈ ਫਿਰਿ ਦੇਹ ॥"

ਅਸਾਂ ਸ਼ਕਤੀਆਂ ਬਣਾ ਲਈਆਂ ਅਤੇ ਉਹਨਾਂ ਦੀ ਪੂਜਾ ਕਰਨੀ ਸ਼ੁਰੂ ਕਰ ਦਿਤੀ। ਸ਼ਿਵਜੀ ਨੇ ਆਪਣੇ ਗਲ ਦੇ ਵਿਚ ਖੋਪਰੀਆਂ ਦੀ ਮਾਲਾ ਪਾ ਲਈ ਸਿਰ ਤੇ ਸਪ ਰਖ ਲਏ ਭਾਵ ਕਿ ਉਹ ਮੌਤ ਤੋਂ ਅਗੇ ਨਿਕਲ ਗਇਆ ਹੈ ਤੇ ਜਦੋਂ ਇਹ ਨਿਸ਼ਾਨੀ (symbol) ਸਾਡੇ ਸਾਹਮਣੇ ਆਏ ਤੇ ਜੀਵਨ ਤੇ ਮਰਨ ਦਾ ਖੇਡ੍ਹ ਸਾਹਮਣੇ ਆਇਆ ਤਾਂ ਉਸੇ ਦੀ ਵਿਚਾਰ ਵਿਚ ਉਸੇ ਦੇ ਡਰ ਦੇ ਵਿਚ ਉਸੇ ਚੀਜ਼ ਦੇ ਗਾਣੇ ਸ਼ੁਰੂ ਕਰ ਦਿਤੇ ਕਿ ਉਸਨੇ ਇਹ ਬਣਾਇਆ ਹੈ ਅਤੇ ਇਹ ਤਬਾਹ ਕੀਤਾ ਹੈ। ਸਾਰੀਆਂ ਤੁਕਾਂ ਇਸ਼ਾਰਾ ਕਰ ਰਹੀਆਂ ਹਨ ਕਿ ਉਸਦੇ ਉਤੋਂ focus ਉਤਰ ਗਇਆ। ਧਿਆਨ "ਉਹ ਸਰੀਰ ਨੂੰ ਜਨਮ ਦਿੰਦਾ ਤੇ ਸਰੀਰ ਦਾ ਨਾਸ਼ ਕਰਦਾ ਹੈ", ਉਸ ਉਪਰ ਹੋ ਗਇਆ ਬਸ। ਇਸਤਰ੍ਹਾਂ ਨਾਲ ਵਿਚਾਰਧਾਰਾ ਹੀ ਵਿਗੜ ਗਈ।

"ਗਾਵੈ ਕੋ ਜਾਪੈ ਦਿਸੈ ਦੂਰਿ ॥ ਗਾਵੈ ਕੋ ਵੇਖੈ ਹਾਦਰਾ ਹਦੂਰਿ ॥"

ਪੰਜਾਬ ਦੇ ਪਿੰਡਾਂ ਦੇ ਵਿਚ ਇਕ ਕਹਾਵਤ ਹੈ, ਛੋਟੇ-ਛੋਟੇ ਬਚਿਆਂ ਨੂੰ ਛੇੜਨ ਦੇ ਲਈ ਵਡਾ ਕਹਿੰਦਾ ਹੈ ਕਿ ਕਾਕਾ ਦਸ ਰਬ ਨੇੜੇ ਹੈ ਕਿ ਘਸੁੰਨ। ਹੁਣ ਕਾਕਾ ਭੋਲਾ ਹੈ, ਉਸਨੂੰ ਪਤਾ ਨਹੀਂ ਲਗਣਾ। ਜੇ ਉਸਨੇ ਕਹਿ ਦਿਤਾ ਰਬ ਤਾਂ ਉਹਦੇ ਮੂੰਹ ਤੇ ਚੁਪੇੜ ਮਾਰਕੇ ਉਸਨੂੰ ਕਿਹਾ ਜਾਂਦਾ ਹੈ ਕਿ ਓਇ ਤੇਰਾ ਰਬ ਕਿਥੇ ਹੈ; ਉਸਨੇ ਹਥ ਰੋਕਿਆ ਕਿਉਂ ਨਹੀਂ? ਪਰ ਜੇ ਉਸਨੇ ਕਹਿ ਦਿਤਾ ਚੁਪੇੜ ਤਾਂ ਕਹਿਣਾ ਕਿ ਤੇਰੇ ਪਿਓ ਨੇ ਤੈਨੂੰ

ਕੁਝ ਦਸਿਆ ਨਹੀਂ ਕਿ ਰਬ ਤਾਂ ਸਭਦੇ ਦਿਲਾਂ ਵਿਚ ਬੈਠਾ ਹੈ, ਇਸਤਰ੍ਹਾਂ ਨਾਲ ਬਚਾ ਅੜਚਨ ਵਿਚ ਫਸ ਗਇਆ। ਪਰ ਇਹ ਸਵਾਲ ਹੀ ਗ਼ਲਤ ਹੈ ਤਾਂ ਜਵਾਬ ਸਹੀ ਕਿਵੇਂ ਆਏਗਾ? ਸਵਾਲ ਗ਼ਲਤ ਕਿਉਂ ਹੈ? ਸਾਰੀ ਕਾਇਨਾਤ ਦੇ ਵਿਚ ਚਾਰ ਤਰ੍ਹਾਂ ਦੀ ਜੀਵਨੀ ਹੈ, ਭੌਤਿਕ (Physical), ਜਜ਼ਬਾਤੀ (Emotional), ਗਿਆਨਮਈ (Intellectual) ਅਤੇ ਅਧਿਆਤਮਿਕ (Spiritual)। ਹਰ ਤਰ੍ਹਾਂ ਦੇ ਜੀਵਨ ਦੇ ਕਾਨੂੰਨ ਅਲਗ ਹਨ। ਜਿਵੇਂ ਕਿ ਭੌਤਿਕ ਜੀਵਨ ਵਿਚ ਪਦਾਰਥ ਵੰਡਣ ਨਾਲ ਘਟਦਾ ਹੈ ਪਰ ਜਜ਼ਬਾਤ ਜਾਂ ਗਿਆਨ ਵੰਡਣ ਨਾਲ ਵਧਦਾ ਹੈ। ਇਸੇ ਤਰ੍ਹਾਂ ਗਿਆਨ ਮਈ ਜੀਵਨ ਵਿਚ ਦਲੀਲਾਂ ਹੁੰਦੀਆਂ ਹਨ ਪਰ ਜਜ਼ਬਾਤੀ ਜੀਵਨ ਵਿਚ ਕੋਈ ਦਲੀਲ ਨਹੀਂ ਹੁੰਦੀ ਬਸ ਵਿਸ਼ਵਾਸ ਹੀ ਹੁੰਦਾ ਹੈ। ਇਹ ਕਾਨੂੰਨ ਇਕ ਦੂਜੇ ਤੋਂ ਬਿਲਕੁਲ ਉਲਟ ਹਨ। ਉਪਰ ਵਾਲੀ ਸ਼ਰਾਰਤ ਵਿਚ ਮੁਕਾ ਭੌਤਿਕ ਜੀਵਨ ਨਾਲ ਸਬੰਧ ਰਖਦਾ ਹੈ ਅਤੇ ਰਬ ਅਧਿਆਤਮਿਕ ਜੀਵਨ ਨਾਲ ਸਬੰਧ ਰਖਦਾ ਹੈ। ਇਹਨਾਂ ਦੋਵਾਂ ਨੂੰ ਮਿਲਾਇਆ ਹੀ ਨਹੀਂ ਜਾ ਸਕਦਾ ਕਿਉਂਕਿ ਦੋਵਾਂ ਦੇ ਕਾਨੂੰਨ ਇਕ ਦੂਜੇ ਦੇ ਵਿਰੋਧੀ ਹਨ। ਗੁਰਬਾਣੀ ਨੇ ਇਸ਼ਾਰਾ ਕੀਤਾ ਕਿ ਜੀਵਾਂ ਨੂੰ ਇਸਤਰ੍ਹਾਂ ਦੇ ਕਈ ਭੁਲੇਖੇ ਪੈ ਗਏ, ਝਗੜੇ ਸ਼ੁਰੂ ਹੋ ਗਏ, ਆਪਸ ਵਿਚ ਬਹਿਸਾਂ ਸ਼ੁਰੂ ਹੋ ਗਈਆਂ ਕਿ ਪ੍ਰਮਾਤਮਾ ਨੇੜੇ ਹੈ ਕਿ ਨਹੀਂ। ਜੇ ਨੇੜੇ ਹੈ ਤਾਂ ਨਜ਼ਰ ਕਿਉਂ ਨਹੀਂ ਆਉਂਦਾ, ਜੇ ਦੂਰ ਹੈ ਤਾਂ ਕਿਤਨਾ ਕੁ ਦੂਰ ਹੈ। ਜਿਹੜਾ ਉਸਦੇ ਨਾਲ ਜੁੜਿਆ ਹੋਇਆ ਹੈ ਉਹ ਆਤਮਿਕ ਰੂਪ ਵਿਚ ਅੰਦਰ ਵੇਖ ਰਿਹਾ ਹੈ, ਜਿਹੜਾ ਨਹੀਂ ਜੁੜਿਆ ਹੋਇਆ ਉਹ ਬਾਹਰ ਭਟਕਦਾ ਫਿਰਦਾ ਹੈ। ਜਿਤਨਾ ਚਿਰ ਦਿਲ ਦਿਮਾਗ਼ ਐਸੀਆਂ ਗਲਾਂ ਵਿਚ ਫਸਿਆ ਰਹੇਗਾ ਉਤਨਾ ਚਿਰ 'ਹਉ' ਅਤੇ 'ਮੈਂ' ਦਾ ਸਬੰਧ ਟੁਟ ਨਹੀਂ ਸਕਦਾ।

"ਕਥਨਾ ਕਥੀ ਨ ਆਵੈ ਤੋਟਿ ॥
ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥"

ਪ੍ਰਮਾਤਮਾ ਬਾਰੇ ਇਹ ਕੁਝ ਅਜ ਹੀ ਨਹੀਂ ਕੀਤਾ ਜਾ ਰਿਹਾ ਬਲਕਿ ਜਦੋਂ ਤੋਂ ਕਾਇਨਾਤ ਬਣੀ ਹੈ ਇਸ ਵਿਸ਼ੇ ਤੇ ਬਹਿਸਾਂ ਹੋ ਰਹੀਆਂ ਹਨ। ਇਸ ਧਰਤੀ ਉਤੇ ਸਭ ਤੋਂ ਵਧ ਕਿਤਾਬਾਂ ਪ੍ਰਮਾਤਮਾ ਬਾਰੇ ਲਿਖੀਆਂ ਮਿਲਦੀਆਂ ਹਨ। ਪ੍ਰਮਾਤਮਾ ਬਾਰੇ ਦੁਨੀਆਂ ਦੇ ਹਰ ਕੋਨੇ ਵਿਚ ਅਜ ਵੀ ਕਿਤਾਬਾਂ ਲਿਖੀਆਂ ਜਾ ਰਹੀਆਂ ਹਨ ਪਰ ਕੋਈ ਇਹ ਦਾਅਵੇ ਨਾਲ ਨਹੀਂ ਕਹਿ ਸਕਦਾ ਕਿ ਉਸ ਬਾਰੇ ਹੁਣ ਲਿਖਣ ਲਈ ਕੁਝ ਨਹੀਂ ਬਚਿਆ। ਉਲਟਾ ਇਹ ਹੀ ਕਹਿਆ ਗਇਆ ਹੈ ਕਿ ਉਹ ਅਕਥ ਹੈ। ਉਹ ਕਿਸੇ ਕਥਨੀ ਵਿਚ ਨਹੀਂ ਆਉਂਦਾ। ਗੁਰਬਾਣੀ ਨੇ ਤਾਂ ਸਾਡੇ ਲਈ ਸਾਰਾ ਹੀ ਝਗੜਾ ਮਿਟਾ ਦਿਤਾ ਤੇ ਫੁਰਮਾਇਆ:

"ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥" (ਪੰਨਾ ੪੬੭)

ਭਾਵ ਕਿ ਜਿਤਨੀਆਂ ਬਹਿਸਾਂ ਕਰਨੀਆਂ, ਇਕ ਦੂਜੇ ਨੂੰ ਗ਼ਲਤ ਜਾਂ ਸਹੀ ਸਾਬਤ ਕਰਨ ਦੀ ਕੋਸ਼ਿਸ਼ ਕਰਨੀ, ਪ੍ਰਮਾਤਮਾ ਕਦੋਂ ਹੋਇਆ ਸੀ ਕਦੋਂ ਨਹੀਂ ਸੀ ਹੋਇਆ ਸੀ, ਉਸਨੇ ਧਰਤੀ ਕਿਸ ਤਰ੍ਹਾਂ ਬਣਾਈ ਹੈ, ਬੰਦਾ ਕਿਸ ਤਰ੍ਹਾਂ ਬਣਾਇਆ ਆਦਿ ਸਭ ਹਾਉਮੇਂ ਨੂੰ ਵਧਾਉਣ ਦੇ ਉਪਰਾਲੇ ਹਨ, ਇਹਨਾ ਗਲਾਂ ਨਾਲ ਹੰਕਾਰ ਸਗੋਂ ਵਧੇਗਾ, ਘਟੇਗਾ ਨਹੀਂ। ਉਸ ਤਕ ਪਹੁੰਚਣ ਲਈ 'ਹਉ' ਤੇ 'ਮੈਂ' ਦੀ ਤਾਰ ਨੂੰ ਤੋੜਨ ਦੀ ਲੋੜ ਹੈ ਪਰ ਅਜੇ ਤਕ ਜਿਹੜੇ ਉਪਰਾਲੇ ਕੀਤੇ ਗਏ ਹਨ ਉਹ ਅਧੂਰੇ ਹਨ ਕਿਉਂਕਿ ਨਿਸ਼ਾਨਾ ਇਕ ਤੇ ਨਹੀਂ ਹੈ।

"ਦੇਦਾ ਦੇ ਲੈਦੇ ਥਕਿ ਪਾਹਿ ॥ ਜੁਗਾ ਜੁਗੰਤਰਿ ਖਾਹੀ ਖਾਹਿ ॥"

ਇਹ ਉਸ ਪ੍ਰਭੂ ਦੀ ਵਡਿਆਈ ਹੈ ਕਿ ਜਿਹੜਾ ਉਸ ਬਾਰੇ ਕਹਿੰਦਾ ਹੈ ਕਿ ਉਹ ਹੈ, ਉਸਨੂੰ ਵੀ ਪਦਾਰਥ ਦਿੰਦਾ ਹੈ ਅਤੇ ਜਿਹੜਾ ਕਹਿੰਦਾ ਉਹ ਨਹੀਂ ਹੈ, ਉਸਨੂੰ ਵੀ ਪਦਾਰਥ ਦਿੰਦਾ ਹੈ। ਗਲ ਕੀ ਕਿ ਜਦ ਤੋਂ ਸ੍ਰਿਸ਼ਟੀ ਸਾਜੀ ਹੈ, ਉਦੋ ਤੋਂ ਹੀ ਉਹ ਸਭ ਨੂੰ ਦੇ ਰਿਹਾ ਹੈ। ਲੈਣ ਵਾਲੇ ਲੈ ਲੈ ਕੇ ਥਕ ਜਾਂਦੇ ਹਨ ਭਾਵ ਕਿ ਮਰ ਮਿਟ ਜਾਂਦੇ ਹਨ ਪਰ ਉਹ ਉਸੇ ਤਰ੍ਹਾਂ ਨਾਲ ਪ੍ਰਕਾਸ਼ਮਾਨ ਹੈ। ਖਾਲੀ ਗਲਾਂ ਬਾਤਾਂ ਦੇ ਨਾਲ ਗਲ ਬਣਨੀ ਨਹੀਂ। ਉਸ ਦੀ ਭਗਤੀ ਕਰਨੀ ਪੈਣੀ ਹੈ। ਉਸਦੇ ਅਖਰ ਦੀ ਕਮਾਈ ਕਰਨੀ ਪੈਣੀ ਹੈ। ਕਮਾਈ ਕਰਨ ਦੇ ਲਈ ਸਭ ਤੋਂ ਪਹਿਲੀ ਸ਼ਰਤ ਹੈ ਕਿ ਹੁਕਮ ਨੂੰ ਬੁਝ ਅਤੇ ਉਸ ਮੁਤਾਬਿਕ ਜੀਵਨ ਬਿਤਾਉਣਾ ਸ਼ੁਰੂ ਕਰ।

"ਹੁਕਮੀ ਹੁਕਮੁ ਚਲਾਏ ਰਾਹੁ ॥ ਨਾਨਕ ਵਿਗਸੈ ਵੇਪਰਵਾਹੁ ॥੩॥"

ਹੁਣ ਇਹ ਲੜ੍ਹੀ ਜੁੜ ਗਈ। ਦੂਸਰੇ ਅੰਕ ਵਿਚ ਹੁਕਮ ਨੂੰ ਬੁਝਣ ਦੀ ਗਲ ਕੀਤੀ ਸੀ ਕਿ ਉਸ ਹੁਕਮ ਨੂੰ ਬੁਝ ਤੀਸਰੇ ਅੰਕ ਵਿਚ ਦਸਿਆ ਕਿ ਹੁਕਮ ਨੂੰ ਬੁਝਣ ਦੇ ਜੋ ਪੁਰਾਣੇ ਤਰੀਕੇ ਸਨ ਉਹ ਸਾਰੇ ਹੀ ਵਿਗੜਕੇ ਕਰਮ ਕਾਂਡ ਬਣਕੇ ਰਹਿ ਗਏ ਹਨ, ਜੇ ਸਹੀ ਤਰੀਕੇ ਨਾਲ ਹੁਕਮ ਦੀ ਬੁਝਾਰਤ ਹਲ ਹੋ ਜਾਵੇ ਤਾਂ ਹਉਂਮੈਂ ਨਹੀਂ ਬਣਦੀ, ਗੁਰਬਾਣੀ ਵਿਚੋਂ ਸਾਨੂੰ ਇਕੋ ਸੁਨੇਹਾ ਬਾਰ-ਬਾਰ ਆਏਗਾ, ਕਿ ਉਸ ਦੇ ਨਾਮ ਨਾਲ ਜੁੜ, ਉਸ ਦੇ ਸ਼ਬਦ ਦੀ ਕਮਾਈ ਕਰ ਤਾਂਕਿ ਮਨ ਸਹਿਜ ਅਵਸਥਾ ਵਿਚ ਪੁਜਕੇ ਉਸਦੇ ਪ੍ਰਸਾਦ ਦਾ ਪਾਤ੍ਰ ਬਣ ਸਕੇ ।

## (ਅੰਕ-੪)

ਸਿਖ ਜਗਤ ਵਿਚ ਇਕ ਬਹੁਤ ਭੁਲੇਖਾ ਪੈ ਗਇਆ ਹੈ ਔਰ ਅਸੀਂ ਹੁਣ ਖੁਲ੍ਹੇ ਤੌਰ ਤੇ ਆਮ ਇਹ ਕਹਿਣ ਲਗ ਪਏ ਹਾਂ ਕਿ ਗੁਰਬਾਣੀ ਕਿਸੇ ਥਾਂ ਕੁਝ ਕਹਿ ਦੇਂਦੀ ਹੈ ਅਤੇ ਕਿਤੇ ਕੁਝ ਹੋਰ ਕਹਿ ਦੇਂਦੀ ਹੈ। ਜੇਕਰ ਸਿਖ ਹੋਣ ਦੇ ਨਾਤੇ ਸਾਡਾ ਵਿਸ਼ਵਾਸ ਹੀ ਡੋਲ ਗਇਆ ਹੈ ਕਿ ਗੁਰਬਾਣੀ ਵਿਚ ਵਿਰੋਧੀ ਵਿਚਾਰ ਹਨ ਤਾਂ ਅਸੀਂ ਗੁਰੂਦੇਵ ਪਾਸੋਂ ਕੁਝ ਨਹੀਂ ਹਾਸਿਲ ਕਰ ਸਕਾਂਗੇ। ਅਸੀਂ ਸਿਖ ਹੋ ਕੇ ਜਿਸਦੇ ਅਗੇ ਸਿਰ ਝੁਕਾਇਆ ਹੈ, ਜਿਸਨੂੰ ਅਸੀਂ ਅਕਾਲ ਪੁਰਖ ਦੀ ਜੋਤ ਕਹਿਆ ਹੈ, ਜਿਸਨੂੰ ਅਸੀਂ ਦਸਾਂ ਗੁਰੂਆਂ ਦੀ ਜਾਗਦੀ ਜੋਤ ਮੰਨਿਆਂ ਹੈ, ਜਿਸਦਾ ਇਨਾਂ ਸਤਿਕਾਰ ਕਰਦੇ ਹਾਂ, ਇੰਨਾਂ ਪਿਆਰ ਕਰਦੇ ਹਾਂ, ਇੰਨੀ ਸ਼ਰਧਾ ਰਖਦੇ ਹਾਂ ਅਤੇ ਇਤਨੀ ਸ਼ਰਧਾ ਹੁੰਦਿਆਂ ਹੋਇਆਂ ਵੀ ਸਾਥ ਸਾਥ ਸਾਡੇ ਮਨ ਵਿਚ ਨਾਲ ਇਹ ਵਿਚਾਰ ਵੀ ਚਲ ਰਿਹਾ ਕਿ ਗੁਰਬਾਣੀ ਭੁਲੇਖੇ (Confusion) ਪਾਂਉਂਦੀ ਹੈ ਅਤੇ ਵਿਰੋਧੀ (Contradictory) ਗਲਾਂ ਦਸਦੀ ਹੈ। ਦਰਅਸਲ ਜਿਹੜੀ ਗਲ ਭੂਲ ਭੁਲਈਆਂ (Confusing) ਵਾਲੀ ਲਗਦੀ ਹੈ ਉਹ Confusion ਵਾਲੀ ਗਲ ਨਹੀਂ, ਉਹ ਸਾਡੀ ਅਕਲ ਦੀ ਘਾਟ ਹੈ, ਸਾਡੀ ਸਮਝ ਦੀ ਘਾਟ ਹੈ। ਇਥੇ ਇਹ ਸਵਾਲ ਉਠ ਸਕਦਾ ਹੈ ਕਿ ਪਿਛਲੇ ੩●● ਸਾਲਾਂ ਤੋਂ ਇਹੋ ਜਿਹੀਆਂ ਗਲਾਂ ਚਲ੍ਹਦੀਆਂ ਆ ਰਹੀਆਂ ਹਨ; ਕੀ ਕਾਰਨ ਹੈ ਕਿ ਅਜ ਤਕ ੩●● ਸਾਲ ਵਿਚ ਕਿਸੇ ਗਿਆਨੀ ਨੇ ਇਹ ਗਲ ਵਿਚਾਰੀ ਹੀ ਨਹੀਂ? ਹਰ ਗੁਰਸਿਖ ਦੇ ਧਿਆਨ ਵਿਚ ਇਕ ਗਲ ਰਹਿਣੀ ਚਾਹੀਦੀ ਹੈ ਕਿ ਅਜ ਤਕ ਜਿਤਨੇ ਵੀ ਸਟੀਕ ਲਿਖੇ ਗਏ ਹਨ, ਜਿਤਨੇ ਵੀ ਤਰਜਮੇਂ (Translations) ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹੋਏ ਹਨ, ਜਾਂ ਅਲਗ-ਅਲਗ ਬਾਣੀਆਂ ਦੇ ਤਰਜਮੇਂ ਹੋਏ ਹਨ, ਉਹ ਜਾਂ ਤਾਂ ਉਦਾਸੀ ਸੰਪ੍ਰਦਾ ਨੂੰ ਮੁਖ ਰਖਕੇ ਹੋਏ ਹਨ ਅਤੇ ਜਾਂ ਉਹਨਾਂ ਸਭ ਵਿਚ ਇਕ ਬੁਨਿਆਦੀ ਕਾਨੂੰਨ (Basic Assumption) ਸਾਹਮਣੇ ਰਖਿਆ ਗਇਆ ਹੈ ਕਿ ਗੁਰਬਾਣੀ ਦਾ ਕੋਈ ਵਿਆਕ੍ਰਣ (Grammar) ਹੈ। ਇਸ ਕਰਕੇ ਸਭ ਵਿਆਖਿਆਵਾਂ ਦਿਮਾਗ਼ੀ ਦਲੀਲਾਂ ਬਣਕੇ ਰਹਿ ਗਈਆਂ ਹਨ। ਪਰ ਗੁਰਬਾਣੀ ਤਾਂ ''ਧੁਰ'' ਕੀ ਬਾਣੀ ਹੈ, ਇਸਦਾ ਦਿਮਾਗ਼ ਨਾਲ ਤਾਂ ਬਹੁਤ ਹੀ ਥੋੜਾ ਰਿਸ਼ਤਾ ਹੈ, ਇਹ ਤਾਂ ਬ੍ਰਹਮ ਗਿਆਨ ਹੈ, ਅਨੁਭਵੀ ਸੁਨੇਹੇ ਹਨ। ਇਸਨੂੰ ਤਾਂ ਸਿਰਫ ਅਧਿਆਤਮਿਕਵਾਦ ਵਜੋਂ ਹੀ ਸਮਝਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਪਰ ਅਜੇ ਤਕ ਇਸ ਪਹਿਲੂ ਵਲ ਬਹੁਤ ਹੀ ਘਟ ਧਿਆਨ ਦਿਤਾ ਗਇਆ ਹੈ ਜਿਸ ਕਰਕੇ ਕਈ ਤਰ੍ਹਾਂ ਦੇ ਬਹੁਤ ਭੁਲੇਖੇ ਪ੍ਰਚਲਤ ਹੋ ਗਏ ਹਨ।

ਮੰਨ ਲਉ ਕਿ ਤੁਸੀਂ ਇਕ ਫੂਲ ਵਿਚ ਛੁਪੇ ਭੇਦ (secret) ਨੂੰ ਜਾਨਣਾ ਚਾਹੁੰਦੇ ਹੋ, ਤੇ ਜੇ ਫੂਲ ਦੀ ਪਤੀ ਨੂੰ ਤੋੜ ਕੇ ਤੇ ਉਸਨੂੰ ਲੈਬੋਰਟਰੀ ਵਿਚ ਲਿਜਾ ਕੇ ਤੇ ਕਟ ਕੇ, ਉਬਾਲ ਕੇ ਵੇਖੋਗੇ ਕਿ ਫੂਲ ਦੇ ਵਿਚ ਕੀ ਛੁਪਿਆ ਹੋਇਆ ਹੈ ਤਾਂ ਤੁਹਾਨੂੰ ਉਹ ਭੇਦ ਨਹੀਂ ਲਭੇਗਾ। ਤੁਹਾਨੂੰ ਇਹ ਤਾਂ ਪਤਾ ਲਗ ਜਾਵੇਗਾ ਕਿ ਉਹਦੇ ਵਿਚ ਕਿਹੜਾ ਐਰੋਮੈਟਿਕ ਕੰਪਾਊਂਡ (aromatic compound) ਜਾਂ (chemical) ਹੈ। ਤੁਸੀਂ ਉਹੋ ਜਿਹੀ ਖੁਸ਼ਬੂ ਤਾਂ ਪੈਦਾ ਕਰ ਲਉਗੇ, ਇਕ ਅਤਰਫੁਲੇਲ ਬਣਾ ਲਉਗੇ, ਪਰ ਫੂਲ ਬਾਰੇ ਨਹੀਂ ਜਾਣ ਸਕੋਗੇ। ਫੂਲ ਬਾਰੇ ਜਾਨਣ ਲਈ ਤਾਂ ਫੂਲ ਵਰਗਾ ਹੀ ਬਣਨਾ ਪਵੇਗਾ। ਉਸਦੇ ਅੰਦਰ ਵੜਨ ਦੀ ਜਾਚ ਸਿਖਣੀ ਪਵੇਗੀ। ਇਹੀ ਭੁਲੇਖਾ ਗੁਰਬਾਣੀ ਬਾਰੇ ਹੈ। ਗੁਰਬਾਣੀ ਨੇ ਇਸ਼ਾਰਾ ਕੀਤਾ ਸੀ ਕਿ ਜਿਤਨਾ ਚਿਰ ਇਨਸਾਨ ਤਿਨ (੩) ਅਵਸਥਾਵਾਂ ਦੇ ਵਿਚ ਵਿਚਰਦਾ ਹੈ ''ਤਮੋ ਗੁਣ, ਰਜੋ ਗੁਣ, ਤੇ ਸਤੋ ਗੁਣ'' ਜਿੰਨਾਂ ਚਿਰ ਉਸਦੀ ਸੋਚਣੀ, ਜਿੰਨਾ ਚਿਰ ਉਸਦੀ ਕਰਨੀ, ਜਿੰਨਾਂ ਚਿਰ ਉਸਦਾ ਵਿਚਾਰ ਇਹਨਾਂ ਤਿੰਨਾਂ ਗੁਣਾਂ ਦੇ ਵਿਚ ਘੁੰਮਦਾ ਰਹੇਗਾ ਉਹ ਗੁਰਬਾਣੀ ਬਾਰੇ ਕੁਝ ਨਹੀਂ ਜਾਣ ਸਕਦਾ ਕਿਉਂਕਿ ਗੁਰਬਾਣੀ ਤੁਰੀਆ ਅਵਸਥਾ ਤੋਂ, ਚੌਥੇ ਪਦ ਤੋਂ ਆਈ ਹੈ। ਔਰ ਉਹ ਸਿਰਫ ਚੌਥੇ ਪਦ ਦੀ ਗਲ ਕਰਦੀ ਹੈ, ਚੌਥੇ ਪਦ ਵਲ ਇਸ਼ਾਰਾ ਕਰਦੀ ਹੈ। ਮਜਬੂਰੀ ਇਹ ਹੈ ਕਿ ਭਾਸ਼ਾ ਇੰਨ੍ਹਾਂ ਤਿੰਨਾਂ ਅਵਸਥਾਵਾਂ ਦੀ ਵਰਤਣੀ ਪੈਂਦੀ ਹੈ, ਅਖਰ ਇਥੋਂ ਦੇ ਵਰਤਣੇ ਪੈਂਦੇ ਹਨ, ਪਰ ਇਸ਼ਾਰਾ ਕੁਝ ਹੋਰ ਹੋ ਰਿਹਾ ਹੈ। ਭਾਸ਼ਾ ਬਾਹਰ ਦੀ ਲਈ ਗਈ ਹੈ, ਗਲ ਅੰਦਰ ਦੀ ਕੀਤੀ ਗਈ ਹੈ। ਤੇ ਜਿੰਨਾਂ ਚਿਰ ਸਾਨੂੰ ਇਹ ਗਲ ਯਾਦ ਨਹੀਂ ਰਹੇਗੀ ਕਿ ਗਲ ਅੰਦਰ ਦੀ ਹੋ ਰਹੀ ਹੈ, ਉਤਨਾਂ ਚਿਰ ਅਸੀਂ ਬਾਣੀ ਨੂੰ ਨਹੀਂ ਸਮਝ ਸਕਾਂਗੇ ਤੇ ਇਸਦਾ ਕੋਈ ਫਾਇਦਾ ਨਹੀਂ ਉਠਾ ਸਕਾਂਗੇ। ਅਸੀਂ ਇਸ ਵਿਧਾਨ ਨੂੰ ਮਦੇ ਨਜ਼ਰ ਰਖਦਿਆਂ ਹੋਇਆਂ ਇਸ ਭੁਲੇਖੇ ਨੂੰ ਸਮਝਣ ਦੀ ਕੋਸ਼ਿਸ਼ ਕੀਤੀ ਸੀ ਕਿ ਜਦੋਂ ਗੁਰਬਾਣੀ ਨੇ ਪਹਿਲੇ ਅੰਕ ਵਿਚ ਕਿਹਾ ''ਹੁਕਮ ਰਜ਼ਾਈ ਚਲਣਾ'' ਦੂਸਰੇ ਅੰਕ ਵਿਚ ਕਹਿ ਦਿਤਾ, ''ਹੁਕਮੈ ਅੰਦਰ ਸਭੁ ਕੋ'' ਤਾਂ ਇਸ ਵਿਚ ਕੀ ਭੇਦ ਹੈ? ਉਸ ਭੇਦ ਵਲ ਇਸ਼ਾਰਾ ਕਰਕੇ ਗੁਰਬਾਣੀ ਨੇ ਦਸਿਆ ਕਿ ''ਹੁਕਮੀ ਹੋਵਨ ਆਕਾਰ'' ਭਾਵ ਉਸ ਹੁਕਮ ਦੀ ਥੋੜ੍ਹੀ ਜਿਹੀ ਵਿਆਖਿਆ ਕੀਤੀ ਗਈ ਤੇ ਫੈਸਲਾ ਦਿਤਾ ਕਿ ''ਨਾਨਕ ਹੁਕਮੈ ਜੇ ਬੁਝੇ ਤਾਂ ਹਉਮੈ ਕਹੈ ਨ ਕੋਇ''। ਹਉਮੈਂ ਸਬਦ ਦੇ ਦੋ ਅੰਗ ਹਨ, ''ਹਉਂ'' ਤੇ ''ਮੈਂ''। ਜਦੋਂ ''ਹਉਂ'' ਅਤੇ ''ਮੈਂ'' ਮਿਲਦੀ ਹੈ ਉਥੋਂ ਹਉਮੈਂ ਬਣਦੀ ਹੈ। ਤੇ ਗੁਰਬਾਣੀ ਨੇ ਕਿਹਾ ਕਿ ਜਿਸਨੂੰ ਹੁਕਮ ਦੀ ਸਮਝ ਆ ਗਈ ਹੈ ਉਹ ਫਿਰ ''ਹਓਂ'' ਦੇ ਨਾਲ ''ਮੈਂ'' ਜੋੜ ਨਹੀਂ ਸਕਦਾ। ਉਸਨੂੰ ਪਤਾ ਲਗ ਜਾਏਗਾ ਕਿ ਜੋ ਕੁਝ ਹੈ, ਸਾਰਾ ਕੁਝ ਹੋ ਰਿਹਾ ਹੈ, ਕੀਤਾ ਨਹੀਂ ਜਾ ਰਿਹਾ। ਜੋ ਇਹ ਸਭ ਕਰ ਰਿਹਾ ਹੈ ਉਹ ਕੌਣ ਹੈ, ਉਸਦੇ ਨਾਲ ਰਿਸ਼ਤਾ ਕਿਸ ਤਰ੍ਹਾਂ ਜੁੜੇ ਇਹ ਗਾਥਾ ਅਗੇ ਚਲੀ ਹੈ। ਚੌਥੇ ਅੰਕ ਦੇ ਵਿਚ ਗੁਰਬਾਣੀ ਨੇ ਸਾਡੇ ਨਾਲ ਗਲ ਸ਼ੁਰੂ ਕੀਤੀ ਹੈ:

''ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ॥ ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥ ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥ ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥
ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥
ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥
ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥੪॥''

({ਜੀਵ ਨੇ ਉਸ ਸ਼ਕਤੀ ਨਾਲ ਸਬੰਧ ਪੈਦਾ ਕਰਨਾ ਹੈ} ਜੋ ਇਕ ਸਚਾ ਮਾਲਿਕ ਹੈ ਅਤੇ ਜਿਸਦਾ ਨਾਮ ਅਟਲ ਸਚਾਈ ਹੈ। ਉਸਦੀ ਭਾਸ਼ਾ ਦਾ ਵੀ ਕੋਈ ਅੰਤ ਨਹੀਂ। ਸਾਰੇ ਉਸਦੇ ਸਾਹਮਣੇ ਦੁਨਿਆਵੀ ਮੰਗਤਿਆਂ ਵਾਗੂੰ ਅਰਦਾਸਾਂ ਕਰ ਰਹੇ ਹਨ ਅਤੇ ਆਖਦੇ ਹਨ ਕਿ ਹੇ ਪ੍ਰਭੂ ਸਾਨੂੰ ਹੋਰ ਦਾਤਾਂ ਦੇਹ। ਪਰ ਅਸੀ ਕਿਹੜੀ ਭੇਟਾ ਉਸ ਅਕਾਲ ਪੁਰਖ ਦੇ ਅਗੇ ਰਖ ਸਕਦੇ ਹਾਂ (ਭਾਵ ਸਾਡੇ ਪਾਸ ਉਸਨੂੰ ਭੇਟਾ ਕਰਨ ਜੋਗ ਕੁਝ ਵੀ ਨਹੀਂ), ਜਿਸ ਦੇ ਸਦਕੇ ਸਾਨੂੰ ਉਸ ਦਾ ਦਰਬਾਰ ਦਿਸ ਪਏ? ਅਸੀ ਮੂੰਹੋਂ ਕਿਹੜਾ ਐਸਾ ਬਚਨ ਬੋਲ ਸਕਦੇ ਹਾਂ (ਭਾਵ, ਸਾਡੇ ਪਾਸ ਐਸੇ ਬੋਲ ਹੀ ਨਹੀਂ ਹਨ) ਜਿਸ ਨੂੰ ਸੁਣ ਕੇ ਉਹ ਸਾਨੂੰ ਪਿਆਰ ਕਰੇ । ਉਸ ਸਚਿਆਰ ਨੂੰ ਤੇ ਉਸ ਵੇਲੇ ਹੀ ਜਾਣਿਆ ਜਾ ਸਕਦਾ ਹੈ ਜਿਸ ਵੇਲੇ ਜੀਵ ਆਪਣੇ ਅੰਦਰੋਂ ਅੰਮ੍ਰਿਤ ਦੀ ਬੂੰਦ ਪੈਦਾ ਕਰਨ ਦੇ ਕਾਬਿਲ ਹੋ ਜਾਵੇ ਅਤੇ ਇਹ ਵੇਲਾ ਤਦ ਪ੍ਰਾਪਤ ਹੁੰਦਾ ਜਦ ਜੀਵ ਦੇ ਅੰਦਰ ਸਿਵਾਏ ਉਸਦੀ ਸਿਫਤੋ-ਸਾਲਾਹ ਅਤੇ ਉਸਦੀਆਂ ਵਡਿਆਈਆਂ ਦੇ ਹੋਰ ਕੁਝ ਨਾ ਰਹਿ ਜਾਏ। ਹੋਰ ਹਰ ਕਰਮ-ਕਾਂਡ ਨਾਲ ਨਵਾਂ ਸਰੀਰ ਰੂਪੀ ਕਪੜਾ ਹੀ ਪ੍ਰਾਪਤ ਹੁੰਦਾ ਹੈ, ਮੁਕਤੀ ਪ੍ਰਾਪਤ ਕਰਨ ਲਈ ਤਾਂ ਉਸਦੀ ਨਦਰ ਦੇ ਪਾਤਰ ਬਣਨ ਦੀ ਲੋੜ ਹੈ।)

ਜਦ "ਹਓਂ" ਤੇ "ਮੈਂ" ਟੁਟ ਜਾਵੇ ਤੇ ਪ੍ਰਮਾਤਮਾ ਨਾਲ ਰਿਸ਼ਤਾ ਜੋੜਨ ਦੀ ਮਨ ਵਿਚ ਵਿਚਾਰ ਪੈਦਾ ਹੋ ਜਾਏ ਤਾਂ ਉਸ ਲਈ ਕੁਝ ਗਲਾਂ ਸਮਝਣ ਦੀ ਲੋੜ ਹੈ। ਜਿਵੇਂ ਕਿ ਜਿਹੜਾ ਰਿਸ਼ਤਾ ਬਣਾਉਣਾ ਹੈ ਉਹ ਰਿਸ਼ਤਾ ਕੀ ਹੋਣਾ ਚਾਹੀਦਾ ਹੈ। ਜੇਕਰ ਅਸੀਂ ਦੂਜੇ ਧਰਮਾਂ ਵਲ ਝਾਤੀ ਮਾਰੀਏ ਤਾਂ ਜੁਡਾਇਜ਼ਮ (Judaism) ਪਛਮ ਵਿਚ ਸਾਰਿਆਂ ਤੋਂ ਪਹਿਲਾ ਧਰਮ ਮੰਨਿਆਂ ਗਇਆ ਹੈ। ਜੁਡਾਇਜ਼ਮ ਨੇ ਇਕ ਖੁਦਾ ਦਾ, ਇਕ ਅਲਾ ਦਾ ਨਾਅਰਾ, ਇਕ ਪ੍ਰਮਾਤਮਾ ਦਾ, ਇਕ God ਦਾ ਜਿਸਨੂੰ ਉਹਨਾਂ ਨੇ ਯਹੋਵਾ ਕਹਿਆ ਹੈ, ਨਾਅਰਾ ਲਗਾਇਆ ਤੇ ਉਸਦੇ ਨਾਲ ਰਿਸ਼ਤਾ ਬਣਾਇਆ ਜਜ ਅਤੇ ਮੁਜਰਿਮ ਦਾ। ਜਦ ਅਸੀਂ ਉਸਦੀ ਕਚਿਹਰੀ ਦੇ ਵਿਚ ਪੇਸ਼ ਹੁੰਦੇ ਹਾਂ, ਤਾਂ ਉਹ ਸਾਨੂੰ ਜਜ ਕਰਦਾ ਹੈ। ਚੰਗੇ ਕਰਮ ਦਾ ਇਨਾਮ ਦਿੰਦਾ ਹੈ ਤੇ ਮੰਦੇ ਕਰਮਾਂ ਦੀ ਸਜ਼ਾ ਦਿੰਦਾ ਹੈ। ਉਸਦੇ ਕਾਨੂੰਨ ਦਸ ਦਿਤੇ ਗਏ, ਇਸੇ ਕਰਕੇ ਉਸਦੇ ਬਾਨੀ ਮੋਜ਼ਜ਼ (Moses) ਨੂੰ Law giver ਕਹਿਆ ਗਇਆ ਹੈ। ਜੁਡਾਇਜ਼ਮ ਦੀਆਂ Ten Commandments ਇਹੀ ਸਨ ਕਿ ਜੋ ਵੀ ਉਹਨਾਂ ਨੂੰ ਤੋੜੇਗਾ ਉਸਨੂੰ ਸਜ਼ਾ ਮਿਲੇਗੀ ਤੇ ਬਾਕੀਆਂ ਨੂੰ ਇਨਾਮ ਮਿਲੇਗਾ। ਉਸ ਤੋਂ ਬਾਅਦ ਈਸਾ ਮਸੀਹ (Jesus) ਨੇ ਪ੍ਰਮਾਤਮਾ ਨਾਲ ਰਿਸ਼ਤਾ ਬਣਾਉਣ ਲਈ ਦੁਨੀਆਂ ਨੂੰ ਕਿਹਾ ਕਿ ਅਸੀਂ ਸਾਰੇ ਉਸਦੇ ਬਚੇ ਹਾਂ ਤੇ ਉਹ ਸਾਡਾ ਪਿਤਾ ਹੈ। ਉਸਦਾ ਪ੍ਰਮਾਤਮਾ ਦੇ ਨਾਲ ਪੁਤਰ ਦਾ ਤੇ ਪਿਓ ਦਾ ਰਿਸ਼ਤਾ ਹੈ। ਉਸ ਤੋਂ ਬਾਅਦ ਮੁਹੰਮਦ ਆਏ, ਪੈਗ਼ੰਬਰ ਪੈਗ਼ਾਮ ਲੈ ਕੇ ਆਏ, ਉਸਨੇ ਵੀ ਰਿਸ਼ਤਾ ਸਜ਼ਾ ਦੇਣ ਵਾਲਾ ਤੇ ਇਨਾਮ ਦੇਣ ਵਾਲਾ ਬਣਾਇਆ। ਇਸਲਾਮ ਵਿਚੋਂ ਸੂਫੀ ਮਤ ਨਿਕਲਿਆ। ਸੂਫੀ ਮਤ ਨੇ ਕਹਿਆ ਕਿ ਜੇਕਰ ਪ੍ਰਮਾਤਮਾ ਦੇ ਨਾਲ ਰਿਸ਼ਤਾ ਬਣਾਉਣਾ ਹੈ ਤਾਂ ਪਿਆਰ ਦਾ ਰਿਸ਼ਤਾ ਬਣਾਉਣਾ ਹੈ। ਉਹ ਸਾਡਾ ਮਹਿਬੂਬ ਹੈ। ਅਸੀਂ ਉਸਦੇ ਨਾਲ ਪਿਆਰ ਕਰਨ ਵਾਲੇ ਹਾਂ। ਜੇ ਤੁਸੀਂ ਫਰੀਦ ਜੀ ਨੂੰ ਧਿਆਨ ਦੇ ਨਾਲ ਪੜ੍ਹੋ ਤੇ ਉਸਦੇ ਵਿਚ "ਮੈਂ ਤੇਰਾ ਆਸ਼ਿਕ ਹਾਂ ਤੂੰ ਮੇਰਾ ਮਹਿਬੂਬ ਹੈਂ", ਇਹ ਵਿਚਾਰ ਧਾਰਾ ਨਜ਼ਰ ਆਉਂਦੀ ਹੈ। ਗੁਰੂ ਨਾਨਕ ਦੇ ਘਰ ਵਿਚੋਂ ਆਵਾਜ਼ ਆਈ ਕਿ ਇਹਨਾਂ ਸਾਰਿਆਂ ਰਿਸ਼ਤਿਆਂ ਨੂੰ ਬਣਾਉਣ ਵਿਚ ਖ਼ਤਰੇ ਹਨ। ਇਸ ਕਰਕੇ ਗੁਰੂ ਨਾਨਕ ਨੇ ਪ੍ਰਮਾਤਮਾ ਦੇ ਨਾਲ ਐਸਾ ਕੋਈ ਰਿਸ਼ਤਾ ਨਹੀਂ ਬਣਾਇਆ।

ਜੇਕਰ ਉਸਦੇ ਨਾਲ ਜਜ ਦਾ ਰਿਸ਼ਤਾ ਬਣਾਉ ਅਤੇ ਆਪ ਮੁਜਰਿਮ ਬਣੋ ਤਾਂ ਮਤਲਬ ਇਹ ਹੋਇਆ ਕਿ ਕਿਸੇ ਕੰਮ ਨੂੰ ਕੀਤਿਆਂ ਉਹ ਖ਼ੁਸ਼ ਹੁੰਦਾ ਹੈ ਤੇ ਕਿਸੇ ਦੂਜੇ ਕੰਮ ਨੂੰ ਕੀਤਿਆਂ ਉਹ ਖ਼ੁਸ਼ ਨਹੀਂ ਹੁੰਦਾ। ਤਾਂ ਫੇਰ ਸਵਾਲ ਪੈਦਾ ਹੋ ਜਾਏਗਾ ਕਿ ਜਿਸ ਕੰਮ ਵਿਚ ਉਹ ਖ਼ੁਸ਼ ਨਹੀਂ ਹੁੰਦਾ ਤਾਂ ਉਸਨੇ ਸਾਨੂੰ ਇਸਤਰ੍ਹਾਂ ਦਾ ਬਣਾਇਆ ਹੀ ਕਿਉਂ? ਜੇਕਰ ਬਾਅਦ ਵਿਚ ਚੁਪੇੜ ਮਾਰਨੀ ਹੈ ਕਿ ਇਹ ਕੰਮ ਨਾ ਕਰ, ਤਾਂ ਮੈਨੂੰ ਐਸੀ ਸ਼ਕਤੀ ਹੀ ਕਿਉਂ ਦਿਤੀ? ਜਿਸ ਕੰਮ ਵਿਚ ਉਹ ਖੁਸ਼ ਹੈ ਉਹੀ ਰਹਿਣ ਦੇਵੇ ਅਤੇ ਬਾਕੀ ਸਭ ਵਾਪਿਸ ਲੈ ਲਵੇ। ਜੇਕਰ ਸ਼ੈਤਾਨ ਬੁਰੇ ਕੰਮ ਕਰਾਉਂਦਾ ਹੈ ਤੇ ਭਗਵਾਨ ਨੇਕ ਕੰਮ ਕਰਾਉਂਦਾ ਹੈ ਤਾਂ ਸ਼ੈਤਾਨ ਨੂੰ ਕਿਸ ਨੇ ਬਣਾਇਆ ਹੈ। ਸ਼ੈਤਾਨ ਨੂੰ ਨਾਂ ਹੀ ਬਣਾਉਂਦਾ।

ਈਸਾ (Jesus) ਨੇ ਕਿਹਾ ਕਿ ਨਹੀਂ ਸ਼ੈਤਾਨ ਦੀ ਗਲ ਨਹੀਂ, ਉਹ ਸਭ ਦਾ ਪਿਓ ਹੈ। ਹੁਣ ਪਿਓ ਤੇ ਪੁਤਰ ਦਾ ਰਿਸ਼ਤਾ ਜਿਹੜਾ ਹੈ, ਉਹ ਕਿਤਨੀ ਦੇਰ ਤਕ ਚਲੇਗਾ ਕਿਉਂਕਿ ਪੁਤਰ ਕਦੇ ਨਾਂ ਕਦੇ ਜਵਾਨ ਹੋ ਕੇ ਪਿਓ ਦੇ ਸਾਹਮਣੇ ਖੜਾ ਹੋ ਜਾਏਗਾ। ਹਰ ਬਚਾ ਕਦੀ ਨਾਂ ਕਦੀ ਜਵਾਨ ਹੋ ਕੇ ਪਿਓ ਦੀ ਜਗ੍ਹਾ ਲੈਣੀ ਚਾਹੁੰਦਾ ਹੈ। ਪਿਓ ਦਾ ਤੇ ਪੁਤਰ ਦਾ ਰਿਸ਼ਤਾ ਉਤਨਾ ਚਿਰ ਤਕ ਨਿਭਦਾ ਹੈ ਜਦੋਂ ਤਕ ਬਚਾ ਜਵਾਨ ਨਾਂ ਹੋ ਜਾਏ। ਉਸ ਤੋਂ ਬਾਅਦ ਪਿਓ-ਪੁਤਰ ਦਾ ਰਿਸ਼ਤਾ ਬਦਲ ਜਾਏਗਾ। ਪੰਜਾਬ ਦੇ ਪਿੰਡਾਂ ਵਿਚ ਕਹਾਵਤ ਸੀ ਕਿ ਜਿਸ ਦਿਨ ਪੁਤਰ ਪਿਓ ਦੀ ਜੁਤੀ ਨੂੰ ਪੂਰੀ ਤਰ੍ਹਾਂ ਪਾ ਲਏ ਉਸ ਤੋਂ ਬਾਅਦ ਪਿਓ ਪੁਤਰ ਨੂੰ ਕੁਝ ਨਹੀਂ ਕਹਿੰਦਾ ਕਿਉਂਕਿ ਹੁਣ ਪੁਤਰ ਜਵਾਨ ਹੋ ਗਇਆ ਹੈ। ਹੁਣ ਉਸਨੂੰ ਟੋਕਣਾ ਨਹੀਂ ਚਾਹੀਦਾ। ਤੇ ਏਸ ਰਿਸ਼ਤੇ ਦੀ ਵੀ ਉਮਰ ਲੰਬੀ ਨਹੀਂ। ਇਹ ਰਿਸ਼ਤਾ ਜੇਕਰ ਦੋਸਤੀ ਵਿਚ ਨਾ ਬਦਲੇ ਤਾਂ ਜੀਵਨ ਵਿਚ ਬਹੁਤ ਮੁਸ਼ਕਲਾਂ ਆਂਉਦੀਆਂ ਹਨ।

ਫੇਰ ਸੂਫੀਆਂ ਨੇ ਕਿਹਾ ਹੈ ਕਿ ਪਿਆਰ ਹੋਣਾ ਚਾਹੀਦੈ, ਮਹਿਬੂਬ ਹੋਣਾ ਚਾਹੀਦੈ। ਤੇ ਗੁਰਬਾਣੀ ਨੇ ਕਿਹਾ ਕਿ ਪਿਆਰ ਦੇ ਰਿਸ਼ਤੇ ਲਈ ਦੋਵੇਂ ਇਕੋ ਜੇਹੇ ਹੋਣੇ ਚਾਹੀਦੇ ਹਨ। ਪਿਆਰ ਦਾ ਰਿਸ਼ਤਾ ਬਹੁਤ ਬਜ਼ੁਰਗ ਤੇ ਬਹੁਤ ਛੋਟੇ ਵਿਚ ਨਹੀਂ ਚਲ ਸਕਦਾ। ਇਕੋ ਜਿਹੇ ਜਵਾਨ ਹੋਣ ਤਾਂ ਹੀ ਪਿਆਰ ਪਲਦਾ ਹੈ। ਸੋ ਜੇ ਪ੍ਰਮਾਤਮਾ ਨਾਲ ਪਿਆਰ ਕਰਨਾ ਹੈ ਤਾਂ ਬਾਣੀ ਦਾ ਫੈਸਲਾ ਹੈ:

"ਏਵਡੁ ਊਚਾ ਹੋਵੈ ਕੋਇ ॥ ਤਿਸੁ ਊਚੇ ਕਉ ਜਾਣੈ ਸੋਇ ॥" (ਪੰਨਾ ੫)

ਭਾਵ ਕਿ ਉਹਦੇ ਵਰਗਾ ਹੀ ਬਣਨਾ ਪਏਗਾ, ਨਹੀਂ ਤੇ ਪਿਆਰ ਨਹੀਂ ਚਲ ਸਕਦਾ। ਇਕ ਬਹੁਤ ਉੱਚਾ ਹੋਵੇ ਅਤੇ ਦੂਜਾ ਬਹੁਤ ਨੀਵਾਂ ਹੋਵੇ ਤਾਂ ਪਿਆਰ ਦਾ ਰਿਸ਼ਤਾ ਨਹੀਂ ਨਿਭਦਾ। ਕਿਸੇ ਬਾਦਸ਼ਾਹ ਦੇ ਨਾਲ ਤੁਸੀਂ ਪਿਆਰ ਦਾ ਰਿਸ਼ਤਾ ਨਹੀਂ ਪੈਦਾ ਕਰ ਸਕਦੇ। ਉਹ ਬਹੁਤ ਅਮੀਰ

ਹੈ ਤੇ ਤੁਸੀਂ ਬਹੁਤ ਗਰੀਬ ਹੋ, ਬਹੁਤ ਫਰਕ ਪੈ ਗਿਆ ਹੈ। ਏਸੇ ਕਰਕੇ ਜਦੋਂ ਅਸੀਂ ਆਪਣੇ ਬਚੇ-ਬਚੀਆਂ ਦੀਆਂ ਸ਼ਾਦੀਆਂ ਕਰਦੇ ਹਾਂ ਤੇ ਪਰਿਵਾਰਾਂ ਦਾ ਮੈਚ ਕਰਦੇ ਹਾਂ ਤਾਂ ਕਿ ਪਰਿਵਾਰ ਇਕੋ ਜਿਹੇ ਹੋਣ। ਬਚੇ-ਬਚੀ ਦੀ ਉਮਰ ਇਕੋ ਜਿਹੀ ਹੋਵੇ, ਪੜ੍ਹਾਈ ਲਿਖਾਈ ਇਕੋ ਜਿਹੀ ਹੋਵੇ। ਉਹ ਏਸ ਕਰਕੇ ਹੈ ਕਿ ਜੋੜੀ ਦਾ ਪਿਆਰ ਬਣੇ। ਸੋ ਪਿਆਰ ਦਾ ਰਿਸ਼ਤਾ ਬਰਾਬਰ ਦੇ ਨਾਲ ਹੋ ਸਕਦਾ ਹੈ ਤੇ ਅਸੀਂ ਉਸਦੇ ਬਰਾਬਰ ਨਹੀਂ ਹਾਂ। ਅਸੀਂ ਉਸਦੇ ਬਰਾਬਰ ਹੋ ਹੀ ਨਹੀਂ ਸਕਦੇ।

ਇਸ ਕਰਕੇ ਗੁਰਬਾਣੀ ਨੇ ਕਿਹਾ ਕਿ ਉਸਦੇ ਨਾਲ ਜਿਹੜਾ ਰਿਸ਼ਤਾ ਅਸਲੀ ਨਿਭ ਸਕਦਾ ਹੈ ਉਹ ਹੈ ਮਾਲਕ ਦਾ ਤੇ ਗ਼ੁਲਾਮ ਦਾ। ਉਹ ਸਾਹਿਬ ਹੈ ਤੇ "ਮੈਂ" ਉਸਦਾ ਗ਼ੁਲਾਮ ਹਾਂ। ਗ਼ੁਲਾਮ ਤੇ ਸਾਹਿਬ ਦੇ ਰਿਸ਼ਤੇ ਵਿਚ ਕਦੀ ਤਬਦੀਲੀ ਨਹੀਂ ਆ ਸਕਦੀ। ਜਿਹੜਾ ਗ਼ੁਲਾਮ ਬਣ ਗਇਆ, ਉਹ ਬਿਲਕੁਲ ਮਾਨੋ ਵਿਕ ਹੀ ਗਇਆ:

"ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ ॥
ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ ॥" (ਪੰਨਾ ੯੯੧)
"ਮੈ ਬੰਦਾ ਬੈ ਖਰੀਦੁ ਸਚੁ ਸਾਹਿਬੁ ਮੇਰਾ ॥ ਜੀਉ ਪਿੰਡੁ ਸਭੁ ਤਿਸ ਦਾ ਸਭੁ ਕਿਛੁ ਹੈ ਤੇਰਾ ॥" (ਪੰਨਾ ੩੯੬)

ਬੈਖ਼ਰੀਦ ਤੋਂ ਭਾਵ ਹੈ ਪੰਜਾਬ ਵਿਚ ਜਦੋਂ ਜ਼ਮੀਨ ਖਰੀਦੀ ਜਾਂਦੀ ਸੀ ਕਿ ਉਹਨੂੰ ਬੈ ਕੀਤਾ ਜਾਂਦਾ ਸੀ, ਭਾਵ ਕਿ ਨਾਮ ਤੇ ਲਿਖਵਾਇਆ ਜਾਂਦਾ ਸੀ ਕਿ ਇਹ ਜ਼ਮੀਨ ਅਜ ਤੋਂ ਬਾਅਦ ਇਹਨਾਂ ਦੇ ਖਾਨਦਾਨ ਦੇ ਨਾਮ ਰਹੇਗੀ। ਇਸ ਵਿਚ ਕੋਈ ਅਦਲਾ-ਬਦਲੀ ਨਹੀਂ ਕਰ ਸਕਦਾ। ਗੁਰਬਾਣੀ ਨੇ ਸਿਖ ਨੂੰ ਕਿਹਾ ਕਿ ਤੇਰਾ ਰਿਸ਼ਤਾ ਪ੍ਰਮਾਤਮਾ ਦੇ ਨਾਲ ਗ਼ੁਲਾਮ ਦਾ ਤੇ ਮਾਲਕ ਦਾ ਬਣਨਾ ਚਾਹੀਦਾ ਹੈ। ਗ਼ੁਲਾਮ ਹਮੇਸ਼ਾ ਮਾਲਿਕ ਦੇ ਸ਼ੁਕਰਾਨੇ ਵਿਚ ਰਹਿੰਦਾ ਹੈ। ਗ਼ੁਲਾਮ ਵਿਚ ਹੰਕਾਰ ਹੋ ਹੀ ਨਹੀਂ ਸਕਦਾ। ਇਸੇ ਕਰਕੇ ਅਗਰ ਸਿਖ ਨੇ ਪ੍ਰਮਾਤਮਾ ਦੇ ਨਾਲ ਰਿਸ਼ਤਾ ਬਣਾਉਣਾ ਹੈ ਤਾਂ ਉਹ ਸਾਹਿਬ ਹੈ ਅਤੇ ਅਸੀਂ ਉਸਦੇ ਗ਼ੁਲਾਮ ਹਾਂ। ਜੋ ਉਹ ਕਰ ਰਿਹਾ ਹੈ, ਉਹ ਸਭ ਠੀਕ ਹੈ। ਸੋ ਜੋ ਗਲ ਪਹਿਲੇ ਅੰਕ ਵਿਚ ਕਹੀ ਸੀ ਕਿ "ਹੁਕਮ ਰਜ਼ਾਈ ਚਲਣਾ" ਉਸ ਬਾਰੇ ਹੁਣ ਚੌਥੇ ਅੰਕ ਵਿਚ ਸਾਨੂੰ ਦਸਣ ਲਗੇ ਹਨ ਕਿ ਹੁਕਮ ਦੀ ਰਜ਼ਾ ਵਿਚ ਚਲਿਆ ਕਿਸ ਤਰ੍ਹਾਂ ਜਾਂਦਾ ਹੈ। ਉਸ ਲਈ ਪਹਿਲੀ ਸ਼ਰਤ ਦਸੀ ਹੈ ਕਿ ਉਸ ਦੇ ਦਰ ਉਤੇ ਗ਼ੁਲਾਮ ਬਣਕੇ ਆ। ਹੁਣ ਜਿਹੜਾ ਸਚ ਦਾ ਗ਼ੁਲਾਮ ਬਣ ਗਇਆ ਉਹੀ ਇਹ ਯਾਤਰਾ ਕਰ ਸਕਦਾ ਹੈ। ਅਸੀਂ ਸਚ ਦੀ ਵਿਚਾਰ ਕਰ ਚੁਕੇ ਹਾਂ ਕਿ ਸਚ ਉਸ ਨੁ ਕਹਿਆ ਗਇਆ ਹੈ ਜਿਹੜਾ ਕਿਸੇ ਝੂਠ ਦੇ ਬਰਾਬਰ ਤੇ ਨਹੀਂ ਖੜਾ ਹੈ ਬਲਕਿ ਜਿਹੜਾ Existantial ਹੈ, ਆਪਣੇ ਆਪ ਵਿਚ ਸੰਪੂਰਨ ਹੈ, ਜਿਸਦੇ ਮੁਕਾਬਲੇ ਵਿਚ ਹੋਰ ਕੁਝ ਵੀ ਨਹੀਂ ਹੈ।

"ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ॥"

ਭਾਵ ਕਿ ਜਿਸ ਨਾਲ ਇਹ ਰਿਸ਼ਤਾ ਜੋੜਨਾ ਹੈ ਇਹ ਉਸ ਦੀਆਂ ਨਿਸ਼ਾਨੀਆਂ ਹਨ; ਸਿਰਫ ਉਹੀ ਇਕ ਸਚਾ ਸਾਹਿਬ (ਮਾਲਿਕ) ਹੈ, ਬਾਕੀ ਸਭ ਝੂਠੇ ਅਤੇ ਕਚੇ ਸਾਹਿਬ ਹਨ ਕਿਉਂਕਿ ਹੋਰ ਸਭ ਨਾਸ਼ਵਾਨ ਹਨ, ਉਸਦਾ ਨਾਮ ਵੀ ਸਚ ਹੈ ਔਰ ਉਸਦੀ ਬੋਲੀ ਦੀ ਕੋਈ ਹਦ (limit) ਨਹੀਂ, ਉਹ ਬੇਹਦ (unlimited) ਹੈ,। ਜਿਸਦੀ ਐਸੀ ਪ੍ਰੀਭਾਸ਼ਾ ਹੈ ਅਗਰ ਉਸਦਾ ਗ਼ੁਲਾਮ ਬਣ ਕੇ ਚਲੇਂਗਾ, ਅਗਰ ਉਸ ਦੇ ਲਈ ਐਸੀ ਭਾਵਨਾ ਬਣ ਜਾਏਗੀ ਤਾਂ ਇਹ ਰਿਸ਼ਤਾ ਮੰਜ਼ਿਲ ਤਕ ਪਹੁੰਚਣ ਤਕ ਨਿਭ ਜਾਏਗਾ। ਦੁਨੀਆਂ ਦੇ ਜਿਤਨੇ ਜੀਵ-ਇਸਤਰੀਆਂ ਹਨ ਉਸ ਦੇ ਨਾਲ ਮਾਲਕ ਦਾ ਤੇ ਗ਼ੁਲਾਮ ਦਾ ਰਿਸ਼ਤਾ ਨਹੀਂ ਬਣਾ ਰਹੇ ਬਲਕਿ ਇਕ ਦਾਤੇ ਦਾ ਤੇ ਇਕ ਮੰਗਤੇ ਦਾ ਰਿਸ਼ਤਾ ਬਣਾ ਲਿਆ। ਉਹਦੇ ਕੋਲੋਂ ਮੰਗਣਾ ਸ਼ੁਰੂ ਕਰ ਦਿਤਾ ਹੈ।

"ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥"

"ਆਖਹਿ ਮੰਗਹਿ" ਜੀਵ ਨੇ ਉਸਦੇ ਨਾਮ ਨੂੰ ਆਖਣ ਦੀ ਜਗਹ ਕਹਿਣਾ ਸ਼ੁਰੂ ਕਰ ਦਿਤਾ ਹੈ "ਦੇਹਿ-ਦੇਹਿ" ਭਾਵ ਕਿ ਮੰਗਤਾ ਬਣਕੇ ਉਸਦੇ ਦਰ ਖੜਾ ਹੋ ਗਇਆ ਹੈ। ਹੋਰ ਦੇਹ, ਹੋਰ ਦੇਹ ਦੀ ਹੀ ਰਟ ਲਗਾ ਲਈ ਹੈ। ਉਹ ਗ਼ੁਲਾਮ ਬਣ ਕੇ ਉਸਦੇ ਦਰ ਉਤੇ ਨਹੀਂ ਆਉਂਦਾ, ਮੰਗਤਾ ਬਣ ਕੇ ਆਉਂਦਾ ਹੈ। ਮੰਗ ਵੀ ਉਹ ਕੁਝ ਰਿਹਾ ਹੈ ਜਿਹੜਾ ਉਸਨੇ ਬਿਨਾਂ ਮੰਗਿਆਂ ਹੀ ਦਿਤਾ ਹੋਇਆ ਹੈ। ਉਹ ਨਹੀਂ ਮੰਗ ਰਹਿਆ ਜਿਹੜਾ ਕਿ ਉਸਨੇ ਮੰਗਣ ਤੇ ਦੇਣਾ ਸੀ। ਗੁਰਬਾਣੀ ਨੇ ਗੁਰਸਿਖ ਨੂੰ ਮੰਗਣ ਲਈ ਵੀ ਕਿਹਾ ਹੈ:

"ਮਾਗਨਿ ਮਾਗ ਤ ਏਕਹਿ ਮਾਗ ॥" (ਪੰਨਾ ੨੫੮)
"ਮੈ ਕਿਆ ਮਾਗਉ ਕਿਛੁ ਥਿਰੁ ਨ ਰਹਾਈ
ਹਰਿ ਦੀਜੈ ਨਾਮੁ ਪਿਆਰੀ ਜੀਉ ॥" (ਪੰਨਾ ੫੯੭)
"ਪਾਵਉ ਦਾਨੁ ਢੀਠੁ ਹੋਇ ਮਾਗਉ
ਮੁਖਿ ਲਾਗੈ ਸੰਤ ਰੇਨਾਰੇ ॥" (ਪੰਨਾ ੭੩੮)
"ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ ॥"
(ਪੰਨਾ ੧●੧੮)

ਇਕੋ ਹੀ ਚੀਜ਼ ਢੀਠ ਹੋ ਕੇ ਮੰਗਣ ਵਾਲੀ ਸੀ, ਉਹ ਤੇ ਮੰਗਣੀ ਬੰਦ ਕਰ ਦਿਤੀ ਤੇ ਉਹ ਦਾਤਾਂ ਮੰਗਦਾ ਹੈ ਜਿਹੜੀਆਂ ਉਹ ਬਿਨਾ ਮੰਗਿਆਂ ਹੀ ਦੇ ਰਹਿਆ ਹੈ। ਉਸਨੇ ਤਨ ਦਿਤਾ ਹੈ, ਅਕਲ ਦਿਤੀ ਹੈ, ਮਨ ਦਿਤਾ ਹੈ, ਦੌਲਤਾਂ ਦਿਤੀਆਂ ਹਨ, ਹੋਰ ਕਈ ਪ੍ਰਕਾਰ ਦੇ ਜੋ ਵੀ ਹੈ ਸੁਖ ਦਿਤੇ ਹਨ। ਉਹਨਾਂ ਲਈ ਤਾਂ ਅਰਦਾਸ ਕਰਨ ਦੀ ਲੋੜ ਹੀ ਨਹੀਂ ਸੀ, ਉਸ ਨੂੰ ਆਖਣ ਦੀ ਜ਼ਰੂਰਤ ਨਹੀਂ ਸੀ ਕਿ ਮੈਨੂੰ ਇਹ ਵੀ ਦੇਹ ਤੇ ਉਹ ਵੀ ਦੇਹ। ਜੇਕਰ ਇਕ ਗਲ ਯਾਦ ਰਹਿ ਜਾਂਦੀ ਕਿ ਰਿਸ਼ਤਾ ਮਾਲਕ ਦਾ ਤੇ ਗ਼ੁਲਾਮ ਦਾ ਹੈ ਤਾਂ ਸਭ ਮੰਗਾਂ ਖ਼ਤਮ ਹੋ ਜਾਂਦੀਆਂ ਕਿਉਂਕਿ ਗ਼ੁਲਾਮ ਦੀ ਤੇ ਕੋਈ ਮੰਗ ਹੀ ਨਹੀਂ ਹੁੰਦੀ।

ਗ਼ੁਲਾਮ ਦੇ ਰਿਸ਼ਤੇ ਦੀ ਇਕ ਬੜੀ ਮਜ਼ੇਦਾਰ ਖ਼ੂਬੀ ਹੈ। ਮਿਸਾਲ ਵਜੋਂ ਅਗਰ ਕਿਸੇ ਰਾਜੇ ਨੂੰ ਦੂਜੇ ਰਾਜੇ ਨੇ ਮਿਲਣ ਜਾਣਾ ਹੋਵੇ ਤਾਂ ਉਹਨੂੰ ਪਹਿਲਾਂ ਉਹ ਕਾਰਡ ਭੇਜੇਗਾ ਜਾਂ ਚਿਠੀ ਭੇਜੇਗਾ। ਉਹਦੇ ਕੋਲੋਂ ਮਿਲਣ ਲਈ ਸਮਾਂ ਅਤੇ ਦਿਨ (appointment) ਲਏਗਾ। ਫੇਰ ਉਹਨੂੰ ਜੇ ਮਿਲਿਆ ਵੀ ਜਾਵੇਗਾ ਤੇ ਬਾਹਰਲੇ ਵਰਾਂਡੇ ਵਿਚ ਮਿਲਿਆ ਜਾਏਗਾ। ਇਕ ਰਾਜਾ ਦੂਜੇ ਰਾਜੇ ਦੇ ਘਰ ਸਿਧਾ ਅੰਦਰ ਨਹੀਂ ਜਾ ਸਕਦਾ ਹਾਲਾਂ ਕਿ ਉਹ ਬਰਾਬਰ ਦਾ ਰਿਸ਼ਤਾ ਹੈ। ਪਰ ਗ਼ੁਲਾਮ ਦਾ ਰਿਸ਼ਤਾ ਕੀ ਹੈ? ਉਸਦੇ ਮੋਢੇ ਤੇ ਬਸ ਇਕ ਪਰਨਾ ਹੁੰਦਾ ਹੈ, ਉਹ ਗ਼ੁਲਾਮ ਹੈ, ਨੌਕਰ ਹੈ, ਚਾਕਰ ਹੈ। ਰਾਜਾ ਆਪਣੇ ਮਹਿਲ ਵਿਚ ਬੈਠਾ ਹੋਇਆ ਹੈ। ਗ਼ੁਲਾਮ ਚੁਪ ਕਰਕੇ ਦਰਵਾਜ਼ਾ ਖੋਲ੍ਹ ਕੇ ਅੰਦਰ ਚਲਾ ਜਾਂਦਾ ਹੈ। ਨਾਂ ਉਹਨੂੰ ਕਿਸੇ ਕਾਰਡ ਦੀ ਲੋੜ ਹੈ ਅਤੇ ਨਾਂ ਹੀ ਉਹਨੂੰ ਕੋਈ ਸਮਾ ਨੀਯਤ ਕਰਨ ਦੀ ਲੋੜ ਹੈ। ਉਸਨੂੰ ਹਮੇਸ਼ਾ ਪੂਰੀ ਖੁਲ੍ਹ ਹੈ ਕਿ ਜਦ ਵੀ ਚਾਹਵੇ ਆ ਜਾ ਸਕਦਾ ਹੈ ਕਿਉਂਕਿ ਜਾਂ ਉਹ ਕੋਈ ਗਲ ਕਰਨ ਆਇਐ, ਕੁਝ ਦਸਣ ਆਇਐ, ਜਾਂ ਕੁਝ ਪੁਛਣ ਆਇਐ। ਇਸੇਤਰ੍ਹਾਂ ਨਾਲ ਜੇਕਰ ਅਸੀਂ ਸਹੀ ਰੂਪ ਵਿਚ ਪ੍ਰਮਾਤਮਾ ਦੇ ਗ਼ੁਲਾਮ ਬਣ ਜਾਈਏ ਤਾਂ ਸਾਨੂੰ ਉਸ ਨੂੰ ਮਿਲਣ ਲਈ ਕਿਸੇ ਕੋਲੋਂ ਇਜਾਜ਼ਤ ਲੈਣ ਦੀ ਲੋੜ ਨਹੀਂ ਪਵੇਗੀ।

"ਫੇਰਿ ਕਿ ਅਗੇ ਰਖੀਐ ਜਿਤੁ ਦਿਸੈ ਦਰਬਾਰੁ ॥"

ਇਸ ਤੁਕ ਦੀ ਪ੍ਰਚਲਿਤ ਵਿਆਖਿਆ ਇੰਜ ਕੀਤੀ ਗਈ ਹੈ

"ਫਿਰ ਅਸੀਂ ਕਿਹੜੀ ਭੇਟਾ ਉਸ ਅਕਾਲ ਪੁਰਖ ਦੇ ਅਗੇ ਰਖੀਏ, ਜਿਸ ਦੇ ਸਦਕੇ ਸਾਨੂੰ ਉਸ ਦਾ ਦਰਬਾਰ ਦਿਸ ਪਏ?"

ਇਸ ਦੇ ਇਹ ਤਰਜਮੇ (translation) ਵਿਚ ਫੇਰਿ ਤੋਂ ਭਾਵ ਹੈ ਫਿਰ, ਕਿ ਹੁਣ ਕੀ ਕਰੀਏ? ਅਗਰ ਧਿਆਨ ਨਾਲ ਵੇਖਿਆ ਜਾਏ ਤਾਂ ਪੜ੍ਹਨ ਵਿਚ ਤੇ ਫੇਰ ਹੈ ਪਰ 'ਰਾਰੇ' ਨੂੰ ਸਿਹਾਰੀ ਹੈ। ਵਿਆਕ੍ਰਣ (Grammer) ਦੇ ਤੌਰ ਤੇ ਭਾਂਵੇ ਇਹ ਗਲ ਠੀਕ ਲਗਦੀ ਹੈ ਪਰ ਅਧਿਆਤਮਿਕ ਪਹਿਲੂ ਤੇ ਇਹ ਵਿਆਖਿਆ ਠੀਕ ਨਹੀਂ ਬੈਠਦੀ ਕਿਉਂਕਿ ਉਸਦੇ ਦਰਬਾਰ ਦੇ ਦਰਸ਼ਨ ਕਿਸੇ ਵੀ ਉਪਰਾਲੇ ਨਾਲ ਨਹੀਂ ਹੋ ਸਕਦੇ। ਇਹ ਭੇਦ ਤਾਂ ਪਹਿਲਾਂ ਹੀ ਖੋਲ ਦਿਤਾ ਗਇਆ ਹੈ ਕਿ ਉਹ ਤਾਂ ਜਦ ਵੀ ਮਿਲਦਾ ਹੈ ਆਪਣੇ ਪ੍ਰਸਾਦ ਸਦਕਾ ਹੀ ਮਿਲਦਾ ਹੈ। ਦਰਅਸਲ ਗੁਰਬਾਣੀ ਕਹਿ ਰਹੀ ਹੈ ਕਿ ਜੀਵ ਇਹ ਸੋਚਕੇ ਦਾਤਾਂ ਮੰਗਦਾ ਹੈ ਕਿ ਉਹ ਦੌਲਤ ਖਰਚ ਕਰਕੇ ਉਸਦੀ ਪੂਜਾ ਕਰ ਲਏਗਾ। ਅਤੇ ਉਸ ਪੂਜਾ ਦੇ ਬਦਲੇ ਵਿਚ ਉਸਦੇ ਦਰਸ਼ਨ ਦੀ ਅਭਿਲਾਸ਼ਾ ਰਖਦਾ ਹੈ। ਪਰ ਜੇ ਉਸਦੀ ਹੀ ਚੀਜ਼ ਮੋੜ ਕੇ ਉਸੇ ਨੂੰ ਦੇ ਦਿਤੀ ਤਾਂ ਤੇ ਉਹ ਫੇਰਾ ਪਾਉਣਾ ਹੋ ਗਇਆ। "ਫੇਰਿ ਕਿ" ਦਾ ਭਾਵ ਇਥੇ ਹੈ ਫੇਰਾ ਦੇ ਕੇ, ਤੇਰੇ ਕੋਲੋਂ ਚੀਜ਼ ਲਈ ਉਹ ਮੇਰੀ ਜੇਬ ਵਿਚ ਆ ਗਈ, ਮੇਰੇ ਕੋਲੋਂ ਫੇਰ ਤੇਰੇ ਕੋਲ ਚਲੀ ਗਈ, ਇਹ ਇਕ ਫੇਰਾ ਹੋ ਗਇਆ। ਐਸੇ ਕਰਮ ਕਰਨ ਨਾਲ ਉਸਦਾ ਦਰਬਾਰ ਕਿਸ ਤਰ੍ਹਾਂ ਨਜ਼ਰ ਆ ਜਾਏਗਾ? ਗੁਰਬਾਣੀ ਇਸ਼ਾਰਾ ਕਰ ਰਹੀ ਹੈ ਕਿ ਉਸਦੇ ਦਰਸ਼ਨ ਕਰਨ ਲਈ ਇਸਤਰ੍ਹਾਂ ਦੀ ਕੋਈ ਭੇਟਾ ਕੰਮ ਨਹੀਂ ਆ ਸਕਦੀ। ਉਸਦੇ ਅਗੇ ਕੁਝ ਲਿਆ ਕੇ ਰਖਿਆ ਹੀ ਨਹੀਂ ਜਾ ਸਕਦਾ। ਸਭ ਕੁਝ ਉਸੇ ਦਾ ਤੇ ਦਿਤਾ ਹੋਇਆ ਹੈ। ਆਪਣੇ ਤੋਹਫੇ ਨੂੰ ਵਾਪਸ ਲੈਕੇ ਉਹ ਖੁਸ਼ ਨਹੀਂ ਹੋ ਸਕਦਾ। ਇਹ ਸਿਰਫ ਸਾਨੂੰ ਇਕ ਭੁਲੇਖਾ ਹੈ। ਜਿਤਨੇ ਅਸੀਂ ਚੜ੍ਹਾਵੇ ਦੇਂਦੇ ਹਾਂ, ਜਿਤਨੀਆਂ ਬਿਲਡਿੰਗਾਂ ਬਣਾਉਣੇ ਹਾਂ, ਜਾਂ ਜੋ ਕੁਝ ਵੀ ਕਰਦੇ ਹਾਂ, ਉਹ ਸਭ ਸਮਾਜ ਸੇਵਾ ਤੇ ਹੋ ਸਕਦੀ ਹੈ, ਪ੍ਰਮਾਤਮਾ ਦੀ ਸੇਵਾ ਨਹੀਂ ਹੈ। ਇੰਨ੍ਹਾ ਕਰਮ ਕਾਂਡਾਂ ਨਾਲ ਉਸਦੇ ਦਰਸ਼ਨ ਦੀ ਚਾਹ ਰਖਣੀ ਬਹੁਤ ਵਡੀ ਭੁਲ ਹੈ।

"ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥"

ਇਸ ਤੁਕ ਦੀ ਵਿਆਖਿਆ ਵੀ ਸਰਸਰੀ ਨਿਗਾਹ ਨਾਲ ਹੀ ਕਰ ਦਿਤੀ ਗਈ ਹੈ। ਜਿਵੇਂ ਉਪਰ ਦਸਿਆ ਗਇਆ ਹੈ ਉਸਦੇ ਦਰਸ਼ਨ ਦੀ ਅਭਿਲਾਸ਼ਾ ਕਿਸੇ ਤਰ੍ਹਾਂ ਦੀਆਂ ਭੇਟਾਵਾਂ ਨਾਲ ਨਹੀਂ ਪੂਰੀ ਹੋ ਸਕਦੀ ਉਸੇਤਰ੍ਹਾਂ ਗੁਰਬਾਣੀ ਸਮਝਾ ਰਹੀ ਹੈ ਕਿ ਕਿਸੇ ਵੀ ਸ਼ਬਦ ਨਾਲ ਉਸਨੂੰ ਮੋਹਿਆ ਨਹੀਂ ਜਾ ਸਕਦਾ ਹੈ। ਆਖ਼ਿਰ ਕਾਰ ਮੂੰਹ ਤੋਂ ਕੋਈ ਕੀ ਬੋਲੇਗਾ? ਜਿਹੜੀ ਸਾਡੀ ਭਾਸ਼ਾ ਹੈ, ਉਹ ਕਿਥੋਂ ਆਈ ਹੈ? ਅਖਰ ਕਿਥੋਂ ਆਏ ਹਨ? ਗੁਰਬਾਣੀ ਦਾ ਫੁਰਮਾਨ ਹੈ:

"ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥
ਰਾਮ ਬਿਨਾ ਕੋ ਬੋਲੈ ਰੇ ॥" (ਪੰਨਾ ੯੮੮)

ਜਦੋਂ ਬੋਲੀ ਉਸਦੀ ਹੀ ਹੈ, ਜਦ ਹਰ ਇਕ ਵਿਚ ਬੋਲਣ ਦੀ ਸ਼ਕਤੀ ਉਸੇ ਦੇ ਦਿਤੀ ਹੋਈ ਦਾਤ ਹੈ ਤਾਂ ਉਹਦੇ ਸਾਹਮਣੇ ਆਕੇ ਕੋਈ

ਕੀ ਬੋਲੇਗਾ ਜਿਸ ਨਾਲ ਉਹ ਖੁਸ਼ ਹੋ ਜਾਏਗਾ? ਭਾਵ ਕਿ ਜੋ ਵੀ ਬੋਲਿਆ ਜਾ ਰਿਹਾ ਹੈ ਉਹ ਉਸੇ ਦੀ ਹੀ ਆਵਾਜ਼ ਹੈ। ਇਸ ਕਰਕੇ ਕਿਸੇ ਤਰ੍ਹਾਂ ਦੀ ਤਾਰੀਫ ਜਾਂ ਉਸਤਤ ਉਸਨੂੰ ਰਿਝਾ ਨਹੀਂ ਸਕਦੀ। ਗੁਰਬਾਣੀ ਪ੍ਰਾਨੀ ਦੇ ਹੰਕਾਰ ਦੀ ਜੜ੍ਹ ਕਟ ਰਹੀ ਹੈ, ਹਉਮੈਂ ਦੀ ਜੜ੍ਹ ਕਟ ਰਹੀ ਹੈ। ਨਾਂ ਕੁਝ ਦਿਤਾ ਹੋਇਆ, ਨਾ ਕੁਝ ਉਹਦੀ ਤਾਰੀਫ ਕੀਤੀ, ਨਾਂ ਕੋਈ ਅਰਦਾਸ ਕੀਤੀ, ਨਾਂ ਕੁਝ ਉਸਦੇ ਸਾਹਮਣੇ ਬੋਲਿਆ-ਚਾਲਿਆ, ਕਿਸੇ ਵੀ ਐਸੇ ਕਰਮ ਨਾਲ ਤੂੰ ਉਸਨੂੰ ਖੁਸ਼ ਨਹੀਂ ਕਰ ਸਕਦਾ ਕਿ ਤੇਰੇ ਤੇ ਉਹ ਮਿਹਰ ਕਰਕੇ ਜਿਹੜੀ ਦਾਤ ਉਸਨੇ ਆਪਣੇ ਹਥ ਰਖੀ ਹੋਈ ਹੈ ਉਹ ਤੇਰੀ ਝੋਲੀ ਵਿਚ ਪਾ ਦੇਵੇ। ਇਕ ਦਾਤ ਹੀ ਉਸਨੇ ਆਪਣੇ ਹਥ ਵਿਚ ਰਖੀ ਹੋਈ ਹੈ ਜੋ ਉਹ ਬਿਨਾਂ ਮੰਗਿਆਂ ਕਿਸੇ ਨੂੰ ਨਹੀਂ ਦੇਂਦਾ:

"ਦਾਤੈ ਦਾਤਿ ਰਖੀ ਹਥਿ ਅਪਣੈ
ਜਿਸੁ ਭਾਵੈ ਤਿਸੁ ਦੇਈ ॥" (ਪੰਨਾ ੬●੪)

ਬਸ ਇਹ ਇਕ ਦਾਤ (ਸ਼ਬਦ ਦੀ ਕਮਾਈ, ਨਾਮੁ) ਹੈ ਜੋ ਕਿ ਬਾਰ ਬਾਰ ਮੰਗਣੀ ਹੈ। ਪਰ ਉਹ ਦਾਤ ਕੋਈ ਵਿਰਲਾ ਹੀ ਮੰਗਦਾ ਹੈ। ਬਹੁਤੇ ਉਹੀ ਹੋਰ ਮੰਗਦੇ ਹਨ ਜਿਹੜਾ ਉਹਨੇ ਪਹਿਲੇ ਹੀ ਦਿਤਾ ਹੋਇਆ ਹੈ।

"ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥
ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥
ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥"

ਗੁਰਬਾਣੀ ਉਪਰ ਦਸ ਚੁਕੀ ਹੈ ਕਿ ਜੀਵ ਕਰਮ ਕਾਂਡ ਕਰਨ ਲਈ ਹੋਰ ਪਦਾਰਥ ਪ੍ਰਮਾਤਮਾ ਕੋਲੋਂ ਮੰਗਦਾ ਹੈ। ਇਸ ਭੁਲੇਖੇ ਬਾਰੇ ਇਹ ਦਸਿਆ ਜਾ ਰਿਹਾ ਹੈ ਕਿ ਦੁਨੀਆਂ ਦਾ ਹਰ ਕਰਮ ਸਿਰਫ ਨਵਾਂ ਕਪੜਾ (ਸਰੀਰ) ਲਿਆ ਸਕਦਾ ਹੈ। ਉਹ ਨਵਾਂ ਸਰੀਰ ਪੈਦਾ ਕਰ ਸਕਦਾ ਹੈ, ਉਹ ਹੋਰ ਕੁਝ ਨਹੀਂ ਕਰ ਸਕਦਾ। ਦੁਨੀਆਂ ਦੇ ਸਭ ਧਰਮ ਇਹ ਕਹਿੰਦੇ ਹਨ ਕਿ ਚੰਗਾ ਕੰਮ ਕਰੋ ਅਤੇ ਸੁਣਨ ਵਿਚ ਇਹ ਗਲ ਜਚਦੀ ਵੀ ਹੈ। ਇਸ ਦੁਨੀਆਂ ਵਿਚ ਸਿਖ ਧਰਮ ਪਹਿਲਾ ਧਰਮ ਹੈ ਜਿਸਨੇ ਕਹਿਆ ਹੈ ਕਿ ਇਹ ਗਲ ਤਾਂ ਸਹੀ ਹੈ ਕਿ ਚੰਗੇ ਕਰਮਾਂ ਦੇ ਨਾਲ ਚੰਗਾ ਇਨਸਾਨ ਬਣਦਾ ਹੈ, ਚੰਗਾ ਸਮਾਜ ਬਣਦਾ ਹੈ, ਪਰ ਸਿਰਫ ਚੰਗੇ ਕਰਮਾਂ ਦੇ ਨਾਲ ਭਗਤ ਨਹੀਂ ਬਣਦਾ। ਸਿਰਫ ਚੰਗੇ ਕਰਮਾਂ ਦੇ ਨਾਲ ਬ੍ਰਹਮ ਗਿਆਨੀ ਨਹੀਂ ਬਣ ਸਕਦਾ। ਭਗਤੀ ਕਰਨ ਨਾਲ ਬ੍ਰਹਮ ਗਿਆਨੀ ਬਣਦਾ ਹੈ। 'ਕਰਮੀ ਆਵੈ ਕਪੜਾ' ਭਾਵ ਤੂੰ ਚੰਗੇ ਕਰਮ ਕਰ ਭਾਵੇਂ ਮਾੜੇ ਕਰਮ ਕਰ। ਇਕ ਗਲ ਯਾਦ ਰਖ ਲਈਂ ਕਿ ਉਹ ਕਰਮ ਤੈਨੂੰ ਤਮੋ ਗੁਣ ਵਿਚੋਂ ਕਢਕੇ ਰਜੋ ਗੁਣ ਵਿਚ ਲੈ ਜਾਣਗੇ, ਫਿਰ ਰਜੋ ਗੁਣ ਵਿਚੋਂ ਉਠਾ ਕੇ ਸਤੋ ਗੁਣ ਵਿਚ ਲੈ ਜਾਣਗੇ। ਤਮੋ ਗੁਣ ਤੋਂ ਭਾਵ ਹੈ ਜਿਹੜਾ ਸਿਰਫ ਆਪਣੇ ਹੀ ਬਾਰੇ ਸੋਚਦਾ ਹੈ, ਰਜੋ ਗੁਣ ਤੋਂ ਭਾਵ ਹੈ ਜਿਹੜਾ ਆਪਣੇ ਪ੍ਰੀਵਾਰ ਅਤੇ ਨੇੜੇ ਦੇ ਸਮਾਜ ਬਾਰੇ ਫਿਕਰ ਕਰਦਾ ਹੈ, ਅਤੇ ਸਤੋ ਗੁਣ ਤੋ ਭਾਵ ਹੈ ਜਿਹੜਾ ਸਾਰੇ ਸੰਸਾਰ ਬਾਰੇ ਸੋਚਦਾ ਹੈ। ਗੁਰਬਾਣੀ ਨੇ ਕਹਿਆ ਕਿ ਕਿਸੇ ਵੀ ਐਸੇ ਕਰਮ ਨਾਲ ਉਸਨੂੰ ਪਾਇਆ ਨਹੀਂ ਜਾ ਸਕਦਾ। ਦੁਨੀਆਂ ਦੇ ਉਤੇ ਕੋਈ ਐਸਾ ਭਗਤ ਨਹੀਂ ਹੋਇਆ ਜਿਸਨੇ ਇਹ ਕਿਹਾ ਹੋਵੇ ਕਿ ਉਸਦੀ ਭਗਤੀ ਦਾ ਇਨਾਮ ਪ੍ਰਮਾਤਮਾ ਦੇ ਦਰਸ਼ਨ ਹਨ। ਇਹ ਅਸੀਂ ਆਪੇ ਹੀ ਕਹਾਣੀਆਂ ਘੜ ਲਈਆਂ ਹਨ। ਸ੍ਰੀ ਗੁਰੂ ਅਮਰਦਾਸ ਜੀ ਬਾਰੇ ਕਹਿੰਦੇ ਹਨ ਕਿ ਉਹ ੧੨ ਸਾਲ ਪਾਣੀ ਢੋਂਦੇ ਰਹੇ ਅਤੇ ਆਪਣੇ ਗੁਰੂ ਨੂੰ ਨਲ੍ਹਾਉਂਦੇ ਰਹੇ, ਗੁਰੂ ਨੂੰ ਇਸ਼ਨਾਨ ਕਰਵਾਉਂਦੇ ਰਹੇ ਤੇ ਬ੍ਰਹਮ ਗਿਆਨੀ ਹੋ ਗਏ। ਗੁਰਬਾਣੀ ਦਾ ਫੈਸਲਾ ਹੈ ਕਿ ਨਹਾਉਂਣ ਦਾ ਸੰਬੰਧ ਸਿਰਫ ਸਰੀਰ ਦੀ ਸਫਾਈ ਨਾਲ ਹੈ। ਜੇ ੧੨ ਸਾਲ ਕਿਸੇ ਇਕ ਬੰਦੇ ਨੂੰ ਰੋਜ਼ ਨਹਾਉਂਣ ਨਾਲ ਕੋਈ ਬ੍ਰਹਮ ਗਿਆਨੀ ਹੋ ਸਕਦਾ ਹੁੰਦਾ ਤਾਂ ਅਜ ਤਕ ਅਨੇਕਾਂ ਬ੍ਰਹਮ ਗਿਆਨੀ ਪੈਦਾ ਹੋ ਜਾਣੇ ਚਾਹੀਦੇ ਸਨ। ਇਹ ਅਸਾਂ ਮਨ ਘੜੰਤ ਅਤੇ ਫਜ਼ੂਲ ਕਹਾਣੀਆਂ ਬਣਾਈਆਂ ਹਨ। ਸਾਨੂੰ ਐਸੀਆਂ ਸਭ ਕਹਾਣੀਆਂ ਨੂੰ ਗੁਰਬਾਣੀ ਦੇ ਕਸਵਟੀ ਉਤੇ ਪਰਖਣਾ ਚਾਹੀਦਾ ਹੈ। ਜੋ ਵੀ ਕਹਾਣੀ ਗੁਰਬਾਣੀ ਦੇ ਆਸ਼ੇ ਨਾਲ ਨਹੀਂ ਮਿਲਦੀ ਉਸਨੂੰ ਸਹੀ ਮੰਨਣ ਤੋਂ ਇਨਕਾਰ ਕਰਨਾ ਚਾਹੀਦਾ ਹੈ। ਗੁਰਬਾਣੀ ਸਾਫ ਕਹਿ ਰਹੀ ਹੈ ਕਿ ਕਿਸੇ ਵੀ ਕਰਮ ਕਾਂਡ ਨਾਲ ਉਸਦੀ ਪ੍ਰਾਪਤੀ ਨਹੀਂ ਹੋ ਸਕਦੀ। ਉਸਦੀ ਪ੍ਰਾਪਤੀ ਉਸਦੇ ਪ੍ਰਸਾਦ, ਉਸਦੀ ਕਿਰਪਾ, ਉਸਦੀ ਨਦਰੇ-ਕਰਮ ਕਰਕੇ ਹੀ ਹੋ ਸਕਦੀ ਹੈ। ਜਿੰਨਾਂ ਚਿਰ ਉਸਦੀ ਕਿਰਪਾ ਨਹੀਂ ਹੁੰਦੀ, ਪ੍ਰਸਾਦ ਨਹੀਂ ਆਉਂਦਾ, ਜਿੰਨਾਂ ਚਿਰ grace ਨਹੀਂ ਆਉਂਦੀ, ਉਨਾਂ ਚਿਰ ਮੁਕਤੀ ਦਾ ਦੁਆਰਾ ਨਜ਼ਰ ਨਹੀਂ ਆ ਸਕਦਾ। ਉਸਦੇ ਪ੍ਰਸਾਦ ਮਿਲਣ ਬਾਰੇ ਪਹਿਲੀ ਤੁਕ ਵਿਚ ਇਸ਼ਾਰਾ ਹੈ ਕਿ ਜਿਸ ਸਮੇਂ ਜੀਵ ਇਸਤਰੀ ਦੇ ਅੰਦਰ ਸਿਵਾਏ ਉਸਦੇ ਸਚੇ ਨਾਮ ਤੋਂ ਹੋਰ ਕੁਝ ਨਹੀਂ ਬਚਦਾ ਉਸ ਸਮੇ ਉਸਦੇ ਅੰਦਰ ਅੰਮ੍ਰਿਤ ਦੀ ਬੂੰਦ ਪੈਦਾ ਹੁੰਦੀ ਹੈ। ਉਹ ਸਹੀ ਅੰਮ੍ਰਿਤ ਵੇਲਾ ਹੈ ਜਿਸ ਵੇਲੇ ਸਰੀਰ ਰੂਪੀ ਭਾਂਡਾ ਬਿਲਕੁਲ ਸਾਫ ਹੋ ਜਾਵੇ ਅਤੇ ਅੰਮ੍ਰਿਤ ਦੀ ਬੂੰਦ ਹਲਕ ਵਿਚ ਢਲਕ ਪਵੇ। ਉਸ ਵੇਲੇ ਸਿਵਾਏ ਉਸਦੀ ਉਸਤਤ ਦੇ ਹੋਰ ਕੋਈ ਵਿਚਾਰ ਨਹੀਂ ਬਚਦਾ। ਉਸ ਵੇਲੇ ਉਸਦਾ ਪ੍ਰਸਾਦ ਝੋਲੀ ਵਿਚ ਡਿਗਦਾ ਹੈ। ਬਾਕੀ ਸਭ ਕਰਮ ਕਾਂਡ ਦੇ ਵੇਲੇ ਹਨ ਜੋ ਚੰਗਾ ਜਾਂ ਮਾੜਾ ਜਨਮ ਹੋਰ ਦੇ ਸਕਦੇ ਹਨ।

ਜੋ ਅਸਾਂ ਸਵੇਰੇ ੨ ਵਜੇ ਨੂੰ ਅੰਮ੍ਰਿਤ ਦਾ ਵੇਲਾ ਸਮਝ ਲਿਆ ਹੈ ਇਹ ਸਾਡੀ ਬਹੁਤ ਵਡੀ ਭੁਲ ਹੈ। ਇਸ ਕਾਇਨਾਤ ਵਿਚ ਕੋਈ ਵੇਲਾ ਵੀ ਮਾੜਾ ਨਹੀਂ ਕਿਹਾ ਜਾ ਸਕਦਾ। ਕੀ ਭਗਤੀ ਕਰਨ ਦਾ ਜਾਂ ਨਾਮ ਜਪਣ ਦਾ ਕੋਈ ਖਾਸ ਸਮਾਂ ਹੋ ਸਕਦਾ ਹੈ? ਇਹ ਗਲ ਤਾਂ ਮੰਨੀ ਜਾ ਸਕਦੀ ਹੈ ਕਿ ਸਵੇਰ ਦੀਆਂ ਕੁਝ ਘੜੀਆਂ ਦੁਨੀਆਂ ਦੇ ਸ਼ੋਰ ਸ਼ਰਾਬੇ ਤੋਂ ਬਿਨਾਂ ਹੁੰਦੀਆਂ ਹਨ। ਪਰ ਇਸਦਾ ਮਤਲਬ ਇਹ ਤੇ ਨਹੀਂ ਕਿ ਹਰ ਇਨਸਾਨ ਦੇ ਅੰਦਰ ਸੁਤਿਆਂ ਉਠਣ ਵੇਲੇ ਸ਼ਾਤੀ ਹੁੰਦੀ ਹੈ। ਅੰਮ੍ਰਿਤ ਅੰਦਰ ਦੀ ਵਸਤੂ ਹੈ, ਇਸ ਨਾਲ ਬਾਹਰ ਦੀ ਦੁਨੀਆਂ ਦਾ ਕੋਈ ਸਬੰਧ ਨਹੀਂ। ਭਗਤੀ ਮਾਰਗ ਵਿਚ ਗੁਰਬਾਣੀ ਦਾ ਹੁਕਮ ਹੈ:

"ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ
ਸੋ ਗੁਰਸਿਖੁ ਗੁਰੂ ਮਨਿ ਭਾਵੈ ॥" (ਪੰਨਾ ੩●੬)

ਇਹ ਬਹਿੰਦਿਆਂ ਉਠਦਿਆਂ ਹਰਿ ਨਾਮ ਧਿਆਉਨ ਦੀ ਗਲ ਹੈ। ਅੰਮ੍ਰਿਤ ਵੇਲੇ ਦਾ ਮਤਲਬ ਹੈ ਉਹ ਸਮਾਂ ਜਦੋਂ ਅੰਮ੍ਰਿਤ ਅੰਦਰੋਂ ਡਿਗੇ। ਜਿਸ ਦਿਨ ਭਗਤੀ ਕਰਦਿਆਂ-ਕਰਦਿਆਂ ਆਪਣੇ ਅੰਦਰੋ ਅੰਮ੍ਰਿਤ ਦਾ ਸੁਆਦ ਆਇਆ ਉਸ ਵਕਤ ਦੀ ਨਿਸ਼ਾਨੀ ਹੈ ਕਿ ਸਿਵਾਏ ਉਸ ਦੀ ਵਡਿਆਈ ਤੇ ਉਸਦੇ ਵਿਚਾਰ ਤੋਂ ਸਭ ਵਿਚਾਰਾਂ ਮਰ ਜਾਣਗੀਆਂ। ਉਸੇ ਤਰੀਕੇ ਦੇ ਨਾਲ ਸਿਰਫ ਉਸਦੇ ਦਰ ਤੇ ਜਾਇਆ ਜਾ ਸਕਦਾ ਹੈ ਬਾਕੀ ਸਾਰੇ ਕਰਮ ਸਿਰਫ ਜਨਮ ਚੰਗਾ ਜਾਂ ਮਾੜਾ ਬਣਾ ਸਕਦੇ ਹਨ ਹੋਰ ਕੁਝ ਨਹੀਂ। ਆਖਰੀ ਤੁਕ ਵਿਚ ਇਸ਼ਾਰਾ ਕਰਦੇ ਹਨ ਕਿ ਇਸ ਤਰ੍ਹਾਂ ਨਾਲ ਹੀ ਉਸਨੂੰ ਜਾਣਿਆਂ ਜਾ ਸਕਦਾ ਹੈ। ਜੇਕਰ ਰਿਸ਼ਤਾ ਬਣੇ ਗ਼ੁਲਾਮ ਦਾ ਤੇ ਮਾਲਿਕ ਦਾ, ਤੇ ਗ਼ੁਲਾਮ ਹੋ ਕੇ ਹੋਰ ਸਭ ਮੰਗਾਂ ਬੰਦ ਹੋ ਜਾਣ, ਤਾਂ ਹੁਕਮ ਦੇ ਵਿਚ ਚਲਣਾ ਆ ਜਾਏਗਾ। ਇਸ ਨਾਲ ਹਉਮੈਂ ਮਰ ਜਾਏਗੀ ਅਤੇ ਉਸ ਸਚਿਆਰ ਨੂੰ ਜਾਣਿਆ ਜਾ ਸਕੇਗਾ ।

# (ਅੰਕ ੫)

ਅਜੇ ਤਕ ਅਸੀਂ ਇਹ ਦੇਖਿਆ ਹੈ ਕਿ ਸਾਨੂੰ ਸਭ ਤੋਂ ਪਹਿਲਾਂ ਉਹ ਪਰਮ ਸ਼ਕਤੀ ਕੀ ਹੈ ਉਸ ਦੇ ਕੁਝ ਚਿੰਨ੍ਹ ਸਮਝਾਏ ਗਏ ਹਨ, ਫਿਰ ਇਸ਼ਾਰਾ ਕੀਤਾ ਗਇਆ ਕਿ ਉਸ ਦੀ ਪ੍ਰਾਪਤੀ ਦੇ ਲਈ ਕੀ ਕਰਨਾ ਚਾਹੀਦਾ ਹੈ ਅਤੇ ਨਾਮ ਜਪਣ ਦੀ ਗਲ ਸ਼ੁਰੂ ਹੋਈ। ਪਹਿਲੇ ਅੰਕ ਵਿਚ ਇਹ ਦਸਿਆ ਗਇਆ ਕਿ ਜੋ ਅਜ ਤੋਂ ਪਹਿਲੇ ਰਸਤੇ ਸਨ ਉਹਨਾਂ ਦੇ ਵਿਚ ਕੀ ਮੁਸ਼ਕਲਾਂ ਸਨ ਤੇ ਅਜ ਕਲਜੁਗ ਦੇ ਵਿਚ ਕੀ ਕਰਨਾ ਚਾਹੀਦਾ ਹੈ। ਤੇ ਇਸ਼ਾਰਾ ਕਰ ਦਿਤਾ ਕਿ ਹੁਕਮ ਨੂੰ ਮੰਨਣ ਦੀ ਜਾਚ ਸਿਖ। ਦੂਸਰੇ ਅੰਕ ਵਿਚ ਇਸ਼ਾਰਾ ਕੀਤਾ ਕਿ 'ਹੁਕਮ' ਕੀ ਹੈ, ਉਹ ਕਿਥੇ ਹੈ ਅਤੇ ਉਸ ਨੂੰ ਕਿਸ ਤਰ੍ਹਾਂ ਪਹਿਚਾਣਿਆ ਜਾ ਸਕਦਾ ਹੈ। ਸਾਰਾ ਕੁਝ ਉਸਦੇ ਹੁਕਮ ਵਿਚ ਹੈ ਜੋ ਕਿ ਹਰ ਇਕ ਦੇ ਅੰਦਰ ਲਿਖਿਆ ਹੋਇਆ ਹੈ। ਇਥੇ ਇਕ ਬਹੁਤ ਜ਼ਰੂਰੀ ਸਵਾਲ ਉਠਦਾ ਹੈ ਕਿ ਇਸ ਸਰੀਰ ਦੀ ਚਾਹ ਦੇਵੀ ਦੇਵਤੇ ਵੀ ਰਖਦੇ ਹਨ ਇਸਦਾ ਮਤਲਬ ਇਹ ਹੋਇਆ ਕਿ ਇਸ ਸਰੀਰ ਦੀਆਂ ਕੁਝ ਖਾਸ ਜ਼ੁਮੇਵਾਰੀਆਂ ਹਨ। ਜੇਕਰ ਸਾਰਾ ਕੁਝ ਹੁਕਮ ਦੇ ਵਿਚ ਹੈ ਤੇ ਫਿਰ ਮੇਰੀ ਕੀ ਜ਼ੁੰਮੇਵਾਰੀ ਹੈ, ਇਸਦੇ ਉਤੇ ਅਸੀਂ ਖੁਲ੍ਹੀ ਵਿਚਾਰ ਕੀਤੀ ਸੀ। ਇਹ ਅਸੀਂ ਪਹਿਲਾਂ ਹੀ ਕਹਿ ਚੁਕੇ ਹਾਂ ਕਿ ਇਹ ਸਿਰਫ ਵਿਚਾਰ ਹੀ ਹਨ, ਇਹ ਫੈਸਲੇ ਨਹੀਂ ਹਨ। ਫਿਰ ਹਜ਼ੂਰ ਨੇ ਇਸ਼ਾਰਾ ਕੀਤਾ ਕਿ ਦੁਨੀਆਂ ਤੇ ਸਾਹਿਬ ਬਹੁਤ ਹਨ। ਅਸੀਂ ਵੀ ਆਪਣੇ ਸੁਪਰਵਾਈਜ਼ਰ (ਸ਼ੁਪਏਰਵਸਿੋਰ) ਨੂੰ ਸਾਹਿਬ ਕਹਿ ਦਿੰਦੇ ਹਾਂ। "ਭਾਈ ਸਾਹਿਬ" ਅਖਰ ਅਸੀਂ ਬਹੁਤ ਸੌਖਾ ਰਖਿਆ ਹੋਇਆ ਹੈ। ਗੁਰਬਾਣੀ ਨੇ ਕਿਹਾ ਕਿ ਇਹ ਸਾਰੇ ਸਾਹਿਬ ਝੂਠੇ ਹਨ, ਕਚੇ ਹਨ। ਸਚਾ ਸਾਹਿਬ ਇਕੋ ਹੈ। ਫਿਰ ਉਸ ਸਚੇ ਸਾਹਿਬ ਦੇ ਬਾਰੇ ਵਿਚਾਰ ਕੀਤਾ ਗਇਆ ਕਿ ਸਾਨੂੰ ਗੁਰੂ ਨਾਨਕ ਦੇ ਦਰ ਤੋਂ ਇਕ ਨਾਲ ਰਿਸ਼ਤਾ ਬਣਾਉਣ ਦੀ ਜਾਚ ਦਸੀ ਗਈ ਸੀ। ਜੇ ਉਸ ਤਕ ਪਹੁੰਚਣਾ ਹੈ ਤਾਂ ਤੂੰ ਉਸ ਦੇ ਨਾਲ ਗ਼ੁਲਾਮ ਦਾ ਤੇ ਮਾਲਿਕ ਦਾ ਰਿਸ਼ਤਾ ਬਣਾਕੇ ਅਗੇ ਚਲ, ਨਹੀਂ ਤਾਂ ਹੰਕਾਰ ਕਿਤੇ ਨਾ ਕਿਤੇ ਰੋਕ ਕੇ ਬੈਠ ਜਾਵੇਗਾ। ਇਤਨਾ ਕੁ ਸੰਖੇਪ ਵਿਚ ਇਸ ਕਰਕੇ ਦੁਹਰਾਇਆ ਹੈ ਤਾਂਕਿ ਤੁਸੀਂ ਦੇਖ ਸਕੋ ਕਿ ਬਾਣੀ ਵਿਚ ਇਕ ਲੜੀ ਚਲ ਰਹੀ ਹੈ।

ਜੇ ਤੁਸੀਂ ਇਹਨਾ ਅੰਕਾਂ ਨੂੰ ਅਲਗ-ਅਲਗ ਦੇਖੋਗੇ ਤਾਂ ਪਤਾ ਨਹੀਂ ਲਗੇਗਾ। ਹੁਣ ਇਹ ਇਕ ਕਹਾਣੀ ਉਭਰ ਕੇ ਸਾਹਮਣੇ ਆ ਰਹੀ ਹੈ। ਉਸ ਸਚੇ ਸਾਹਿਬ ਦਾ ਜ਼ਿਕਰ ਹੋ ਰਿਹਾ ਹੈ ਤਾਂ ਇਕ ਸਵਾਲ ਪੈਦਾ ਹੋ ਜਾਏਗਾ ਕਿ ਪਹਿਲੇ ਤਾਂ ਸਾਨੂੰ ਨਿਸ਼ਾਨੀ ਦਸੀ ਗਈ ਸੀ ਕਿ ਉਹ ਨਿਰੰਕਾਰ ਹੈ ਪਰ ਹੁਣ ਉਸ ਨਾਲ ਇਸ ਤਰ੍ਹਾਂ ਗਲਾਂ ਕਰ ਰਹੇ ਹੋ ਜਿਸ ਤਰ੍ਹਾਂ ਕਿ ਉਹ ਸਾਹਮਣੇ ਬੈਠਾ ਹੈ, ਉਹ ਮਾਲਿਕ ਹੈ ਤੇ ਅਸੀਂ ਗ਼ੁਲਾਮ ਹਾਂ। ਮਾਲਿਕ ਦੇ ਸਾਹਮਣੇ ਬੈਠ ਕੇ ਉਹਦਾ ਹੁਕਮ ਮੰਨਣਾ ਹੈ। ਇਸ ਵਿਚ ਕੀ ਭੇਦ ਹੋਇਆ? ਗੁਰਬਾਣੀ ਨੇ ਦਸਿਆ ਹੈ ਕਿ ਜਦ ਉਸਨੂੰ ਸਾਹਿਬ ਕਿਹਾ ਹੈ ਤਾਂ ਇਹਦਾ ਮਤਲਬ ਇਹ ਨਹੀਂ ਹੈ ਕਿ ਉਸ ਦਾ ਕੋਈ ਸਰੀਰ ਹੈ। ਸਾਹਿਬ ਕਿਹਾ ਹੈ ਪਰ ਇਸ ਦਾ ਮਤਲਬ ਇਹ ਨਹੀਂ ਕਿ ਅਸੀਂ ਉਸ ਨਾਲ ਕੁਝ ਕਰ ਸਕਦੇ ਹਾਂ, ਤਾਂ ਅਗਲਾ ਅੰਕ ਸ਼ੁਰੂ ਹੋ ਗਇਆ:

"ਥਾਪਿਆ ਨ ਜਾਇ ਕੀਤਾ ਨ ਹੋਇ ॥ ਆਪੇ ਆਪਿ ਨਿਰੰਜਨੁ ਸੋਇ ॥ ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥ ਨਾਨਕ ਗਾਵੀਐ ਗੁਣੀ ਨਿਧਾਨੁ ॥ ਗਾਵੀਐ ਸੁਣੀਐ ਮਨਿ ਰਖੀਐ ਭਾਉ ॥ ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥ ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥
ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ ॥
ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ॥
ਗੁਰਾ ਇਕ ਦੇਹਿ ਬੁਝਾਈ ॥
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੫॥"
(ਉਸ ਪਰਮ ਸ਼ਕਤੀ ਨੂੰ ਕਿਸੇ ਨੇ ਬਣਾਇਆ ਨਹੀਂ ਅਤੇ ਨਾ ਹੀ ਇਸ ਬਾਰੇ ਕੋਈ ਕੁਝ ਕਰ ਸਕਦਾ ਹੈ। ਉਹ ਆਪਣੇ ਆਪ ਵਿਚ ਸੰਪੂਰਨ ਅਤੇ ਨਿਰਲੇਪ ਹੈ। ਜਿਸਨੇ ਵੀ ਉਸਨੂੰ ਸਿਮਰਿਆ ਹੈ ਸਿਰਫ ਉਸਨੇ ਹੀ ਉਸਦੀ ਦਰਗਹ ਵਿਚ ਕੋਈ ਸਤਿਕਾਰ ਪ੍ਰਾਪਤ ਕੀਤਾ ਹੈ। ਤਾਂ ਤੇ ਸਾਨੂੰ ਸਹੀ ਜੁਗਤੀ ਨਾਲ ਉਸਦੀ ਭਗਤੀ ਵਿਚ ਜੁੜ ਜਾਣਾ ਚਾਹੀਦਾ ਹੈ ਜਿਸ ਨਾਲ ਆਵਾਗਵਨ ਦਾ ਦੁਖ ਗਵਾਕੇ ਸਦੀਵੀ ਸੁਖ ਦੀ ਪ੍ਰਾਪਤੀ ਹੋ ਸਕੇ। ਉਸਦੀ ਭਗਤੀ ਲਈ ਗੁਰਦੇਵ ਪਾਸੋਂ ਹੀ ਸ਼ਬਦ ਮਿਲਦਾ ਹੈ ਕਿਉਂਕਿ ਗੁਰਦੇਵ ਪਾਸ ਹੀ ਉਸਦਾ ਸਹੀ ਗਿਆਨ ਹੈ ਅਤੇ ਗੁਰਦੇਵ ਪਰਮ ਸ਼ਕਤੀ ਵਿਚ ਅਭੇਦ ਹੋ ਚੁਕਾ ਹੈ ਜਿਸ ਵਿਚ ਪੈਦਾ ਕਰਨ, ਪਾਲਣ, ਅਤੇ ਗਿਆਨ ਦੇਣ ਵਾਲੀਆਂ ਸ਼ਕਤੀਆਂ ਬੈਠੀਆਂ ਦਿਖਾਈ ਦੇਂਦੀਆਂ ਹਨ। ਗੁਰਦੇਵ ਕੋਲ ਮਾਇਆ ਦੇ ਅਨੇਕ ਰੂਪਾਂ ਦਾ ਗਿਆਨ ਅਤੇ ਉਸਦੇ ਭੇਦ ਪ੍ਰਗਟ ਹੋ ਚੁਕੇ ਹਨ। ਹਉਂਮੇ ਵਿਚ ਡੁਬਿਆ ਜੀਵ ਇਸ ਬਾਰੇ ਕੁਝ ਨਹੀਂ ਜਾਣਦਾ, ਅਤੇ ਜੇ ਕੁਝ ਜਾਣਦਾ ਵੀ ਹੋਵੇ ਤਾਂ ਇਸ ਬਾਰੇ ਉਹ ਕੁਝ ਬਿਆਨ ਨਹੀਂ ਕਰ ਸਕਦਾ। ਇਸੇ ਕਰਕੇ ਗੁਰਦੇਵ ਨੇ ਇਹ ਬੁਝਾਰਤ ਸਭ ਲਈ ਪਹਿਲਾਂ ਹੀ ਹਲ ਕਰ ਦਿਤੀ ਹੈ ਕਿ ਸਾਰੀ ਹੀ ਸ੍ਰਿਸ਼ਟੀ ਨੂੰ ਪਾਲਣ ਵਾਲਾ ਉਹੀ ਇਕ ਨਿਰੰਕਾਰ ਹੈ ਅਤੇ ਇਹ ਸਾਨੂੰ ਕਦੀ ਵੀ ਨਜ਼ਰਅੰਦਾਜ਼ ਨਹੀਂ ਕਰਨਾ ਚਾਹੀਦਾ।)

ਚੌਥੇ ਅੰਕ ਵਿਚ ਕਿਹਾ ਸੀ "ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ"। ਹੁਣ ਭਾਖਿਆ ਬੋਲਣਾ, ਨਾਮ ਹੋਣਾ, ਤੇ ਮਾਲਿਕ ਹੋਣਾ ਇਹ ਤਿੰਨੇ ਨਿਸ਼ਾਨੀਆਂ ਕਿਸੇ ਸਰੀਰ ਦੀਆਂ ਵੀ ਹੋ ਸਕਦੀਆਂ ਹਨ ਤੇ ਫਿਰ ਭੁਲੇਖਾ ਪੈ ਸਕਦਾ ਹੈ ਕਿ "ਮੈਂ" ਕਿਸ ਦੀ ਪੂਜਾ ਕਰਨੀ ਹੈ, ਕਿਸ ਦਾ ਨਾਮ ਜਪਣਾ ਹੈ, ਕਿਸ ਨੂੰ ਯਾਦ ਕਰਨਾ ਹੈ। ਤਾਂ ਗੁਰਬਾਣੀ ਨੇ ਕਿਹਾ ਕਿ ਉਸ ਨੂੰ ਯਾਦ ਕਰਨਾ ਹੈ ਜਿਹੜਾ:

‘‘ਥਾਪਿਆ ਨਾ ਜਾਇ ਕੀਤਾ ਨਾ ਹੋਇ ॥
ਆਪੇ ਆਪਿ ਨਿਰੰਜਨੁ ਸੋਇ।’’

ਭਾਵ ਕਿ ਰਿਸ਼ਤਾ ਉਸ ਨਾਲ ਬਣਾਉਂਣਾ ਹੈ ਜਿਹੜਾ ਨਿਰ-ਅੰਜਨ ਹੈ, ਅਤੇ ‘ਅੰਜਨ’ ਤੋਂ ਭਾਵ ਹੈ ਕਾਲਖ। ਕਾਲਾ ਸੁਰਮਾ ਜਿਹੜਾ ਅਖਾਂ ਵਿਚ ਪਾਇਆ ਜਾਂਦਾ ਸੀ ਉਸਨੂੰ ਅੰਜਨ ਕਹਿਆ ਜਾਂਦਾ ਹੈ। ਗੁਰਬਾਣੀ ਉਸਦੀ ਯਾਦ ਦਿਲਾ ਰਹੀ ਹੈ ਜਿਹੜਾ ਕਿ ਹਮੇਸ਼ਾਂ ਹੀ ਨਿਰ-ਅੰਜਨ ਹੈ, ਬਿਨਾਂ ਕਿਸੇ ਦੋਸ਼ ਦੇ ਹੈ, ਜਿਸ ਦਾ ਕੋਈ ਸਰੀਰ ਨਹੀਂ, ਜਿਸ ਨੂੰ ਕਿਸੇ ਨੇ ਪੈਦਾ ਨਹੀਂ ਕੀਤਾ, ਜਿਸ ਦੀ ਸਥਾਪਨਾ ਇਨਸਾਨ ਜਾਂ ਕੋਈ ਸ਼ਕਤੀ ਨਹੀਂ ਕਰ ਸਕਦੀ। ਜਿਹੜਾ ‘‘ਸਵੈ ਭੰ’’ ਹੈ ਤੂੰ ਉਸਦੀ ਯਾਦ ਵਿਚ ਡੁਬਣਾ ਹੈ। ਗੁਰਬਾਣੀ ਨੇ ਸਾਨੂੰ ਇਥੇ ਇਸ਼ਾਰਾ ਕੀਤਾ ਹੈ ਕਿ ਉਸਨੇ ਤੁਹਾਡੇ ਸਾਹਮਣੇ ਕੋਈ ਰੂਪ ਬਣਾ ਕੇ ਨਹੀਂ ਆਉਣਾ, ਕੋਈ ਸ਼ਕਲ ਬਣਾ ਕੇ ਨਹੀਂ ਆਉਣਾ, ਉਸ ਨੇ ਕੋਈ ਆਵਾਜ਼ ਦੇ ਕੇ ਨਹੀਂ ਆਉਣਾ। ਇਹ ਵਿਸ਼ਵਾਸ ਹੋਣਾ ਚਾਹੀਦਾ ਹੈ ਕਿ ਇਹ ਸਿਖਿਆ ਗੁਰਦੇਵ ਤੋਂ ਆਈ ਹੈ। ਸਾਨੂੰ ਯਕੀਨ ਹੋਵੇ ਕਿ ਗੁਰੂ ਨੇ ਕਿਹਾ ਹੈ ਕਿ ਉਹ ਨਿਰਾਕਾਰ ਹੈ ਪਰ ਉਹ ਨਿਰ ਆਕਾਰ ਹੁੰਦਾ ਹੋਇਆ ਵੀ ਆਕਾਰਾਂ ਦੀ ਪਾਲਣਾ ਕਰਦਾ ਹੈ।

‘‘ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥
ਨਾਨਕ ਗਾਵੀਐ ਗੁਣੀ ਨਿਧਾਨੁ ॥’’

ਜਿਸਨੇ ਵੀ ਉਸਨੂੰ ਸਿਮਰਿਆ ਹੈ ਭਾਵ ਕਿ ਉਸਨੂੰ ਜਪਿਆ ਹੈ ਉਸਨੇ ਹੀ ਉਸਦੀ ਦਰਗਹ ਵਿਚ ਕੋਈ ਸਨਮਾਨ ਪ੍ਰਾਪਤ ਕੀਤਾ ਹੈ। ਇਥੇ ‘‘ਸੇਵਿਆ’’ ਤੋਂ ਭਾਵ ਸੇਵਾ ਕਰਨੀ ਨਹੀਂ ਹੈ ਕਿਉਂਕਿ ਨਿਰਆਕਾਰ ਦੀ ਕੋਈ ਹੋਰ ਸੇਵਾ ਕੀਤੀ ਹੀ ਨਹੀਂ ਜਾ ਸਕਦੀ। ‘‘ਸੇਵਿਆ’’ ਤੋਂ ਭਾਵ ਹੈ ਸਿਮਰਿਆ, ਜਾਂ ਜਪਿਆ। ਇਸੇਤਰ੍ਹਾਂ ਗਾਉਣ ਤੋਂ ਭਾਵ ਗੀਤ ਗਾਉਣਾ ਨਹੀਂ ਹੈ। ਗੁਰਬਾਣੀ ਇਕੋ ਗਲ ਨੂੰ ਅਲਗ ਅਲਗ ਸ਼ਬਦਾਂ ਨਾਲ ਕਹਿਕੇ ਉਸਤੇ ਜ਼ੋਰ ਦੇ ਰਹੀ ਹੈ ਅਤੇ ਸਮਝਾ ਰਹੀ ਹੈ ਕਿ ਸਭ ਨੂੰ ਉਸ ਗੁਣਾ ਦੇ ਖ਼ਜ਼ਾਨੇ ਦਾ ਨਾਮ ਜਪਣਾ ਚਾਹੀਦਾ ਹੈ।

ਗਾਵੀਐ ਸੁਣੀਐ ਮਨਿ ਰਖੀਐ ਭਾਉ ॥
ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥

ਗਾਵੀਐ ਦਾ ਮਤਲਬ ਇਥੇ Physically ਜਪਣਾ ਹੈ।
ਅਸੀਂ ਗਾਉਣ ਦਾ ਮਤਲਬ ਜਪਣਾ ਕਿਉਂ ਕਹਿ ਰਹੇ ਹਾਂ?
ਗੁਰਬਾਣੀ ਦੇ ਵਿਚ ਇਸ਼ਾਰਾ ਕੀਤਾ ਹੈ,

‘‘ਕਲਜੁਗ ਮਹਿ ਕੀਰਤਨੁ ਪਰਧਾਨਾ ॥
ਗੁਰਮੁਖਿ ਜਪੀਐ ਲਾਇ ਧਿਆਨਾ ॥’’ (ਪੰਨਾ ੧੦੭੫)

ਖਿਆਲ ਕਰੋ ਕਿ ਜਿਥੇ ਕੀਰਤਨ ਨੂੰ ਮਹਾਨ ਕਿਹਾ ਹੈ ਉਥੇ ਕੀਰਤਨ ਕਹਿਣ ਤੋਂ ਕੀ ਭਾਵ ਹੈ ਉਹ ਭੀ ਦਸਿਆ ਗਇਆ ਹੈ। ਸਾਫ ਸ਼ਬਦਾਂ ਵਿਚ ਇਸ਼ਾਰਾ ਕੀਤਾ ਹੈ ਕੀਰਤਨ ਤੋਂ ਭਾਵ ਗਾਣਾ ਬਜਾਣਾ ਨਹੀਂ ਹੈ ਬਲਕਿ ਗੁਰਦੇਵ ਦੇ (ਗੁਰਮੁਖਿ) ਦਸੇ ਹੋਏ ਤਰੀਕੇ ਨਾਲ ਜਾਪ ਕਰਨਾ ਹੈ (ਜਪੀਐ) ਜਿਸ ਨਾਲ ਧਿਆਨ ਲਗ ਜਾਵੇ (ਲਾਇ ਧਿਆਨਾ)।

ਐਸਾ ਕੀਰਤਨੁ ਕਰਿ ਮਨ ਮੇਰੇ ॥
ਈਹਾ ਊਹਾ ਜੋ ਕਾਮਿ ਤੇਰੈ ॥੧॥ ਰਹਾਉ ॥
ਜਾਸੁ ਜਪਤ ਭਉ ਅਪਦਾ ਜਾਇ ॥
ਧਾਵਤ ਮਨੂਆ ਆਵੈ ਠਾਇ ॥
ਜਾਸੁ ਜਪਤ ਫਿਰਿ ਦੂਖੁ ਨ ਲਾਗੈ ॥
ਜਾਸੁ ਜਪਤ ਇਹ ਹਉਮੈ ਭਾਗੈ ॥੨॥ ------
ਅਖੰਡ ਕੀਰਤਨੁ ਤਿਨਿ ਭੋਜਨੁ ਚੂਰਾ ॥
ਕਹੁ ਨਾਨਕ ਜਿਸੁ ਸਤਿਗੁਰੁ ਪੂਰਾ ॥੮॥੨॥ (ਪੰਨਾ ੨੩੬)

ਇਸ ਸ਼ਬਦ ਵਿਚ ਵੀ ਕੀਰਤਨ ਦਾ ਹੀ ਜ਼ਿਕਰ ਹੈ ਪਰ ਕੀਰਤਨ ਉਹ ਹੋਣਾ ਚਾਹੀਦਾ ਹੈ ਜੋ ਦੋਨਾਂ ਜਹਾਨਾਂ ਵਿਚ ਕੰਮ ਆਵੇ। ਐਸਾ ਕੀਰਤਨ ਸਿਰਫ ਅਜ ਕਲ ਦਾ ਗਾਣਾ ਬਜਾਣਾ ਨਹੀਂ ਹੋ ਸਕਦਾ ਕਿਉਂਕਿ ਉਹ ਸਿਰਫ ਇਸ ਜਹਾਨ ਵਿਚ ਹੀ ਕੰਨ ਰਸ ਦੇ ਕੰਮ ਆਉਂਦਾ ਹੈ। ਸੋ ਕੀਰਤਨ ਦੀ ਸਹੀ ਪ੍ਰੀਭਾਸ਼ਾਂ ਅਗਲੀਆਂ ਤੁਕਾਂ ਵਿਚ ਕੀਤੀ ਗਈ ਹੈ ਜਿਸ ਵਿਚ ਜ਼ਾਹਰ ਹੈ ਕਿ ਉਸਦੇ ਨਾਮ ਜਪਣ ਨੂੰ ਹੀ ਗੁਰਬਾਣੀ ਅਸਲੀ ਕੀਰਤਨ

ਕਹਿੰਦੀ ਹੈ। ਅਸਲੀ ਕੀਰਤਨ ਉਹ ਹੈ ਜਿਸਦੇ ਕਰਨ ਨਾਲ ਪੰਜੇ ਚੋਰ ਕਾਬੂ ਵਿਚ ਆ ਜਾਣ, ਜਿਸਦੇ ਕਰਨ ਨਾਲ ਬਾਹਰ ਭਜਾ ਹੋਇਆ ਮਨ ਟਿਕ ਜਾਏ। ਸੋ ਪਹਿਲੇ ਨਾਮ ਨੂੰ ਜਪੁ। ਅਤੇ ਜੋ ਜਪ ਰਿਹਾ ਹੈਂ ਉਸਨੂੰ ਆਪ ਸੁਣ। ਹੌਲੀ ਹੌਲੀ ਦੂਸਰੀ ਅਵਸਥਾ ਆਏਗੀ। ਜਪਣ ਤੋਂ ਸ਼ੁਰੂ ਕਰੇਂਗਾ ਅਤੇ ਜੇ ਇਹ ਤੇਰੀ ਭਗਤੀ ਪ੍ਰਮਾਤਮਾ ਕੋਲ ਪ੍ਰਵਾਨ ਹੋ ਗਈ ਤੇ ਹੁਣ ਉਹੀ ਅਖਰ ਅੰਦਰੋਂ ਸੁਣਨ ਲਗ ਪਏਂਗਾ। ਸ਼ੁਰੂ ਤਾਂ ਕਰੇਂਗਾ ਬਾਹਰੋਂ ਸੁਣਨ ਤੋਂ, ਦੂਸਰੀ ਸਟੇਜ (stage) ਵਿਚ ਸ਼ਬਦ ਜਪਦਿਆਂ-ਜਪਦਿਆਂ ਸਿਮਰਨ ਬਣ ਜਾਂਦਾ ਹੈ, ਤੀਸਰੀ ਸਟੇਜ ਵਿਚ ਸਿਮਰਦਿਆਂ ਸਿਮਰਦਿਆਂ ਉਹ ਧਿਆਨ ਬਣ ਜਾਂਦਾ ਹੈ ਅਤੇ ਚਉਥੀ ਸਟੇਜ ਤੇ ਧਿਆਉਂਦਿਆਂ ਧਿਆਉਂਦਿਆਂ ਉਹ ਸਮਾਧੀ ਬਣ ਜਾਂਦੀ ਹੈ। ਇਕਲੇ ਗਿਆਨ ਇਕਠਾ ਕਰਨ ਨਾਲ ਤਾਂ ਗਲ ਕੁਝ ਨਹੀਂ ਬਣਨੀ, ਗਲਾਂ ਬਾਤਾਂ ਨਾਲ ਤਾਂ ਘਰ ਪੂਰਾ ਨਹੀਂ ਹੋਣਾ। ਜਦ ਧਿਆਨ ਦੀ ਅਵਸਥਾ ਵਿਚ ਪਹੁੰਚ ਗਏ ਤਾਂ ਸੁਖ ਦੁਖ ਮਹਿਸੂਸ ਕਰਨ ਵਾਲੀ ਸ਼ਕਤੀ ਵੀ ਧਿਆਨ ਵਿਚ ਲਗ ਜਾਏਗੀ ਇਸ ਕਰਕੇ ਸੁਖ ਦੁਖ ਤੋਂ ਛੁਟਕਾਰਾ ਹੋ ਜਾਏਗਾ। ਜਦੋਂ ਪੰਜਵੀਂ ਪਾਤਸ਼ਾਹੀ ਤਤੀ ਤਵੀ ਤੇ ਬੈਠੇ ਹਨ ਅਤੇ ਸਿਰ ਤੇ ਗਰਮ ਰੇਤਾ ਪੈ ਰਹੀ ਹੈ ਤਾਂ ਉਹਨਾਂ ਦਾ ਸਰੀਰ ਤਾਂ ਜਲ ਰਿਹਾ ਹੈ, ਮਸਲ (muscle) ਨੂੰ, Nerve Ending ਨੂੰ ਤਕਲੀਫ ਤੇ ਹੋ ਰਹੀ ਹੈ ਪਰ ਉਹ ਜਿਹੜੀ ਜੋਤੀ ਹੈ ਉਹ ਸਮਾਧੀ ਵਿਚ ਬੈਠੀ ਹੈ। ਇਸ ਕਰਕੇ 'ਦੁਖ ਪਰਹਰ' ਦੁਖ ਗਇਆ ਕਿਉਂਕਿ ਦੁਖ ਹੁਣ ਸਰੀਰ ਦਾ ਰਹਿ ਗਇਆ ਹੈ, ਜਿਹੜੀ ਮਹਿਸੂਸ ਕਰਨ ਵਾਲੀ ਸ਼ਕਤੀ ਸੀ, ਉਹ ਧਿਆਨ ਵਿਚ ਜੁੜ ਗਈ ਹੈ। ਫਿਰ ਜੋ ਕੁਝ ਵੀ ਹੈ ਸਾਰਾ ਕੁਝ ਸੁਖ ਹੀ ਸੁਖ ਹੈ। ਇਹ ਹੈ 'ਦੁਖ ਪਰਹਰ ਸੁਖ ਘਰ ਲੈ ਜਾਉ', ਇਹ ਕਿਸੇ ਇਟਾਂ-ਪਥਰ ਵਾਲੇ ਘਰ ਦੀ ਗਲ ਨਹੀਂ ਹੋ ਰਹੀ ਹੈ। ਜਦੋਂ ਜੀਵ ਧਿਆਨ ਦੀ ਅਵਸਥਾ ਤਕ ਚਲਾ ਜਾਏਗਾ ਤਾਂ ਇਸ ਸਰੀਰ ਰੂਪੀ ਘਰ ਵਿਚ ਫਿਰ ਸੁਖ ਹੀ ਸੁਖ ਹੋ ਜਾਏਗਾ। ਇਹ ਤੀਸਰੀ ਮੰਜ਼ਲ ਹੈ, ਗੁਰਸਿਖ ਨੂੰ ਇਸ ਤੋਂ ਪਹਿਲਾਂ ਕੋਈ ਪਤਾ ਲਗ ਨਹੀਂ ਸਕਦਾ। ਜਪਣਾ ਸ਼ੁਰੂ ਕਰ, ਜਪਦਿਆਂ-ਜਪਦਿਆਂ ਮਨ ਟਿਕਾਉ ਤੇ ਆ ਜਾਏਗਾ। ਜਦੋਂ ਅਸੀਂ ਜਾਪ ਲਈ ਬੈਠਦੇ ਹਾਂ ਤਾਂ ਮਨ ਵਿਚ ਇਕ ਪਾਸੇ ਤੇ ਇਕ ਸ਼ੈਤਾਨ ਬੈਠ ਜਾਂਦਾ ਹੈ ਅਤੇ ਕਹਿੰਦਾ ਹੈ ਕਿ ਕੋਈ ਹੋਰ ਕੰਮ ਕਰ। ਮਨ ਦਾ ਇਕ ਹਿਸਾ ਕਹਿੰਦਾ ਹੈ ਨਹੀਂ, ਇਹ ਨਹੀਂ ਕਰਨਾ। ਤੀਸਰਾ ਹਿਸਾ ਕਹਿੰਦਾ ਹੈ ਇਹ ਤੁਸੀਂ ਦੋਵੇਂ ਕੀ ਕਰਦੇ ਪਏ ਹੋ। ਤਿੰਨ ਸ਼ੈਤਾਨ ਅੰਦਰ ਜ਼ਰੂਰ ਬੈਠੇ ਹਨ, ਇਕ- ਕਹੇਗਾ ਜਾਪ ਕਰਨਾ ਹੈ, ਦੂਜਾ ਕਹੇਗਾ ਨਹੀਂ ਕਰਨਾ, ਅਤੇ ਤੀਜਾ ਕਹੇਗਾ ਪਹਿਲੇ ਇਹ ਫੈਸਲਾ ਤਾਂ ਕਰ ਲਓ ਹੁਣ ਕੀ ਕਰਨਾ ਹੈ। ਗੁਰਬਾਣੀ ਨੇ ਕਿਹਾ ਹੈ ਕਿ ਜਿਤਨਾ ਚਿਰ ਇਹ ਤਿੰਨੇ ਇਕਠੇ ਹੋ ਕੇ ਇਕ ਨਹੀਂ ਹੋ ਜਾਂਦੇ ਉਨ੍ਹਾਂ ਚਿਰ ਸਿਮਰਨਾ ਨਹੀਂ ਬਣੇਗਾ। ਸੋ ਜਪਣ ਦਾ ਕੰਮ ਸਿਰਫ ਇਤਨਾ ਹੈ ਕਿ ਮਨ ਦੇ ਹਿਸਿਆਂ ਨੂੰ ਇਕਠਾ ਕਰ ਦੇਵੇ। ਗੁਰਬਾਣੀ ਨੇ ਇਸੇ ਕਰਕੇ ਇਸ਼ਾਰਾ ਕੀਤਾ ਹੈ,

''ਬੀਉ ਬੀਜਿ ਪਤਿ ਲੈ ਗਏ
ਅਬ ਕਿਉ ਉਗਵੈ ਦਾਲਿ ॥'' (ਪੰਨਾ ੪੬੮)

ਛੋਲਿਆਂ ਦੇ ਦਾਣੇ ਨੂੰ ਜੇ ਰਗੜਕੇ ਦੋ ਹਿਸੇ ਕਰ ਦੇਈਏ ਤਾਂ ਦਾਲ ਬਣ ਜਾਂਦੀ ਹੈ। ਹੁਣ ਜੇ ਛੋਲਿਆਂ ਨੂੰ ਬੀਜਣਾ ਹੋਵੇ ਤਾਂ ਦਾਲ ਨੂੰ ਧਰਤੀ ਵਿਚ ਬੀਜ ਕੇ ਦੇਖ ਲਵੋ, ਉਸਦਾ ਪੌਦਾ ਨਹੀਂ ਬਣਨਾ। ਜੇ ਪੌਦਾ ਬਣਾਉਣਾ ਹੈ ਤਾਂ ਬੀਜਣ ਲਈ ਤਾਂ ਦਾਣਾ ਸਾਬਤ ਚਾਹੀਦਾ ਹੈ। ਇਸੇ ਤਰ੍ਹਾਂ ਜੇ ਮਨ ਨੇ ਪ੍ਰਮਾਤਮਾ ਤਕ ਅਗੇ ਜਾਣਾ ਹੈ ਤਾਂ ਉਹਨੂੰ ਇਕ ਹੋਣਾ ਪਏਗਾ।

''ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ'' (ਪੰਨਾ ੪੬੮)

ਇਸ ਲਈ ਮਨ ਨੂੰ ਇਕ ਕਰਨ ਉਪਰ ਬਹੁਤ ਜ਼ੋਰ ਦਿਤਾ ਜਾ ਰਿਹਾ ਹੈ। ਇਹ ਭਗਤੀ ਮਾਰਗ ਦਾ ਪਹਿਲਾ ਕਦਮ ਹੈ, ਇਹ ਭਗਤੀ ਮਾਰਗ ਦੀ ਨੀਂਹ (foundation) ਹੈ। ਅਗਰ ਇਹ ਨੀਂਹ ਸਹੀ ਨਹੀਂ ਹੈ ਤਾਂ ਅਗੇ ਹੋਰ ਯਾਤਰਾ ਚਲ ਹੀ ਨਹੀਂ ਸਕਦੀ।

''ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥''

ਜਿਸਨੂੰ ਜਪਣ ਉਤੇ ਇਤਨਾ ਜ਼ੋਰ ਦਿਤਾ ਜਾ ਰਿਹਾ ਹੈ ਉਹ ਕਿਹੜਾ ਸ਼ਬਦ ਹੈ, ਉਸਨੂੰ ਕਿਸ ਢੰਗ ਨਾਲ ਜਪਣਾ ਹੈ ਇਸਦਾ ਖੁਲਾਸਾ ਇਸ ਤੁਕ ਵਿਚ ਕੀਤਾ ਗਇਆ ਹੈ। ਨਾਦ (ਸ਼ਬਦ) ਉਹ ਚੁਣਨਾ ਹੈ ਜਿਹੜਾ ਗੁਰੂ ਦੇ ਮੂੰਹ ਤੋਂ ਆਇਆ ਹੈ, ਗੁਰਮਖਿ ਦੇ 'ਖਖੇ' ਨੂੰ ਸਿਹਾਰੀ ਹੈ ਭਾਵ ਗੁਰੂ ਕੋਲੋਂ ਨਾਦ ਆਇਆ ਹੈ, ਗੁਰੂ ਕੋਲੋਂ ਇਕ ਆਵਾਜ਼ ਆਈ ਹੈ ਉਸ ਆਵਾਜ਼ ਨੂੰ ਲੈ ਕੇ ਜਪਣਾ ਸ਼ੁਰੂ ਕਰਨਾ ਹੈ। ਉਹ ਜਿਹੜੀ ਆਵਾਜ਼ ਗੁਰੂ ਨਾਨਕ ਤੋਂ ਆਈ ਹੈ ਕਿਸ ਢੰਗ ਦੀ ਆਈ ਹੈ? ਉਸਦੀ ਥੋੜ੍ਹੀ ਜਿਹੀ ਵਿਚਾਰ ਜ਼ਰੂਰੀ ਹੈ ਕਿਉਂਕਿ ਇਥੇ ਇਕ ਗਲ ਆ ਗਈ ਹੈ। ਸਿਖ ਜਗਤ ਤੋਂ ਪਹਿਲਾਂ ਰਾਮ, ਓਮ, ਅਲ੍ਹਾ ਬੀਠਲ, ਗੋਬਿੰਦ, ਰਾਧੇ ਕ੍ਰਿਸ਼ਨਾ, ਆਮੀਨ, ਏਮਨ, ਸੋਹੰ, ਆਦਿ ਅਖਰ ਜਪਣ ਵਾਲੇ ਸਨ ਅਤੇ ਗੁਰੂ ਨਾਨਕ ਦੇ ਘਰ ਵਿਚੋਂ ਚਉਅਖਰਾ ਸ਼ਬਦ ਵਾਹਿਗੁਰੂ ਆਇਆ ਹੈ। ਉਹ 'ਚਉਅਖਰਾ' ਅਖਰ ਗੁਰਬਾਣੀ ਨੇ ਸਾਨੂੰ ਸਿਧਾ ਨਹੀਂ ਦਸਿਆ ਕਿਉਂਕਿ ਇਹ ਬੀਜ ਹੈ। ਬੀਜ ਦਾ ਅਗਰ ਪੌਦਾ ਬਣਾਉਣਾ ਹੋਵੇ ਤਾਂ ਧਰਤੀ ਵਿਚ ਬੀਜ ਪਾਕੇ ਕਿਰਸਾਨ ਫਿਰ ਭੁਲ ਜਾਂਦਾ ਹੈ। ਜਿਸ ਬੀਜ ਨੂੰ ਬਾਰ-ਬਾਰ ਪੁਟ ਕੇ ਵੇਖੀਏ ਕਿ ਇਹਦਾ ਪੌਦਾ ਬਣਿਆ ਕਿ ਨਹੀਂ ਤਾਂ ਉਹ ਕਦੀ ਪੌਦਾ ਨਹੀਂ ਬਣ ਸਕਦਾ। ਬੀਜ ਪਾ ਕੇ ਛਡ ਦੇਈਦਾ ਹੈ, ਦਬਾ ਕੇ ਭੁਲ ਜਾਈਦਾ ਹੈ। ਜਿਹੜਾ ਬੀਜ ਧਰਤੀ ਦੇ ਉਪਰ ਨੰਗਾ ਰਹਿ ਜਾਏ ਉਹਨੂੰ ਚਿੜੀ ਕਾਂ ਖਾ ਜਾਂਦਾ ਹੈ। ਬੀਜ ਛੁਪਿਆ ਰਹਿਣਾ ਚਾਹੀਦਾ ਹੈ ਤਾਂ ਹੀ ਪੌਦਾ ਬਣਦਾ ਹੈ। ਇਸੇ ਕਰਕੇ ਕਿਉਂਕਿ ਨਾਮ ਬੀਜ ਹੈ ਇਹ ਗੁਰੂ ਗ੍ਰੰਥ ਸਾਹਿਬ ਦੇ ਵਿਚ ਛੁਪਾਕੇ ਰਖਿਆ ਗਇਆ ਹੈ, ਸਿਧਾ ਨੰਗਾ ਨਹੀਂ ਕੀਤਾ ਗਇਆ। ਕਿਸੇ ਕਿਸੇ ਜਗਹ ਇਸ ਦਾ ਇਸ਼ਾਰਾ ਕੀਤਾ ਹੈ 'ਵਾਹੁ ਵਾਹੁ' ਜਾਂ 'ਵਾਹਿ ਵਾਹਿ' ਜਾਂ 'ਗੁਰੂ ਗੁਰੂ' 'ਗੁਰੂ ਗੁਰੂ ਜਪੁ ਮੀਤ ਹਮਾਰੈ', 'ਵਾਹੁ-ਵਾਹੁ ਕਾ ਬੜਾ ਤਮਾਸ਼ਾ' ਤੇ ਭਟਾਂ ਦੇ ਮੂੰਹ ਤੋਂ ਪੂਰਾ ਵਾਹਿਗੁਰੂ ਕਹਾਇਆ ਹੈ। ਤੋ ਗੁਰਬਾਣੀ ਨੇ ਇਹ ਅਖਰ ਸਾਨੂੰ ਦਿਤਾ ਹੈ।

ਇਥੇ ਇਕ ਹੋਰ ਗਲ ਵੀ ਸਮਝਣ ਵਾਲੀ ਹੈ। ਜਿਤਨੇ ਵੀ ਦੁਨੀਆਂ ਵਿਚ ਧਾਰਮਿਕ ਸਿਸਟਮ (system) ਹਨ ਉਹਨਾਂ ਨੇ ਪੰਜਾਂ ਤਤਾਂ ਵਿਚੋਂ ਇਕ ਤਤ ਨੂੰ ਲੈ ਕੇ ਭਗਤੀ ਕਰਨ ਲਈ ਇਸ਼ਾਰਾ ਕੀਤਾ ਹੈ। ਜਿਸ ਤਰ੍ਹਾਂ ਕੇ ਵੇਦਾਂਤ ਪ੍ਰਮਾਤਮਾ ਤਕ ਪਹੁੰਚਣ ਲਈ ਪਾਣੀ ਦਾ ਆਸਰਾ ਲੈਂਦਾ ਹੈ। ਇਸੇ ਕਰਕੇ ਬਹੁਤ ਸਾਰੇ ਧਾਰਮਿਕ ਅਸਥਾਨ ਪਾਣੀ ਦੇ ਕਿਨਾਰੇ ਤੇ ਬਣੇ ਹਨ। ਇਸ ਸਿਸਟਮ ਵਿਚ ਜਗਿਆਸੂ ਪਾਣੀ ਜੈਸੇ ਗੁਣ ਆਪਣੇ ਅੰਦਰ ਪੈਦਾ ਕਰਦਾ ਹੋਇਆ ਆਪਾ ਮਿਟਾਕੇ ਪ੍ਰਭੂ ਵਿਚ ਅਭੇਦ ਹੋਣ ਦਾ ਅਭਿਆਸ ਕਰਦਾ ਹੈ ਪਰ ਇਹ ਪੁਰਾਤਨ ਤਰੀਕਾ ਵਿਗੜਕੇ ਸਿਰਫ ਤੀਰਥ ਯਾਤਰਾ ਅਤੇ ਇਸ਼ਨਾਨ ਹੀ ਬਣਕੇ ਰਹਿ ਗਇਆ ਹੈ। ਜੋਗ ਮਤ ਨੇ ਅਗਨੀ ਤਤ ਨੂੰ ਲਇਆ ਹੈ। ਇਸੇ ਕਰਕੇ ਧੂਣੀਆਂ ਧੁਖਾਕੇ ਬੈਠਣਾ ਮਸ਼ਹੂਰ ਹੋ ਗਇਆ। ਇਸਦਾ ਵੀ ਮਕਸਦ ਸੀ ਕਿ ਅਗਨੀ ਵਾਂਙੂ ਆਪਨੇ ਵਿਚੋਂ ਸਭ ਮੈਲ ਕਢਕੇ ਜਲਾ ਦੇਣੀ ਹੈ ਅਤੇ ਪ੍ਰਮਾਤਮਾ ਨਾਲ ਅਭੇਦ ਹੋਣਾ ਹੈ। ਪਰ ਇਹ ਵੀ ਆਪਣੇ ਅਸਲੀ ਨਿਸ਼ਾਨੇ ਨੂੰ ਛਡ ਚੁਕੇ ਹਨ। ਇਸਲਾਮ ਨੇ ਧਰਤੀ ਦੇ ਤਤ ਨੂੰ ਲੈ ਕੇ ਪਰਮਾਤਮਾ ਤਕ ਪਹੁੰਚਣ ਦੀ ਕੋਸ਼ਿਸ਼ ਕੀਤੀ ਹੈ। ਇਸੇ ਕਰਕੇ ਇਸਲਾਮ ਵਿਚ ਨਮਾਜ਼ ਹੈ, ਮਿਟੀ ਉੱਤੇ ਬਾਰ-ਬਾਰ ਸਿਰ ਝੁਕਾਉਣ ਦਾ ਭਾਵ ਹੈ ਮਿਟੀ ਨਾਲ ਮਿਟੀ ਹੋ ਜਾਣ ਦਾ ਅਭਿਆਸ ਕਰਨਾ। ਉਹਨਾਂ ਨੇ ਮਿਟੀ ਦਾ ਤਤ ਲਇਆ ਹੈ। ਗੁਰਮਤ ਨੇ ਪਰਮਾਤਮਾ ਤਕ ਪਹੁੰਚਣ ਲਈ ਪਵਣ (ਹਵਾ) ਤਤ ਲਇਆ ਹੈ। ਹਵਾ ਨੂੰ ਚੁਣਨ ਦਾ ਕਾਰਨ ਹੈ ਕਿ ਇਨਸਾਨ ਪਰਮਾਤਮਾ ਤੋਂ ਹਵਾ ਦੇ ਕਰਕੇ ਟੁਟਾ ਹੈ। ਜਿਤਨਾ ਚਿਰ ਜੀਵ ਗਰਭ ਵਿਚ ਹੈ ਉਤਨਾਂ ਚਿਰ ਪ੍ਰਮਾਤਮਾ ਨਾਲ ਉਸਦੀ ਲਗਨ ਲਗੀ ਹੋਈ ਹੈ। ਗੁਰਬਾਣੀ ਇਸ਼ਾਰਾ ਕਰਦੀ ਹੈ:

ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ ॥ ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ ॥ ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵ ਲਾਗਾ ॥ (ਪੰਨਾ ੭੪)

ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹਰਿ ਪਾਇਆ ਉਦਰ ਮੰਝਾਰਿ ॥ ਹਰਿ ਧਿਆਵੈ ਹਰਿ ਉਚਰੈ ਵਣਜਾਰਿਆ ਮਿਤ੍ਰਾ ਹਰਿ ਹਰਿ ਨਾਮੁ ਸਮਾਰਿ ॥ (ਪੰਨਾ ੭੬)

ਬਚਾ ਮਾਂ ਦੇ ਗਰਭ ਵਿਚ ਪ੍ਰਮਾਤਮਾ ਨਾਲ ਜੁੜਿਆ ਹੋਇਆ ਹੈ। ਬਚੇ ਲਈ ਸਾਹ ਅੰਦਰ ਨੂੰ ਤੇ ਮਾਂ ਲੈ ਰਹੀ ਹੈ, ਪਰ ਬਾਹਰ ਦਾ ਸਵਾਸ ਬਚਾ ਆਪ ਲੈ ਰਿਹਾ ਹੈ ਅਤੇ ਹਰ ਉਸ ਸਾਸ ਨਾਲ ਨਾਮ ਜਪ ਰਹਿਆ ਹੈ। ਇਸਨੂੰ ਬਾਣੀ ਨੇ 'ਉਰਧ ਤਪੁ' ਕਹਿਆ ਹੈ। ਜਿਸ ਵੇਲੇ ਬਚਾ ਜਨਮ ਲੈਂਦਾ ਹੈ ਤਾਂ ਉਹ ਪਹਿਲਾ ਸਾਹ ਅੰਦਰ ਲੈਂਦਾ ਹੈ। ਇਸਦੇ ਨਾਲ ਹੀ ਉਸਦੀਆਂ ਪੰਜੇ ਕਰਮ ਇੰਦਰੀਆਂ ਦੇ ਦਰਵਾਜ਼ੇ ਖੁਲ ਜਾਂਦੇ ਹਨ ਅਤੇ ਦਸਵਾਂ ਦਵਾਰ ਬੰਦ ਹੋ ਜਾਂਦਾ ਹੈ। ਸੋ ਜੀਵ ਇਸ ਹਵਾ ਕਰਕੇ ਪ੍ਰਮਾਤਮਾ ਤੋਂ ਵਿਛੜਿਆ ਹੈ ਅਤੇ ਇਹੀ ਹਵਾ ਦਾ ਘੋੜਾ ਇਸਨੂੰ ਵਾਪਸ ਲੈ ਕੇ ਜਾਏਗਾ। ਜਿਸ ਘੋੜੇ ਨੇ ਇਸਨੂੰ ਮਾਤਲੋਕ ਵਿਚ ਲਿਆਂਦਾ ਹੈ, ਉਸੇ ਹਵਾ ਦੇ ਘੋੜੇ ਤੇ ਇਸਨੂੰ ਵਾਪਸ ਚੜ੍ਹਾ ਦਿਓ। ਇਸੇ ਕਰਕੇ ਪਵਨ ਨੂੰ 'ਗੁਰੂ' ਕਹਿਆ ਗਇਆ ਹੈ। ਹਵਾ ਦੇ ਉੱਤੇ ਅਖਰ ਨੇ ਚਲਣਾ ਹੈ। ਸ਼ਬਦ (ਧੁਨ, ਆਵਾਜ਼) ਹਵਾ ਤੋਂ ਬਿਨਾ ਚਲ ਹੀ ਨਹੀਂ ਸਕਦੀ ਤੇ ਹਵਾ ਦੇ ਦੋ ਪਹਿਲੂ ਹਨ। ਹਵਾ ਸਰੀਰ ਅੰਦਰ ਜਾਂਦੀ ਹੈ, ਥੋੜ੍ਹੀ ਦੇਰ ਲਈ ਅੰਦਰ ਰੁਕਦੀ ਹੈ ਫਿਰ ਰੁਖ ਬਦਲ ਕੇ ਹਵਾ ਬਾਹਰ ਵਲ ਆਉਂਦੀ ਹੈ। ਗੁਰਬਾਣੀ ਨੇ ਕਹਿਆ ਕਿ ਇਹ ਸਾਹ ਤੇਰੀ ਮਾਲਾ ਬਣ ਜਾਣੀ ਚਾਹੀਦੀ ਹੈ। ਇਸ ਨੂੰ ਬਾਣੀ ਦੇ ਵਿਚ ਅਰਧ ਉਰਧ ਦਾ ਅਭਿਆਸ ਜਾਂ ਸਾਸ ਗਿਰਾਸ ਦਾ ਅਭਿਆਸ ਕਿਹਾ ਗਇਆ ਹੈ।

"ਇਕਿ ਆਖਿ ਆਖਹਿ ਸਬਦੁ ਭਾਖਹਿ
ਅਰਧ ਉਰਧ ਦਿਨੁ ਰਾਤਿ ॥" (ਪੰਨਾ ੧੨੩੯)

"ਧਧਾ ਅਰਧਹਿ ਉਰਧ ਨਿਬੇਰਾ ॥ ਅਰਧਹਿ ਉਰਧਹ ਮੰਝਿ ਬਸੇਰਾ ॥ ਅਰਧਹ ਛਾਡਿ ਉਰਧ ਜਉ ਆਵਾ ॥
ਤਉ ਅਰਧਹਿ ਉਰਧ ਮਿਲਿਆ ਸੁਖ ਪਾਵਾ ॥" (ਪੰਨਾ ੩੪੧)

ਬਸ ਇਤਨੀ ਗਲ ਹੈ ਕਿ ਸਾਨੂੰ ਵਾਹਿਗੁਰੂ ਅਖਰ ਦਿਤਾ ਗਇਆ ਹੈ ਕਿਉਂਕਿ ਉਹ ਗੁਰੂ ਦੇ ਮੁਖ ਤੋਂ ਆਇਆ ਹੈ 'ਗੁਰਮੁਖਿ ਨਾਦੰ'। 'ਗੁਰਮੁਖਿ ਵੇਦੰ' ਦਾ ਮਤਲਬ ਹੈ 'ਗਿਆਨ'। ਗੁਰਬਾਣੀ ਨੇ ਸਮਝਾਇਆ ਕਿ ਇਹ ਅਖਰ ਤੈਨੂੰ ਦਿਤਾ ਗਇਆ ਹੈ ਅਤੇ ਇਸ ਦਾ ਅਭਿਆਸ ਤੂੰ ਕਿਸ ਤਰ੍ਹਾਂ ਕਰਨਾ ਹੈ ਉਹ ਵੀ ਗਿਆਨ ਗੁਰੂ ਕੋਲੋਂ ਹੀ ਲੈਣਾ ਹੈ, ਆਪਣੀ ਮਨ ਮਤ ਨਹੀਂ ਕਰਨੀ ਕਿਉਂਕਿ ਪ੍ਰਮਾਤਮਾ ਦੀ ਜੋਤੀ ਗੁਰੂ ਵਿਚ ਸਮਾਈ ਹੋਈ ਹੈ। ਇਹ ਅਖਰ ਵੀ ਗੁਰੂ ਦੇ ਅੰਦਰ ਸਮਾਇਆ ਹੋਇਆ ਹੈ। ਗੁਰੂ ਹਰ ਜੀਵ ਇਸਤਰੀ ਦੇ ਲਈ ਇਕ ਪਉੜੀ ਬਣ ਗਇਆ ਹੈ। ਹਰ ਪਉੜੀ ਦਾ ਇਕ ਡੰਡਾ ਧਰਤੀ ਤੇ ਹੁੰਦਾ ਹੈ ਅਤੇ ਇਕ ਡੰਡਾ ਛਤ ਨਾਲ ਲਗਾ ਹੁੰਦਾ ਹੈ। ਇਸੇਤਰ੍ਹਾਂ ਗੁਰੂ ਮਾਤ ਲੋਕ ਵਿਚ ਵੀ ਵਿਚਰ ਸਕਦਾ ਹੈ ਅਤੇ ਪਰਲੋਕ ਵਿਚ ਵੀ ਵਿਚਰ ਸਕਦਾ ਹੈ। ਐਸਾ ਗੁਰੂ ਹੀ ਕਿਸੇ ਦੇ ਕੰਮ ਆ ਸਕਦਾ ਹੈ। ਇਸ ਕਰਕੇ ਗੁਰੂ ਦੇ ਵਿਚ ਉਹ ਅਖਰ ਛੁਪਿਆ ਬੈਠਾ ਹੈ। ਇਸੇ ਕਰਕੇ ਗੁਰਬਾਣੀ ਨੇ ਕਹਿ ਦਿਤਾ:

ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥ ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥ ਕਹਦੇ ਕਚੇ ਸੁਣਦੇ ਕਚੇ ਕਚੀ ਆਖਿ ਵਖਾਣੀ ॥
(ਪੰਨਾ ੯੨੦)

ਜਿਹੜੇ ਅਖਰ ਗੁਰੂ ਦੇ ਮੂੰਹ ਤੋਂ ਆਏ ਹਨ ਸਿਰਫ ਉਹੀ ਸਚੇ ਹਨ। ਕਿਉਂਕਿ:

"ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ ॥" (ਪੰਨਾ ੩●੮)

ਸਤਿਗੁਰ ਵਿਚ ਹੰਕਾਰ ਨਹੀਂ ਹੁੰਦਾ, ਉਸਦੇ ਵਿਚ ਹਉਮੇਂ ਨਹੀਂ ਹੁੰਦੀ। ਇਸ ਕਰਕੇ ਜਾਪ ਵਾਲਾ ਅਖਰ ਗੁਰੂ ਕੋਲੋਂ ਲੈਣਾ ਹੈ।

"ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ ॥"

ਗੁਰਬਾਣੀ ਇਸ਼ਾਰਾ ਕਰ ਰਹੀ ਹੈ ਕਿ ਵੇਦਾਂਤ ਨੇ ਅਲਗ ਅਲਗ ਤਿੰਨ ਸ਼ਕਤੀਆਂ ਬਣਾ ਲਈਆਂ ਹਨ, ਇਕ ਸ਼ਕਤੀ ਪੈਦਾ ਕਰਨ ਵਾਲੀ, ਦੂਜੀ ਪਾਲਣ ਵਾਲੀ, ਅਤੇ ਤੀਸਰੀ ਨਾਸ਼ ਕਰਨ ਵਾਲੀ। ਪਰ ਇਹ ਗਲ ਝੂਠ ਹੈ। ਇਕੋ ਹੀ ਸ਼ਕਤੀ ਪੈਦਾ ਕਰਨ ਵਾਲੀ ਹੈ, ਇਕੋ ਹੀ ਸ਼ਕਤੀ ਪਾਲਣ ਵਾਲੀ ਹੈ, ਅਤੇ ਇਕੋ ਹੀ ਸ਼ਕਤੀ ਨਾਸ਼ ਕਰਨ ਵਾਲੀ ਹੈ। ਉਹੀ ਸ਼ਕਤੀ ਗੁਰੂ ਵਿਚ ਪਰਗਟ ਹੋਈ ਹੈ। ਉਹ ਤਿੰਨੇ ਸ਼ਕਤੀਆਂ ਜਿਹੜੀਆਂ ਵੇਦਾਂਤ ਨੇ ਬਾਹਰ ਬਣਾਈਆਂ ਹਨ ਉਸ ਨਾਲ ਗੁਰਸਿਖ ਨੂੰ ਭੁਲੇਖਾ ਨਹੀਂ ਖਾਣਾ ਚਾਹੀਦਾ। ਉਹਨਾਂ ਤਿੰਨਾਂ ਸ਼ਕਤੀਆਂ ਦੀ ਸ਼ਾਖਸ਼ਾਤ ਜੋਤ ਗੁਰੂ ਵਿਚ ਬੈਠੀ ਹੈ। ਇਹ ਤਿੰਨ ਸ਼ਕਤੀਆਂ ਵਾਲੀ ਗਲ ਮਨਘੜੰਤ ਹੈ। ਅਸਲੀ ਸ਼ਕਤੀ ਇਕੋ ਹੀ ਹੈ। 'ਪਾਰਬਤੀ ਮਾਈ' ਦਾ ਮਤਲਬ ਸ਼ਿਵਜੀ ਦੀ ਔਰਤ ਨਹੀਂ ਹੈ। ਇਸਤੋਂ ਭਾਵ ਹੈ ਮਾਇਆ, ਇਹ ਸਾਰੀ ਮਾਇਆ ਉਸਦਾ ਸਾਕਾਰ ਰੂਪ ਹੈ, ਉਹ ਆਪ ਨਿਰਾਕਾਰ ਹੈ ਅਤੇ ਇਸ ਕੁਦਰਤ ਨੂੰ ਬਣਾ ਕੇ ਇਸ ਵਿਚ ਆਪ ਛੁਪ ਕੇ ਬੈਠ ਗਇਆ ਹੈ। ਗੁਰਬਾਣੀ ਸਮਝਾ ਰਹੀ ਹੈ ਕਿ ਗੁਰੂ ਉਹ ਹੈ ਜੋ ਉਸਦਾ ਰੂਪ ਹੋ ਚੁਕਾ ਹੈ। ਜਿਹੜਾ ਉਸ ਦਾ ਰੂਪ ਨਹੀਂ ਹੋਇਆ ਉਸ ਨੂੰ ਗੁਰੂ ਨਹੀਂ ਕਿਹਾ ਜਾ ਸਕਦਾ ਸੋ ਗੁਰੂ ਵੀ ਉਸਦੀ ਤਰ੍ਹਾਂ ਨਿਰਗੁਨ ਸਰੂਪ ਅਤੇ ਸਰਗੁਨ ਸਰੂਪ (ਪਾਰਬਤੀ ਮਾਈ = ਮਾਇਆ) ਹੈ। ਮਗਰ ਇਹ ਬੜਾ ਗਹਿਰਾ ਭੇਦ ਹੈ:

"ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ॥"

ਪਹਿਲੀ ਗਲ ਤੇ ਇਹ ਹੈ ਕਿ ਜਿਹੜੀ ਹਉਮੇਂ (ਹਉਂ) ਹੈ ਉਹ ਕੁਛ ਜਾਣ ਹੀ ਨਹੀਂ ਸਕਦੀ ਔਰ ਜੇ ਜਾਣ ਸਕੇ ਵੀ ਤਾਂ ਕੁਛ ਕਹਿ ਨਹੀਂ ਸਕਦੀ ਕਿਉਂਕਿ ਜਿਸਦੀ ਗਲ ਹੋ ਰਹੀ ਹੈ ਉਹ ਅਖਰਾਂ ਤੋਂ ਬਾਹਰ ਹੈ। ਇਹ ਅਕਥ ਦੀ ਕਹਾਣੀ ਹੋ ਰਹੀ ਹੈ। ਇਹ ਅਕਥ ਕਥਾ ਹੈ। ਇਹ ਜਾਣਦਿਆਂ ਹੋਇਆਂ ਕਿ ਉਸ ਬਾਰੇ ਕੁਝ ਵੀ ਕਿਹਾ ਨਹੀਂ ਜਾ ਸਕਦਾ ਫਿਰ ਵੀ ਕਹਿਣਾ ਪੈਂਦਾ ਹੈ। ਭਾਂਵੇਂ ਉਹ ਲਫਜ਼ਾਂ ਵਿਚ ਨਹੀਂ ਆਉਂਦਾ, ਜਿੰਨ੍ਹਾਂ ਮਰਜ਼ੀ ਜ਼ੋਰ ਲਾ ਲਈਏ ਫਿਰ ਵੀ ਬੋਲਾਂ ਵਿਚ ਪਕੜਿਆ ਨਹੀਂ ਜਾਂਦਾ, ਲਗਦਾ ਹੈ ਕਿ ਘਟ ਹੀ ਕਹਿਆ ਗਇਆ ਹੈ। ਇਕ ਅਕਥ ਦੀ ਕਹਾਣੀ ਹੈ। ਇਸੇ ਕਰਕੇ ਗੁਰਦੇਵ ਨੇ ਮਾਤਲੋਕ ਵਿਚ ਆ ਕੇ ਇਕ ਬੁਝਾਰਤ ਹਲ ਕਰ ਦਿਤੀ ਜਿਹੜੀ ਗਲ ਸਾਰਿਆਂ ਨੂੰ ਭੁਲੀ ਹੋਈ ਹੈ। ਗੁਰਦੇਵ ਨੇ ਸਮਝਾਇਆ 'ਸਭਨਾ ਜੀਆ ਦਾ ਇਕੁ ਦਾਤਾ' ਭਾਵ ਕਿ ਤੂੰ ਇਸ ਗਲ ਨੂੰ ਕਦੀ ਨਾ ਭੁਲੀਂ। ਪਰ ਅਸੀਂ ਦਾਤੇ ਹੀ ਅਲਗ ਅਲਗ ਬਣਾ ਲਏ ਹਨ। ਹਰ ਇਕ ਨੇ ਆਪਣੀ ਮਰਜ਼ੀ ਮੁਤਾਬਿਕ ਵਖਰੇ ਵਖਰੇ ਨਾਮ ਰਖ ਲਏ ਹਨ। ਗੁਰਬਾਣੀ ਗੁਰਸਿਖ ਨੂੰ ਯਾਦ ਦਿਵਾਉਂਦੀ ਹੈ ਕਿ ਵਖਰੇ ਵਖਰੇ ਨਾਮ ਸੁਣਕੇ ਭੁਲੇਖਾ ਨਹੀਂ ਖਾਣਾ। ਦਾਤਾ ਸਭਦਾ ਇਕੋ ਹੀ ਹੈ, ਇਹ ਬੁਝਾਰਤ ਨਹੀਂ ਰਹਿਣੀ ਚਾਹੀਦੀ, ਇਹ ਭੇਦ ਵਾਲੀ ਗਲ ਨਹੀਂ ਹੈ। ਸਭਨਾ ਦਾ ਇਕੋ ਮਾਲਿਕ ਹੈ, ਸੋ ਇਸ ਗਲ ਨੂੰ ਕਦੇ ਨਹੀਂ ਭੁਲਣਾ।

## (ਅੰਕ ੬)

ਵਿਗਿਆਨ (science) ਦੀਆਂ ਮੁਢਲੀਆਂ ਜਮਾਤਾਂ ਵਿਚ ਸਾਰੇ ਵਿਦਿਆਰਥੀਆਂ (students) ਨੂੰ ਪੜ੍ਹਾਇਆ ਜਾਂਦਾ ਹੈ ਕਿ ਰੌਸ਼ਨੀ (light) ਹਮੇਸ਼ਾਂ ਸਿਧੀ ਲਾਈਨ ਵਿਚ ਚਲਦੀ ਹੈ। ਉਸ ਨੂੰ ਸਾਬਤ ਕਰਨ ਲਈ ਇਕ ਤਜਰਬਾ ਵੀ ਕੀਤਾ ਜਾਂਦਾ ਹੈ। ਤਿੰਨ ਗਤਿਆਂ ਦੇ ਵਿਚਕਾਰ (center) ਮੋਰੀ ਕਰੋ। ਫੇਰ ਉਹਨਾਂ ਤਿੰਨਾਂ ਗਤਿਆਂ ਨੂੰ ਲਾਈਨ ਵਿਚ ਰਖੋ। ਜਿਨਾਂ ਚਿਰ ਉਹ ਤਿੰਨੇ ਗਤੇ ਬਿਲਕੁਲ ਸਿਧੀ ਲਾਈਨ ਵਿਚ ਨਹੀਂ ਆਉਂਣਗੇ ਤੁਹਾਨੂੰ ਰੌਸ਼ਨੀ ਨਜ਼ਰ ਨਹੀਂ ਆਏਗੀ। ਜਦੋਂ ਰੌਸ਼ਨੀ ਨਜ਼ਰ ਆ ਜਾਏ ਤਾਂ ਇਕ ਗਤੇ ਨੂੰ ਜ਼ਰਾ ਜਿੰਨਾ ਵੀ ਹਿਲਾ ਦਿਉਂਗੇ ਤਾਂ ਲਾਈਟ ਫਿਰ ਬੰਦ ਹੋ ਜਾਏਗੀ। ਇਹ ਤਜਰਬਾ (Experiment) ਕਰਕੇ ਸਾਨੂੰ ਦਸਿਆ ਜਾਂਦਾ ਹੈ ਕਿ ਲਾਈਟ ਸਿਧੀ (straight) ਲਾਈਨ ਵਿਚ ਚਲਦੀ ਹੈ। ਜਦ ਵਿਦਿਆਰਥੀ ਹੋਰ ਉਚੀਆਂ ਜਮਾਤਾਂ ਵਿਚ ਪੁਜਦਾ ਹੈ ਤਾਂ ਉੱਥੇ ਸਮਝਾਇਆ ਜਾਂਦਾ ਹੈ ਕਿ ਲਾਈਟ ਟੇਢੀ ਵੀ ਚਲ ਸਕਦੀ ਹੈ, ਇਹ ਬੈਂਡ (bend-ਮੁੜ) ਹੋ ਜਾਂਦੀ ਹੈ। ਸਿਧੀ ਲਾਈਨ ਤੇ ਨਹੀਂ ਚਲਦੀ। ਇਹ ਟੇਡੀ ਹੋ ਜਾਂਦੀ ਹੈ ਤੇ ਉਹਦੇ ਲਈ ਤਜਰਬੇ ਕਰਕੇ ਦਸਿਆ ਜਾਂਦਾ ਹੈ ਕਿ ਪਾਣੀ ਦੀ ਬਾਲਟੀ ਵਿਚ ਇਕ ਡੰਡੀ ਰਖੋ। ਜਿਹੜਾ ਡੰਡੀ ਦਾ ਹਿਸਾ ਪਾਣੀ ਤੋਂ ਬਾਹਰ ਹੈ ਉਹ ਡੰਡੀ ਦੇ ਪਾਣੀ ਅੰਦਰ ਵਾਲੇ ਹਿਸੇ ਦੇ ਕਿਸੇ ਹੋਰ ਕੋਣ (Angle) ਤੇ ਦਿਸੇਗਾ ਤੇ ਇੰਜ ਲਗਦਾ ਹੈ ਜਿਵੇਂਕਿ ਡੰਡੀ ਮੁੜ ਗਈ ਹੈ। ਪਰ ਡੰਡੀ ਤੇ ਮੁੜ ਨਹੀਂ ਸਕਦੀ ਬਲਕਿ ਲਾਈਟ ਹੀ ਮੁੜ ਗਈ ਹੈ। ਜਦ ਹੋਰ ਵੀ ਉਚੀਆਂ ਜਾਮਾਤਾਂ ਵਿਚ ਪੁਜੀਦਾ ਹੈ ਤਾਂ ਉੱਥੇ ਪੜ੍ਹਾਇਆ ਜਾਂਦਾ ਹੈ ਰੌਸ਼ਨੀ ਲਹਿਰਾਂ ਵਾਂਙੂ ਵੇਵ ਫਾਰਮ (Wave Form) ਵਿਚ ਵੀ ਚਲ ਸਕਦੀ ਹੈ। ਇਹ ਸਾਬਤ ਕਰਨ ਲਈ ਵੀ ਵਿਗਿਆਨ ਦੇ ਤਜਰਬੇ ਸਿਖਾਏ ਜਾਂਦੇ ਹਨ। ਜਦ ਉਸਤੋਂ ਵੀ ਉਚੀ ਪੜ੍ਹਾਈ ਵਿਚ ਵਿਦਿਆਰਥੀ ਪੁਜਿਆ ਤਾਂ ਉੱਥੇ ਦਸਿਆ ਗਿਆ ਕਿ ਲਾਈਟ ਕੁਅੰਟਮ (Quantum) ਵਿਚ ਚਲਦੀ ਹੈ। ਹੁਣ ਵਿਚਾਰਨ ਵਾਲੀ ਗਲ ਹੈ ਕਿ ਕੀ ਉਚੀਆਂ ਜਮਾਤਾਂ ਦੀ ਪੜ੍ਹਾਈ ਨੇ ਪਹਿਲੀਆਂ ਜਮਾਤਾਂ ਦੀ ਪੜ੍ਹਾਈ ਨੂੰ ਗ਼ਲਤ ਸਾਬਤ ਕਰ ਦਿਤਾ ਹੈ? ਜੇ ਐਸੀ ਗਲ ਹੈ ਤਾਂ ਛੋਟੀਆਂ ਜਮਾਤਾਂ ਵਿਚ ਇਹ ਪੜ੍ਹਾਇਆ ਹੀ ਕਿਉਂ ਜਾਂਦਾ ਹੈ? ਦਰਅਸਲ ਇਥੇ ਗ਼ਲਤ ਕੀ ਹੈ ਤੇ ਸਹੀ ਕੀ ਹੈ ਦਾ ਸਵਾਲ ਹੀ ਨਹੀਂ ਹੈ। ਆਪਣੇ ਆਪਣੇ ਪਹਿਲੂ ਤੋਂ ਸਾਰੇ ਹੀ ਠੀਕ ਹਨ। ਜਿਤਨੀ ਬਰੀਕੀ ਨਾਲ ਕਿਸੇ ਸਬਜੈਕਟ (subject) ਨੂੰ ਵਿਚਾਰਿਆ ਜਾਵੇ ਉਸ ਵਿਚੋਂ ਉਸੇ ਤਰ੍ਹਾਂ ਦੇ ਭੇਦ ਦਿਖਾਈ ਦੇਣ ਲਗ ਪੈਂਦੇ ਹਨ, ਸਿਰਫ ਦੇਖਣ ਦਾ ਢੰਗ ਬਦਲਣ ਦੀ ਲੋੜ ਹੁੰਦੀ ਹੈ। ਇਸੇ ਤਰ੍ਹਾਂ ਹੀ ਗੁਰਬਾਣੀ ਨੂੰ ਜਿਸਨੇ ਸਿਰਫ ਅਖਰਾਂ ਤੋਂ ਹੀ ਦੇਖਣਾ ਹੈ ਉਹ ਕਹੇਗਾ ਕਿ ਭਗਤ ਧੰਨਾ *ਜੀ ਕਹਿੰਦੇ ਹਨ:*

“ਦਾਲਿ ਸੀਧਾ ਮਾਗਉ ਘੀਉ ॥
ਹਮਰਾ ਖੁਸੀ ਕਰੈ ਨਿਤ ਜੀਉ ॥” (ਪੰਨਾ ੬੯੫)

ਉਸਦੇ ਲਈ ਇਸਦਾ ਭਾਵ ਹੈ ਕਿ ਧੰਨਾ ਜੀ ਵੀ ਪ੍ਰਮਾਤਮਾ ਕੋਲੋਂ ਦਾਲ ਮੰਗ ਰਹੇ ਹਨ ਸੋ ਮੈਂ ਵੀ ਦਾਲ ਮੰਗਣੀ ਚਾਹੁੰਦਾ ਹਾਂ। ਸੋ ਉਸਨੇ ਇਸ ਤੁਕ

ਦਾ ਲਫਜ਼ੀ ਮਤਲਬ ਕਢ ਲਇਆ ਹੈ ਕਿਉਂਕਿ ਉਸ ਨੇ ਬਾਣੀ ਨੂੰ ਪਦਾਰਥਵਾਦ ਜਾਂ ਮਟੀਰੀਅਲਿਸਟਿਕ (Materialistic) ਪਹਿਲੂ ਤੋਂ ਦੇਖਿਆ ਹੈ। ਜਿਸਨੇ ਬਾਣੀ ਨੂੰ ਜ਼ਜਬਾਤੀ ਪਹਿਲੂ ਤੋਂ ਵੇਖਿਆ ਹੈ ਉਸਨੂੰ ਬਾਣੀ ਦੀ ਵਿਆਖਿਆ ਨਾਲ ਕੋਈ ਮਤਲਬ ਹੀ ਨਹੀਂ ਹੈ। ਉਹ ਸਿਰਫ ਉਸਦੇ ਸਤਕਾਰ ਕਰਨ ਵਿਚ, ਪੂਜਾ ਕਰਨ ਵਿਚ, ਪੜ੍ਹਨ ਵਿਚ, ਗਾਉਣ ਆਦਿ ਵਿਚ ਹੀ ਖੁਸ਼ ਹੈ। ਜਿਸਨੇ ਇਸ ਤੁਕ ਨੂੰ ਧੁਰ ਕੀ ਬਾਣੀ ਸਮਝਕੇ ਵੇਖਿਆ ਹੈ ਉਹ ਕਹੇਗਾ ਕਿ ਕੋਈ ਵੀ ਭਗਤ ਪ੍ਰਮਾਤਮਾ ਪਾਸੋਂ ਪਦਾਰਥ ਕਦੀ ਮੰਗ ਹੀ ਨਹੀਂ ਸਕਦਾ ਕਿਉਂਕਿ ਇਹ ਬਾਣੀ ਦੇ ਅਸੂਲਾਂ ਦੇ ਵਿਰੁਧ ਹੈ। ਜਦ ਧੰਨਾ ਜੀ ਦਾਲ ਦਾ ਸ਼ਬਦ ਵਰਤ ਰਹੇ ਹਨ ਤਾਂ ਉਹ ਮਨ ਦੇ ਉਸ ਸਵਭਾਵ ਵਲ ਇਸ਼ਾਰਾ ਕਰ ਰਹੇ ਹਨ ਜਿਹੜਾ ਕਿ ਦਾਲ ਦੇ ਦਾਣਿਆਂ ਦੀ ਤਰ੍ਹਾਂ ਦੋਫਾੜ ਹੋਇਆ ਪਇਆ ਹੈ, ਜਿਸ ਵਿਚ ਦੁਚਿਤਾ ਪਨ ਹੈ। ਭਗਤੀ ਕਰਨ ਲਈ ਉਹਨਾਂ ਬਿਖਰੇ ਹੋਏ ਵਿਚਾਰਾਂ ਨੂੰ ਪਹਿਲੇ ਇਕਠੇ ਕਰਨ ਦੀ ਲੋੜ ਹੈ। ਇਸ ਕਰਕੇ ਧੰਨਾ ਜੀ ਪ੍ਰਮਾਤਮਾ ਪਾਸੋਂ ਉਸਦੀ ਕਿਰਪਾ ਰੂਪੀ ਘਿਓ ਮੰਗ ਰਹੇ ਹਨ ਜਿਸ ਨਾਲ ਮਿਲਕੇ ਦਾਲ ਦੇ ਟੁਟੇ ਹੋਏ ਦੋ ਹਿਸੇ ਫਿਰ ਇਕਠੇ ਹੋ ਜਾਣ। ਭਗਤ ਜੀ ਦਾਲ ਦਾ ਭਤਾ (ਸੀਧਾ) ਬਣਾਉਣਾ ਚਾਹੁੰਦੇ ਹਨ। ਹਰ ਕੋਈ ਜਾਣਦਾ ਹੈ ਕਿ ਛੋਲਿਆਂ ਦੀ ਸੁਕੀ ਦਾਲ ਵਿਚ ਜੇ ਘਿਓ ਪਾ ਲਈਏ ਤਾਂ ਉਹ ਖਾਣ ਲਈ ਨਰਮ ਹੋ ਜਾਂਦੀ ਹੈ, ਭਾਵ ਕਿ ਉਹ ਭਤੇ ਵਰਗੀ ਹੋ ਜਾਂਦੀ ਹੈ। ਇਸੇ ਤਰ੍ਹਾਂ ਜੇਕਰ ਉਸਦੀ ਕਿਰਪਾ ਦਾ ਘਿਓ ਮਿਲ ਜਾਏ ਤਾਂ ਇਹ ਦਾਲ ਦੀ ਤਰ੍ਹਾਂ ਬਿਖਰੇ ਅਤੇ ਸੁਕੇ ਵਿਚਾਰ ਵੀ ਇਤਨੇ ਨਰਮ ਹੋ ਜਾਣਗੇ ਕਿ ਉਹਨਾਂ ਤੇ ਕਾਬੂ ਪਾਉਣਾ ਆਸਾਨ ਹੋ ਜਾਏਗਾ। ਸੋ ਤੁਹਾਡੇ ਸਾਹਮਣੇ ਇਸ ਤੁਕਦੀ ਕਈ ਤਰ੍ਹਾਂ ਦੀ ਵਿਆਖਿਆ ਰਖੀ ਗਈ ਹੈ। ਇਹਨਾਂ ਵਿਚੋਂ ਕਿਹੜੀ ਵਿਆਖਿਆ ਨੂੰ ਤੁਸੀਂ ਸਹੀ ਮਨਦੇ ਹੋ ਇਹ ਤੁਹਾਡੀ ਆਪਣੀ ਅੰਦਰ ਦੀ ਆਵਸਥਾ ਤੇ ਨਿਰਭਰ ਹੈ। ਕਿਸੇ ਵੀ ਵਿਆਖਿਆ ਨੂੰ ਗ਼ਲਤ ਨਹੀਂ ਕਿਹਾ ਜਾ ਸਕਦਾ। ਇਥੇ ਇਤਨਾ ਹੀ ਕਹਿ ਦੇਣਾ ਕਾਫੀ ਹੈ ਅਸੀਂ ਗੁਰਬਾਣੀ ਨੂੰ ਅਧਿਆਤਮਿਕਵਾਦ ਦੇ ਪਹਿਲੂ ਤੋਂ ਵੇਖਣ ਦੀ ਕੋਸ਼ਿਸ਼ ਕਰ ਰਹੇ ਹਾਂ, ਕਿਉਂਕਿ ਬਾਕੀ ਪਹਿਲੂਆਂ ਤੋਂ ਅਜ ਤਕ ਬਹੁਤ ਸਾਰੇ ਸਟੀਕ ਲਿਖੇ ਜਾ ਚੁਕੇ ਹਨ। ਉਹ ਉਹਨਾਂ ਪਹਿਲੂਆਂ ਤੋਂ ਆਪਣੀ ਜਗਹ ਬਿਲਕੁਲ ਠੀਕ ਹਨ। ਇਹ ਫੈਸਲਾ ਹਰ ਪੜ੍ਹਨ ਵਾਲੇ ਨੂੰ ਆਪ ਕਰਨਾ ਪਏਗਾ ਕਿ ਉਸ ਲਈ ਕਿਹੜੀ ਵਿਆਖਿਆ ਸਹੀ ਹੈ, ਲਿਖਾਰੀਆਂ ਦਾ ਇਸ ਵਿਚ ਕੋਈ ਹਥ ਨਹੀਂ ਹੋ ਸਕਦਾ।

ਪੰਜਵੇਂ ਅੰਕ ਵਿਚ ਗੁਰਬਾਣੀ ਨੇ ਕਿਹਾ ਸੀ ਕਿ ਉਹ ਹੀ ਇਕ ਸਚਾ ਸਾਹਿਬ ਹੈ ਅਤੇ ਜੀਵ ਦਾ ਪ੍ਰਮਾਤਮਾ ਨਾਲ ਰਿਸ਼ਤਾ ਸਾਹਿਬ ਤੇ ਗ਼ੁਲਾਮ ਦਾ ਹੈ।। ਗੁਰੂਦੇਵ ਨੇ ਇਕ ਬੁਝਾਰਤ ਹਲ ਕਰ ਦਿਤੀ ਤੇ ਸਮਝਾਇਆ ਕਿ ਜੇ ਤੈਨੂੰ ਕੋਈ ਹਿੰਦੂ ਨਜ਼ਰ ਆਉਂਦਾ ਹੈ, ਜੇ ਤੈਨੂੰ ਕੋਈ ਮੁਸਲਮਾਨ ਨਜ਼ਰ ਆਉਂਦਾ ਹੈ ਤਾਂ ਤੂੰ ਸਿਰਫ ਬਾਹਰੋਂ ਹੀ ਦੇਖਕੇ ਭੁਲੇਖਾ ਖਾ ਰਿਹਾ ਹੈਂ। ਸਭਨਾ ਵਿਚ ਉਹੀ ਵਿਚਰ ਰਿਹਾ ਹੈ ਅਤੇ ਸਭਨਾ ਨੂੰ ਉਹੀ ਪਾਲ ਰਿਹਾ ਹੈ, ਇਸ ਗਲ ਨੂੰ ਕਦੇ ਨਹੀਂ ਭੁਲਣਾ। ਜਿਤਨੇ ਵੀ ਇਸਤਰ੍ਹਾਂ ਦੇ ਭੁਲੇਖੇ ਹਨ, ਉਹਨਾਂ ਦੇ ਪਿਛੋਕੜ ਵਿਚ ਕੋਈ ਨਾ ਕੋਈ ਕਰਮ ਕਾਂਡ ਹੀ ਬੈਠਾ ਦਿਸੇਗਾ। ਗੁਰਬਾਣੀ ਨੇ ਖੁਲਾਸਾ ਕਰਕੇ ਸਮਝਾਇਆ ਹੈ ਕਿ ਗ਼ੁਲਾਮ ਨੂੰ ਉਹੀ ਕੰਮ ਕਰਨਾ ਸ਼ੋਭਾ ਦੇਂਦਾ ਹੈ ਜੋ ਉਸਦੇ ਸਾਹਿਬ ਨੂੰ ਚੰਗਾ ਲਗੇ। ਛੇਵਾਂ ਅੰਕ ਇਸੇ ਵਿਚਾਰ ਤੋਂ ਸ਼ੁਰੂ ਹੁੰਦਾ ਹੈ।

"ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ ॥ ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ ॥ ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ ॥ ਗੁਰਾ ਇਕ ਦੇਹਿ ਬੁਝਾਈ ॥ ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੬॥" *(ਜਿਹੜਾ ਤੀਰਥ ਇਸਨਾਨ ਉਸਨੂੰ ਚੰਗਾ ਨਾ ਲਗੇ ਉਹ ਇਸਨਾਨ ਕਰਨ ਦਾ ਕੀ ਮਕਸਦ ਹੋ ਸਕਦਾ ਹੈ? ਜੀਵ ਇਹ ਇਸ ਕਰਕੇ ਕਰਦਾ ਹੈ ਕਿਉਂਕਿ ਉਸਨੂੰ ਭੁਲੇਖਾ ਪੈ ਗਇਆ ਹੈ ਕਿ ਪ੍ਰਮਾਤਮਾ ਹੋਰ ਸ੍ਰਿਸ਼ਟੀ ਵਾਂਗ ਕੁਝ ਬਾਹਰੋਂ ਯਤਨ ਕਰਕੇ ਪਾਇਆ ਜਾ ਸਕਦਾ ਹੈ। ਪਰ ਜੇਕਰ ਗੁਰਦੇਵ ਦੀ ਇਕ ਗਲ ਵੀ ਸਹੀ ਤਰੀਕੇ ਨਾਲ ਸਮਝ ਲਈ ਹੁੰਦੀ ਤਾਂ ਮਾਨੋ ਜੀਵ ਨੂੰ ਰਤਨ ਜਵਾਹਰਾਂ ਵਰਗਾ ਭੰਡਾਰ ਪ੍ਰਾਪਤ ਹੋ ਸਕਦਾ ਸੀ। ਉਸੇ ਇਕ ਗਲ ਦੀ ਗੁਰਬਾਣੀ ਗੁਰਸਿਖ ਨੂੰ ਯਾਦ ਦਿਵਾਉਂਦੀ ਹੈ ਕਿ ਵਖਰੇ ਵਖਰੇ ਨਾਮ ਸੁਣਕੇ ਭੁਲੇਖਾ ਨਹੀਂ ਖਾਣਾ। ਦਾਤਾ ਸਭਦਾ ਇਕੋ ਹੀ ਹੈ, ਇਹ ਬੁਝਾਰਤ ਨਹੀਂ ਰਹਿਣੀ ਚਾਹੀਦੀ, ਇਹ ਭੇਦ ਵਾਲੀ ਗਲ ਨਹੀਂ ਹੈ। ਸਭਨਾ ਦਾ ਇਕੋ ਮਾਲਿਕ ਹੈ, ਸੋ ਇਸ ਗਲ ਨੂੰ ਕਦੇ ਨਹੀਂ ਭੁਲਣਾ।)*

ਗੁਰਬਾਣੀ ਨੇ ਸਭ ਤੋਂ ਪਹਿਲੇ ਅੰਕ ਵਿਚ ਹੀ ਪ੍ਰਚਲਤ ਕਰਮ ਕਾਂਡਾਂ ਦਾ ਜ਼ਿਕਰ ਕਰ ਦਿਤਾ ਸੀ। ਉਹ ਹਨ, ਤੀਰਥ ਇਸ਼ਨਾਨ ਕਰਨੇ, ਜੰਗਲਾਂ ਵਿਚ ਖਾਮੋਸ਼ ਹੋਕੇ ਬੈਠਣਾ, ਹਠ ਯੋਗ ਕਰਨਾ, ਅਤੇ ਗਿਆਨ ਇਕਠਾ ਕਰਨਾ। ਇਹਨਾਂ ਚਾਰ ਤਰੀਕਿਆਂ ਵਿਚ ਜੋ ਮੁਸ਼ਕਲਾਂ ਹਨ ਉਹਨਾਂ ਬਾਰੇ ਜ਼ਿਕਰ ਕਰਕੇ ਗੁਰਬਾਣੀ ਨੇ ਉਸਦੇ ਹੁਕਮ ਦੀ ਰਜ਼ਾ ਵਿਚ ਚਲਣ ਵਲ ਇਸ਼ਾਰਾ ਕੀਤਾ ਸੀ। ਹੁਣ ਗੁਰਬਾਣੀ ਫੇਰ ਓਸੇ ਵਿਚਾਰ ਨੂੰ ਲੈਕੇ ਉਸਦਾ ਖੁਲਾਸਾ ਕਰਦੀ ਹੈ। ਹਰ ਕਰਮ ਕਾਂਡ ਬਾਰੇ ਇਹ ਦੇਖਣ ਵਿਚ ਮਿਲਦਾ ਹੈ ਕਿ ਉਹ ਹੰਕਾਰ ਨੂੰ ਵਧਾ ਰਿਹਾ ਹੈ। ਜਦੋਂ ਕੋਈ ਤੀਰਥਾਂ ਦੀ ਯਾਤਰਾ ਕਰ ਕੇ ਆਉਂਦਾ ਹੈ ਤਾਂ ਉਸਦਾ ਰੰਗ-ਢੰਗ ਅਲਗ ਹੀ ਹੋ ਜਾਂਦਾ ਹੈ। ਜੇਕਰ ਇਹ ਸਹੀ ਰੂਪ ਵਿਚ ਧਾਰਮਿਕ ਕਰਮ ਹੁੰਦਾ ਤਾਂ ਤੀਰਥ ਯਾਤਰੀ ਵਿਚ ਕੁਝ ਨਿਮਰਤਾ ਪੈਦਾ ਹੋਣੀ ਚਾਹੀਦੀ ਹੈ। ਪਰ ਦੇਖਣ ਵਿਚ ਗਲ ਬਿਲਕੁਲ ਉਲਟ ਨਜ਼ਰ ਆਉਂਦੀ ਹੈ। ਬਜਾਏ ਨਿਮਰਤਾ ਆਉਣ ਦੇ, ਬਜਾਏ ਹਲੀਮੀ ਆਉਣ ਦੇ, ਬਜਾਏ ਹੰਕਾਰ ਘਟਣ ਦੇ, ਸਗੋਂ ਹੰਕਾਰ ਹੋਰ ਵਧ ਜਾਂਦਾ ਹੈ। ਅਤੇ ਐਸੀ ਤੀਰਥ ਯਾਤਰਾ ਪ੍ਰਮਾਤਮਾ ਨੂੰ ਨਹੀਂ ਚੰਗੀ ਲਗ ਸਕਦੀ। ਉਹੀ ਤੀਰਥ ਦਾ ਇਸ਼ਨਾਨ ਅਸਲੀ ਹੈ ਜਿਹੜਾ ਉਸਨੂੰ ਚੰਗਾ ਲਗੇ। ਹੁਣ ਇਥੇ ਦਿਮਾਗ਼ ਨੇ ਚਕਰ ਖਾ ਜਾਣਾ ਹੈ। ਕੀ ਪ੍ਰਮਾਤਮਾ ਵੀ ਕਿਸੇ ਕੰਮ ਨੂੰ ਸਹੀ ਮਨਦਾ ਹੈ ਤੇ ਕਿਸੇ ਕੰਮ ਨੂੰ ਗ਼ਲਤ? ਕੀ ਇਸ ਦਾ ਮਤਲਬ ਇਹ ਹੈ ਕਿ ਉਸਨੂੰ ਕੋਈ-ਕੋਈ ਹੀ ਭਾਉਂਦਾ ਹੈ, ਅਤੇ ਬਾਕੀ ਨਹੀਂ ਭਾਉਂਦੇ? ਕੀ ਉਸਦੀ ਮੇਹਰ ਕਿਸੇ-ਕਿਸੇ ਤੇ ਹੁੰਦੀ ਹੈ ਅਤੇ ਬਾਕੀਆਂ ਤੇ ਨਹੀਂ ਹੁੰਦੀ? ਕੀ ਉਸਨੂੰ ਵੀ ਖ਼ੁਸ਼ਾਮਦ ਚਾਹੀਦੀ ਹੈ? ਗੁਰਬਾਣੀ ਨੇ ਪਿਆਰ ਨਾਲ ਸਭਨੂੰ ਸਮਝਾਇਆ ਹੈ ਕਿ ਉਹਨੂੰ ਚਾਪਲੂਸੀ ਨਹੀਂ ਚਾਹੀਦੀ। ਜੇਕਰ ਤੁਸੀਂ ਨਾਮ ਨਾ ਜਪਨਾ ਚਾਹੋ ਤਾਂ ਉਸਨੂੰ ਕੋਈ ਫਰਕ ਨਹੀਂ ਪੈਂਦਾ। ਬਾਣੀ ਦਾ ਫੁਰਮਾਨ ਹੈ:

"ਜੇ ਸਭਿ ਮਿਲਿ ਕੈ ਆਖਣ ਪਾਹਿ ॥

ਵਡਾ ਨ ਹੋਵੈ ਘਾਟਿ ਨ ਜਾਇ ॥੨॥" (ਪੰਨਾ ੯)
ਜੇ ਸਾਰੇ ਰਲ ਕੇ ਉਸਨੂੰ ਵਡਾ ਕਹਿਣ ਲਗ ਜਾਣ ਤਾਂ ਉਹ ਸਾਡੇ ਕਹਿਣ ਕਰਕੇ ਵਡਾ ਨਹੀਂ ਹੋ ਜਾਏਗਾ। ਉਹ ਤਾਂ ਵਡਾ ਹੈ ਹੀ। ਜੇ ਸਾਰੀ ਦੁਨੀਆਂ ਦੇ ਲੋਗ ਰਲਕੇ ਇਕ ਆਵਾਜ਼ ਵਿਚ ਕਹਿਣ ਲਗ ਜਾਣ ਕਿ ਉਹ ਬਹੁਤ ਛੋਟਾ ਹੈ ਤਾਂ ਕੀ ਉਹ ਛੋਟਾ ਹੋ ਜਾਏਗਾ? ਬਿਲਕੁਲ ਹੀ ਨਹੀਂ, ਸਾਡੇ ਕਹਿਣ ਨਾਲ ਉਸਤੇ ਕੋਈ ਅਸਰ ਨਹੀਂ ਹੈ। ਉਸਦੀ ਮੇਹਰ, ਕ੍ਰਿਪਾ ਹਮੇਸ਼ਾ ੨੪ ਘੰਟੇ, ਸਤੇ ਦਿਨ ਸਭ ਉਪਰ ਇਕੋ ਜਿਹੀ ਹੈ। ਜਿਵੇਂ ਸੂਰਜ ਦੀ ਰੌਸ਼ਨੀ ਤਾਂ ਆ ਰਹੀ ਹੈ, ਇਹ ਹੋ ਸਕਦਾ ਹੈ ਜੀਵ ਪਿਠ ਕਰਕੇ ਤੁਰਿਆ ਜਾ ਰਹਿਆ ਹੋਵੇਂ ਜਾਂ ਉਸ ਵਲ ਮੂੰਹ ਕਰਕੇ ਚਲ ਰਿਹਾ ਹੋਵੇ। ਇਹ ਹੋ ਸਕਦਾ ਹੈ ਕਿ ਘਰ ਦਾ ਦਰਵਾਜ਼ਾ ਬੰਦ ਕੀਤਾ ਹੋਵੇ ਜਾਂ ਖੁਲ੍ਹਾ ਹੋਵੇ। ਜੇ ਦਰਵਾਜ਼ਾ ਹੀ ਬੰਦ ਹੈ ਤਾਂ ਸੂਰਜ ਦੀ ਰੌਸ਼ਨੀ ਕਮਰੇ ਦੇ ਅੰਦਰ ਨਹੀਂ ਆ ਸਕਦੀ। ਉਹ ਕਦੀ ਨਹੀਂ ਕਹਿੰਦਾ ਕਿ ਮੈਂ ਤੈਨੂੰ ਰੌਸ਼ਨੀ ਜ਼ਰੂਰ ਦੇਣੀ ਹੈ। ਉਸ ਦੀ ਕ੍ਰਿਪਾ ਤਾਂ ਹਮੇਸ਼ਾ ਹੈ। ਪਰ ਹੰਕਾਰ ਨਾਲ ਬੰਦ ਅਖਾਂ ਉਸਨੂੰ ਦੇਖ ਹੀ ਨਹੀਂ ਸਕਦੀਆਂ। ਉਸਦਾ ਨਾਮ ਜਪਨਾ ਉਹਨਾਂ ਅਖਾਂ ਨੂੰ ਖ੍ਹੋਲਣ ਦਾ ਇਕ ਤਰੀਕਾ ਹੈ, ਹੋਰ ਕੁਝ ਨਹੀਂ। ਇਹ ਉਸਦੀ ਖ਼ੁਸ਼ਾਮਦ ਨਹੀਂ ਹੈ, ਇਹ ਤਾਂ ਇਕ ਟੈਕਨੀਕ (Technique) ਹੈ ਜੋ ਮਨ ਨੂੰ ਇਕਾਗਰ ਕਰਕੇ ਉਸਦੇ ਦਰਸ਼ਨਾਂ ਲਈ ਤਿਆਰ ਕਰਦਾ ਹੈ। ਅਗਰ ਤੀਰਥ ਇਸ਼ਨਾਨ ਵੀ ਇਹ ਕਰ ਸਕਦਾ ਹੈ ਤਾਂ ਉਹ ਵੀ ਪ੍ਰਵਾਨ ਹੋ ਜਾਂਦਾ ਪਰ ਐਸਾ ਦੇਖਣ ਵਿਚ ਕਿਤੇ ਨਹੀਂ ਆਇਆ। ਇਸਤਰ੍ਹਾਂ ਦੇ ਕਰਮ ਕਾਂਡ ਮਨ ਉਤੇ ਬਿਲਕੁਲ ਉਲਟਾ ਅਸਰ ਕਰਦੇ ਦਿਖਾਈ ਦੇਂਦੇ ਹਨ। ਤਾਂ ਹੀ ਗੁਰਬਾਣੀ ਕਹਿ ਰਹੀ ਹੈ:

"ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ ॥"
ਤੀਰਥ ਯਾਤਰਾ ਅਤੇ ਤੀਰਥ ਇਸ਼ਨਾਨ ਜੈਸੇ ਕਰਮ ਕਾਂਡ ਨੂੰ ਤਾਂ ਹੀ ਕੀਤਾ ਜਾਵੇ ਜੇਕਰ ਇਸ ਨਾਲ ਪ੍ਰਮਾਤਮਾ ਦੇ ਨੇੜੇ ਹੋਇਆ ਜਾ ਸਕਦਾ ਹੈ, ਜੇਕਰ ਉਸਨੂੰ ਐਸੇ ਕਰਮ ਚੰਗੇ ਲਗਦੇ ਹੋਣ, ਨਹੀਂ ਤਾਂ ਐਸੇ ਕਰਮਾਂ ਦਾ ਹੋਰ ਕੁਝ ਫਾਇਦਾ ਹੁੰਦਾ ਹੀ ਨਹੀਂ, ਸਗੋਂ ਨੁਕਸਾਨ ਹੀ ਹੁੰਦਾ ਨਜ਼ਰ ਆਉਂਦਾ ਹੈ। ਗੁਰਬਾਣੀ ਨੇ ਇਸ਼ਾਰਾ ਕੀਤਾ ਕਿ ਇਹ ਤੇਰਾ ਸਰੀਰ ਵੀ ਇਕ ਮੰਦਰ ਹੈ। ਜਿਸਤਰ੍ਹਾਂ ਮੰਦਰ ਦੀ ਦਹਿਲੀਜ਼ ਤੇ ਇਕ ਘੜਿਆਲ ਟੰਗਿਆ ਹੁੰਦਾ ਹੈ ਇਸੇ ਤਰ੍ਹਾਂ ਜ਼ੁਬਾਨ ਇਕ ਘੜਿਆਲ ਹੈ। ਜਿਸਤਰ੍ਹਾਂ ਮੰਦਰ ਦੇ ਅੰਦਰ ਵੜਨ ਤੋਂ ਪਹਿਲਾਂ ਜਗਿਆਸੂ ਘੜਿਆਲ ਵਜਾਂਦਾ ਹੈ ਉਸੇ ਤਰ੍ਹਾਂ ਅੰਦਰ ਦੇ ਤੀਰਥ ਦਾ ਇਸ਼ਨਾਨ ਕਰਨ ਲਈ ਜੀਭਾ ਨਾਲ ਸ਼ਬਦ ਦਾ ਜਾਪ ਕਰਨਾ ਪਵੇਗਾ। ਜੇ ਮਨ ਦੇ ਅੰਦਰ ਵੜਨਾ ਚਾਹੁੰਦਾ ਹੈਂ ਤਾਂ ਇਸ ਜ਼ੁਬਾਨ ਦੇ ਘੜਿਆਲ ਨੂੰ ਹਿਲਾ:
"ਮਨੁ ਮੰਦਰੁ ਤਨੁ ਵੇਸ ਕਲੰਦਰੁ ਘਟ ਹੀ ਤੀਰਥਿ ਨਾਵਾ ॥
ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ ॥੧॥"
(ਪੰਨਾ ੭੯੫)

ਬਾਹਰ ਦਾ ਤੀਰਥ ਸਿਰਫ ਤਨ ਦੀ ਮੈਲ ਉਤਾਰ ਦੇਵੇਗਾ,
ਪਰ ਮਨ ਦੀ ਮੈਲ ਵਧ ਜਾਏਗੀ।

ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ ॥ ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ ॥ (ਪੰਨਾ ੭੮੯)

ਇਹਨਾਂ ਤੁਕਾਂ ਵਲ ਧਿਆਨ ਦਿਓ। ਨ੍ਹਾਤਿਆਂ ਤਨ ਦੀ ਮੈਲ ਤਾਂ ਲਥ ਗਈ (ਇਕੁ ਭਾਉ ਲਥੀ ਨਾਤਿਆ) ਪਰ ਦੂਜੇ ਵਲ ਵੇਖਕੇ ਆਪਣੇ ਆਪ ਨੂੰ ਉਚਾ ਦਸਣ ਦੀ ਚਾਹ ਪੈਦਾ ਹੋ ਗਈ, ਹੰਕਾਰ ਵਧ ਗਿਆ (ਦੁਇ ਭਾ ਚੜੀਅਸੁ ਹੋਰ) ਕਿ ਮੈਂ ਤੀਰਥ ਯਾਤਰਾ ਕਰ ਕੇ ਆਇਆਂ ਹਾਂ ਪਰ ਦੂਜਾ ਕਰ ਕੇ ਨਹੀਂ ਆਇਆ।

ਸੋ ਗੁਰਬਾਣੀ ਯਾਦ ਦਿਲਾ ਰਹੀ ਹੈ ਕਿ ਉਹੀ ਤੀਰਥ ਇਸ਼ਨਾਨ ਕਰਨਾ ਠੀਕ ਹੈ ਜੋ ਉਸਨੂੰ ਭਾ ਜਾਵੇ ਨਹੀਂ ਤਾਂ ਜੀਵਨ ਅਜਾਂਈਂ ਹੀ ਗੁਵਾਚ ਜਾਂਦਾ ਹੈ। ਹੁਣ ਸਵਾਲ ਉਠ ਜਾਏਗਾ ਕਿ ਅਸੀਂ ਐਸੇ ਭੁਲੇਖੇ ਵਿਚ ਕਿਉਂ ਪੈ ਗਏ ਹਾਂ। ਅਗਲੀ ਤੁਕ ਵਿਚ ਇਸਦਾ ਜਵਾਬ ਦਿਤਾ ਗਇਆ ਹੈ:

"ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ ॥"

ਅਜੇ ਤਕ ਇਹ ਗਲ ਬਣੀ ਹੋਈ ਹੈ ਕਿ ਇਨਸਾਨ ਨੇ ਹੁਣ ਤਕ ਜੋ ਵੀ ਪ੍ਰਾਪਤ ਕੀਤਾ ਹੈ ਉਹ ਬਾਹਰਦੇ ਕਰਮ ਕਰਕੇ ਪ੍ਰਾਪਤ ਕੀਤਾ ਹੈ। ਇਸ ਕਰਕੇ ਉਹਨੂੰ ਇਹ ਯਕੀਂਨ ਹੋ ਗਿਆ ਹੈ ਕਿ ਉਹ ਪ੍ਰਮਾਤਮਾ ਨੂੰ ਵੀ ਇਸ ਤਰ੍ਹਾਂ ਪ੍ਰਾਪਤ ਕਰ ਲਵੇਗਾ। ਸੋ ਬਜਾਏ ਉਸਨੂੰ ਅੰਦਰੋਂ ਲਭਣ ਦੇ ਸਾਰੀ ਕੋਸ਼ਿਸ਼ ਬਾਹਰ ਖੋਜਣ ਤੇ ਲਗ ਗਈ। ਪਰ ਉਸਦੀ ਪ੍ਰਾਪਤੀ ਅਜ ਤਕ ਕਿਸੇ ਨੂੰ ਵੀ ਬਾਹਰ ਦੇ ਕਰਮ ਕਰਨ ਤੇ ਨਹੀਂ ਹੋਈ। ਪਰ ਅਸੀਂ ਕਰਮ-ਕਾਂਡ ਸ਼ੁਰੂ ਕਰ ਲਿਆ। ਸਮਾਜ ਸੇਵਾ, ਦਾਨ, ਪੂਜਾ, ਪਾਠ, ਲੰਗਰ ਆਦਿ ਕਈ ਤਰ੍ਹਾਂ ਦਾ ਕਰਮ-ਕਾਂਡ ਚਲ ਰਿਹਾ ਹੈ। ਇਥੇ ਇਕ ਹੋਰ ਸ਼ੰਕਾ ਉਠ ਪਵੇਗਾ ਕਿ ਕੀ ਪੂਜਾ ਕਰਨੀ, ਲੰਗਰ ਬਣਾਉਣੇ, ਲੰਗਰ ਛਕਾਉਣੇ ਆਦਿ, ਇਹ ਸਭ ਕੁਝ ਸਹੀ ਨਹੀਂ ਹੈ, ਕੀ ਇਹ ਗ਼ਲਤ ਹੈ? ਗੁਰਬਾਣੀ ਕਹਿ ਰਹੀ ਹੈ ਕਿ ਇਹ ਸਾਰੇ ਕਰਮ ਬਾਹਰ ਦੇ ਸਮਾਜ (society) ਨਾਲ ਸਬੰਧ ਰਖਦੇ ਹਨ। ਉਹ ਸੇਵਾ ਸਮਾਜ ਦੀ ਸੇਵਾ ਹੈ। ਸੁਸਾਇਟੀ ਦੀ ਸੇਵਾ ਦਾ ਮਤਲਬ ਇਹ ਨਹੀਂ ਕਿ ਇਹ ਪ੍ਰਮਾਤਮਾ ਦੀ ਸੇਵਾ ਵੀ ਹੋਵੇ। ਇਥੇ ਇਕ ਹੋਰ ਹੁਜਤ ਖੜੀ ਹੋ ਜਾਂਦੀ ਹੈ ਕਿ ਜਦ ਪ੍ਰਮਾਤਮਾ ਵੀ ਸਮਾਜ ਵਿਚ ਵਸਦਾ ਹੈ ਤਾਂ ਜਦੋਂ ਸਮਾਜ ਦੀ ਸੇਵਾ ਹੋ ਗਈ, ਉਹ ਪ੍ਰਮਾਤਮਾ ਦੀ ਸੇਵਾ ਕਿਉਂ ਨਹੀਂ ਹੋ ਗਈ। ਇਹ ਧਿਆਨ ਜੋਗ

ਗਲ ਹੈ ਕਿ ਪ੍ਰਮਾਤਮਾ ਦੀ ਸੇਵਾ ਦੀ ਇਹ ਡੈਫੀਨੇਸ਼ਨ ਅਸੀਂ ਆਪੇ ਹੀ ਜਬਰਦਸਤੀ ਬਣਾ ਲਈ ਹੈ। ਇਸਦੀ ਸਹੀ ਡੈਫੀਨਿਸ਼ਨ (definition) ਤਾਂ ਗੁਰਬਾਣੀ ਵਿਚੋਂ ਲਭਣੀ ਪਵੇਗੀ। ਗੁਰਬਾਣੀ ਨੇ ਸਾਨੂੰ ਇਸ਼ਾਰਾ ਕੀਤਾ ਹੈ:

"ਨਾਮੁ ਹਮਾਰੈ ਪੂਜਾ ਦੇਵ ॥
ਨਾਮੁ ਹਮਾਰੈ ਗੁਰ ਕੀ ਸੇਵ ॥੧॥" (ਪੰਨਾ ੧੧੪੫)

"ਹਰਿ ਕੀ ਟਹਲ ਕਮਾਵਣੀ ਜਪੀਐ ਪ੍ਰਭ ਕਾ ਨਾਮੁ ॥" (ਪੰਨਾ ੩●●)

ਭਾਵ ਜੇਕਰ ਤੂੰ ਹਰੀ ਦੀ ਸੇਵਾ ਕਰਨੀ ਚਾਹੁੰਦਾ ਹੈਂ ਤਾਂ ਜਿਸ ਦਾ ਸਰੀਰ ਨਹੀਂ ਹੈ ਉਸ ਦੀ ਸੇਵਾ ਸਿਰਫ ਉਸਦੇ ਨਾਮ ਜਪਣ ਨਾਲ ਹੀ ਹੋ ਸਕਦੀ ਹੈ (ਜਪੀਐ ਪ੍ਰਭ ਕਾ ਨਾਮੁ")। ਅਸੀਂ ਉਹ ਸੇਵਾ ਕਰਨ ਨੂੰ ਤਿਆਰ ਨਹੀਂ ਹੁੰਦੇ ਕਿਉਂਕਿ ਇਨਸਾਨ ਨੂੰ ਸਵਾਦ ਪੈ ਗਿਆ ਹੈ, ਇਕ ਬਹੁਤ ਵਡਾ ਭੁਲੇਖਾ ਪੈ ਗਿਆ ਹੈ ਕਿ ਜੋ ਵੀ ਉਸਨੂੰ ਮਿਲਿਆ ਹੈ, ਉਹ ਸਭ ਬਾਹਰਦੇ ਕਰਮਾਂ ਨਾਲ ਮਿਲਿਆ ਹੈ। ਸੋ ਜੇਕਰ ਪ੍ਰਮਾਤਮਾ ਅੰਦਰ ਵੀ ਬੈਠਾ ਹੋਇਆ ਹੈ ਤਾਂ ਉਹ ਅੰਦਰੋਂ ਵੀ ਕਰਮਾਂ ਨਾਲ ਹੀ ਮਿਲੇਗਾ। ਇਸ ਕਰਕੇ ਉਹ ਕਰਮ ਕਾਂਡ ਇਕਠੇ ਕਰਨ ਲਗ ਪਿਆ ਹੈ। ਸਾਰੀ ਜ਼ਿੰਦਗੀ ਇਹ ਕਰਮ ਕਰ ਕੇ ਤੇ ਜਦ ਉਸਨੇ ਆਪਣੇ ਅੰਦਰ ਵਲ ਝਾਤੀ ਮਾਰੀ ਤਾਂ ਪਤਾ ਲਗਾ ਕਿ ਇਤਨਾ ਕੁਝ ਕਰਨ ਦੇ ਬਾਵਜੂਦ ਵੀ ਮਨ ਦੀ ਭਟਕਣਾ ਬੰਦ ਨਹੀਂ ਹੋਈ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਉਸੇ ਤਰ੍ਹਾਂ ਤੰਗ ਕਰਦੇ ਹਨ। ਜੇਕਰ ਗੁਰਬਾਣੀ ਕੋਲੋਂ ਪੁਛਿਆ ਜਾਂਦਾ ਤਾਂ ਸ਼ੁਰੂ ਵਿਚ ਹੀ ਪਤਾ ਲਗ ਜਾਂਦਾ ਕਿ ਪ੍ਰਾਪਤੀ ਕਰਨ ਦਾ ਸਹੀ ਢੰਗ ਕੀ ਹੈ। ਇਸਤੋਂ ਬਿਨਾ ਧਰਮ ਦੀ ਸਾਰੀ ਯਾਤਰਾ ਇਕ ਬਚਕਾਨੀ ਖੇਡ੍ਹ ਬਣਕੇ ਰਹਿ ਗਈ ਅਤੇ ਜੀਵਨ ਬੇਕਾਰ ਚਲਾ ਗਇਆ। ਗੁਰਬਾਣੀ ਦਾ ਫੁਰਮਾਨ ਹੈ:

"ਮਾਥੇ ਤਿਲਕੁ ਹਥਿ ਮਾਲਾ ਬਾਨਾਂ ॥
ਲੋਗਨ ਰਾਮੁ ਖਿਲਉਨਾ ਜਾਨਾਂ ॥੧॥" (ਪੰਨਾ ੧੧੫੮)
ਗੁਰਬਾਣੀ ਕੋਲੋਂ ਪੁਛਿਆਂ ਪਤਾ ਲਗਾ ਕਿ ਉਸਦੀ ਪ੍ਰਾਪਤੀ ਲਈ ਬਸ ਇਕ ਹੀ ਗਲ ਯਾਦ ਰਖਣ ਦੀ ਜ਼ਰੂਰਤ ਹੈ। ਬਹੁਤਿਆਂ ਕਰਮ ਕਾਂਡਾਂ ਵਿਚ ਫਸਣ ਦੀ ਲੋੜ ਹੀ ਨਹੀਂ। ਉਸਦਾ ਨਾਮ ਜਪਣਾ, ਇਕ ਸ਼ਬਦ ਦਾ ਅਰਧ ਉਰਧ ਦਾ ਅਭਿਆਸ ਹੀ ਉਸ ਤਕ ਲੈ ਜਾਏਗਾ:

"ਮਤਿ ਵਿਚਿ ਰਤਨ ਜਵਾਹਰ ਮਾਣਿਕ
ਜੇ ਇਕ ਗੁਰ ਕੀ ਸਿਖ ਸੁਣੀ ॥"

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਾਨੂੰ ਯਾਦ ਕਰਵਾਇਆ ਸੀ "ਜਾਗਤੁ ਜੋਤਿ ਜਪੈ ਨਿਸੁ ਬਾਸਰੁ" ਭਾਵ ਕਿ ਉਸ ਆਕਾਲ ਪੁਰਖ ਦੀ ਜਾਗਤੀ ਜੋਤ ਦਾ ਜਾਪ ਕਰਨਾ ਸ਼ੁਰੂ ਕਰ ਅਤੇ ਇਤਨਾ ਅਭਿਆਸ ਕਰ ਜਿਸ ਨਾਲ ਉਸਦਾ ਸ਼ਬਦ ਤੇਰੇ ਸਾਹਾਂ (ਸਾਸ-ਗਿਰਾਸ) ਦਾ ਹਿਸਾ ਬਣ ਜਾਏ। ਐਸਾ ਕਰਨ ਨਾਲ ਮਨ ਦੇ ਵਿਚਾਰ ਜੋ ਕੂੰਜਾਂ ਦੀ ਤਰ੍ਹਾਂ ਬਾਹਰ ਨੂੰ ਭਜੇ ਫਿਰਦੇ ਹਨ, ਥਾਂ ਥਾਂ ਉਡਦੇ ਫਿਰਦੇ ਹਨ, ਉਹਨਾਂ ਦੀ ਉਡਾਰੀ ਰੁਕ ਜਾਏਗੀ। ਇਹਨਾਂ ਵਿਚਾਰਾਂ ਨੇ ਤੇਰੇ ਮਨ ਵਿਚ ਸ਼ੋਰ ਮਚਾਇਆ ਹੋਇਆ ਹੈ ਜਿਸ ਕਰਕੇ ਉਸਦੀ ਆਵਾਜ਼ ਸੁਣਾਈ ਨਹੀਂ ਦੇਂਦੀ, ਉਸਦਾ ਹੁਕਮ ਸੁਣਾਈ ਨਹੀਂ ਦੇਂਦਾ। ਇਸ ਸ਼ੋਰ ਨੂੰ ਬੰਦ ਕਰ। ਜਦੋਂ ਤੇਰੇ ਮਨ ਦਾ ਟਿਕਾ ਹੋਏਗਾ, ਜਦੋਂ ਹੀ ਹੰਕਾਰ ਮਰਿਆ ਉਸੇ ਸਮੇ ਪ੍ਰਮਾਤਮਾ ਪ੍ਰਗਟ ਹੋ ਜਾਏਗਾ। ਹੰਕਾਰ ਦਾ ਮਰਨਾ ਹੀ ਪ੍ਰਮਾਤਮਾ ਦਾ ਹੋਣਾ ਹੈ। ਜਦ ਇਹ ਹੰਕਾਰ ਭਜਣਾ ਸ਼ੁਰੂ ਹੋਇਆ ਤਾਂ ਤੇਰੇ ਅੰਦਰ ਹੋਲੀ-੨ ਹੀਰੇ, ਜਵਾਰਤਾਂ ਵਰਗੀ ਰੌਸ਼ਨੀ ਆਉਣੀ ਸ਼ੁਰੂ ਹੋ ਜਾਏਗੀ। ਅਕਲ ਚਮਕ ਜਾਏਗੀ, ਹੁਣ ਅਗਿਆਨਤਾ ਦਾ ਅੰਧੇਰਾ ਭਜੇਗਾ ਬਸ਼ਰਤੇ ਉਸ ਗਲ ਨੂੰ ਕਮਾ ਲਿਆ ਜਾਏ, ਜੇ ਉਸ ਇਕ ਅਖਰ ਦੀ (ਗੁਰਸ਼ਬਦ) ਦੀ ਕਮਾਈ ਕਰ ਜਾਏਂ ਤਾਂ। ਪਰ ਅਸੀਂ ਤੇ ਉਸ ਸ਼ਬਦ ਨੂੰ ਗਾਉਣਾ, ਉਸਦਾ ਪਾਠ, ਉਸਦੀ ਵਿਆਖਿਆ ਆਦਿ ਸਭ ਕੁਝ ਕੀਤਾ, ਪਰ ਕਮਾਇਆ ਨਹੀਂ। ਗੁਰਬਾਣੀ ਨੇ ਸਮਝਾਇਆ ਕਿ ਗੁਰਦੇਵ ਦੀ ਇਕ ਗਲ ਹੀ ਸੁਣ ਲੈ। ਤੈਨੂੰ ਬਹੁਤੀਆਂ ਤਰਜਮਿਆਂ (translations) ਦੀ ਲੋੜ ਨਹੀਂ, ਬਹੁਤਿਆਂ ਕਥਾਕਾਰਾਂ ਦੀ ਲੋੜ ਨਹੀਂ, ਤੈਨੂੰ ਕਿਤੇ ਬਾਹਰ ਜਾਣ ਦੀ ਲੋੜ ਨਹੀਂ, ਤੀਰਥਾਂ ਤੇ ਭਟਕਣ ਦੀ ਜ਼ਰੂਰਤ ਨਹੀਂ। ਬਸ ਤੂੰ ਉਸ ਇਕ ਅਖਰ ਦੀ ਕਮਾਈ ਕਰ ਲੈ, ਤੂੰ ਇਕ ਅਖਰ ਦਾ ਜਾਪ ਕਰ ਲੈ। ਤੂੰ ਕੋਈ ਇਕ ਅਖਰ ਲੈ ਲੈ, ਤੂੰ ਗੋਬਿੰਦ ਕਹਿ ਲੈ, ਤੂੰ ਓਮ ਕਹਿ ਲੈ, ਤੂੰ ਅਲ੍ਹਾ ਕਹਿ ਲੈ, ਤੂੰ ਵਾਹਿਗੁਰੂ ਕਹਿ ਲੈ, ਉਸਦੇ ਦਰ ਉਤੇ ਸਭ ਪ੍ਰਵਾਨ ਹੈ। ਕਿਉਂਕਿ ਸਾਰਿਆਂ ਦਾ ਉਹੀ ਇਕ ਖਸਮ ਹੈ। ਗੁਰਦੇਵ ਨੇ ਇਹ ਬੁਝਾਰਤ ਇਸੇ ਕਰਕੇ ਪਹਿਲਾਂ ਹੀ ਹਲ ਕਰ ਦਿਤੀ ਹੈ।

"ਗੁਰਾ ਇਕ ਦੇਹਿ ਬੁਝਾਈ ॥
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੬॥"

ਅਸੀਂ ਸਾਰੀਆਂ ਉਸਦੀਆਂ ਜੀਵ ਇਸਤਰੀਆਂ ਹਾਂ। ਸਭਦਾ ਮਾਲਿਕ ਉਹੀ ਇਕ ਪ੍ਰਮਾਤਮਾ ਹੈ ਇਹ ਗਲ ਤੂੰ ਕਦੇ ਵੀ ਭੁਲੀਂ ਨਾ। ਕੋਈ ਓਮ ਜਪਦਾ ਹੈ, ਕੋਈ ਵਾਹਿਗੁਰੂ ਜਪਦਾ ਹੈ, ਇਸਦੇ ਵਿਚ ਵੀ ਹੰਕਾਰ ਨਾ ਬਣੇ ਕਿ ਸਾਡਾ ਅਖਰ ਤੁਹਾਡੇ ਅਖਰ ਤੋਂ ਵਡਾ ਹੈ। ਇਹਦੇ ਵਿਚ ਹੀ ਝਗੜਾ ਸ਼ੁਰੂ ਨਾਂ ਹੋ ਜਾਵੇ। ਇਸ ਨਾਲ ਕੋਈ ਫਰਕ ਨਹੀਂ ਪੈਂਦਾ। ਇਹ ਇਕ ਬੁਝਾਰਤ ਹੈ। ਇਸ ਨੂੰ ਬੁਝ ਲੈ। ਇਸੇ ਕਰਕੇ ਗੁਰਦੇਵ ਨੇ ਰਸਤਾ

ਸਾਫ ਕਰ ਦਿਤਾ ਹੈ। ਇਹ ਬੁਝਾਰਤ ਤੈਨੂੰ ਹਲ ਕਰ ਕੇ ਦੇ ਦਿਤੀ ਹੈ। ਤੂੰ ਯਕੀਨ ਕਰ ਲੈ। ਸਾਰਿਆਂ ਦਾ ਮਾਲਿਕ ਉਹੀ ਹੈ। ਸੰਤ ਦਾ ਮਾਲਿਕ ਵੀ ਉਹੀ ਹੈ, ਚੋਰ ਦਾ ਮਾਲਿਕ ਵੀ ਉਹੀ ਹੈ। ਸਭਨੂੰ ਪੈਦਾ ਕਰਨ, ਪਾਲਣ ਵਾਲਾ, ਅਤੇ ਨਾਸ਼ ਕਰਨ ਵਾਲਾ ਉਹੀ ਹੈ। ਸਭ ਦਾਤਾਂ ਉਸੇ ਪਾਸੋਂ ਆ ਰਹੀਆਂ ਹਨ, ਇਹ ਗੁਰਦੇਵ ਦੀ ਸਿਖਿਆ ਕਦੀ ਨਹੀਂ ਭੁਲਣੀ।

# (ਅੰਕ ੭)

"ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ॥ ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ ॥ ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ ॥ ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ ॥ ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ ॥ ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ ॥
ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ ॥੭॥"
(ਭਾਂਵੇਂ ਕਿਸੇ ਜੀਵ ਦੀ ਚਾਰ ਜੁਗਾਂ ਦੀ ਥਾਂ ਚਾਲੀ ਜੁਗਾਂ ਦੀ ਉਮਰ ਵੀ ਹੋ ਜਾਵੇ, ਅਤੇ ਉਸ ਜੀਵ ਨੂੰ ਸਾਰੀ ਕਾਇਨਾਤ ਜਾਣਦੀ ਹੋਵੇ ਅਤੇ ਉਸਦਾ ਸਾਥ ਦੇਣ ਲਈ ਤਿਆਰ ਹੋਵੇ, ਅਤੇ ਉਸ ਜੀਵ ਨੇ ਦੁਨੀਆਂ ਦੀਆਂ ਨਿਗਾਹਾਂ ਵਿਚ ਇਤਨੇ ਚੰਗੇ ਕਰਮ ਕੀਤੇ ਹੋਣ ਕਿ ਸਾਰੇ ਹੀ ਉਸਦੀ ਸ਼ੋਭਾ ਕਰਦੇ ਹੋਣ; ਤਾਂ ਵੀ ਜੇਕਰ ਉਹ ਜੀਵ ਪ੍ਰਮਾਤਮਾਂ ਦੀ ਨਦਰ ਦਾ ਪਾਤ੍ਰ ਨਹੀਂ ਹੈ ਤਾਂ ਉਹ ਕਿਸੇ ਕੰਮ ਦਾ ਨਹੀਂ ਹੈ। ਬਲਕਿ ਉਹ ਜੀਵ ਉਸ ਮਾਮੂਲੀ ਕੀੜੀ ਨਾਲੋਂ ਵੀ ਬਦਤਰ ਅਤੇ ਦੋਸ਼ੀ ਹੈ ਜਿਹੜੀ ਉਸਦੇ ਦਰਬਾਰ ਵਿਚ ਪ੍ਰਵਾਨ ਹੋ ਗਈ ਹੈ। ਪ੍ਰਭੂ ਉਸਦੇ ਦਰ ਦੀ ਚਾਹ ਰਖਣ ਵਾਲਿਆਂ ਨੂੰ ਉਸ ਤਕ ਪਹੁੰਚਣ ਵਾਲੇ ਗੁਣਾ ਨਾਲ ਭਰ ਦੇਂਦਾ ਹੈ ਅਤੇ ਜੋ ਉਸ ਤਕ ਪਹੁੰਚਣ ਵਿਚ ਪਹਿਲਾਂ ਹੀ ਜੁੜੇ ਹੋਏ ਹਨ ਉਹਨਾ ਨੂੰ ਹੋਰ ਗੁਣਵਾਨ ਬਣਾ ਦੇਂਦਾ ਹੈ। ਇਹੋ ਜਿਹੀਆਂ ਗੁਣੀ ਦਾਤਾਂ ਬਖਸ਼ਣ ਵਾਲਾ ਉਸ ਪ੍ਰਭੂ ਦੇ ਇਲਾਵਾ ਹੋਰ ਕੋਈ ਨਹੀਂ ਹੋ ਸਕਦਾ।)

ਜਪੁ ਬਾਣੀ ਦੇ ਸ਼ੁਰੂ ਵਿਚ ਸਾਨੂੰ ਪਰਮਾਤਮਾ ਦੀਆਂ ਕੁਝ ਨਿਸ਼ਾਨੀਆਂ (Characteristics) ਦਸੀਆਂ ਗਈਆਂ ਸਨ। ਫੇਰ ਦਸਿਆ ਗਇਆ ਕਿ ਉਹ ਆਪਣੇ ਹੀ ਪ੍ਰਸਾਦ ਸਦਕਾ ਪ੍ਰਾਪਤ ਹੁੰਦਾ ਹੈ, ਪਰ ਤੈਨੂੰ ਆਪਣਾ ਸਰੀਰ ਰੂਪੀ ਭਾਂਡਾ ਨਾਮ ਜਪ ਕੇ ਸਾਫ ਕਰਨਾ ਪਏਗਾ। ਨਾਮ ਉਸਦਾ ਜਪਣਾ ਹੈ ਜੋ ਕਿ ਹਮੇਸ਼ਾ ਤੋਂ ਹੈ ਤੇ ਹਮੇਸ਼ਾ ਰਹੇਗਾ। ਉਸਦੀ ਪ੍ਰਾਪਤੀ ਦੇ ਪ੍ਰਚਲਤ ਪੁਰਾਣੇ ਜੋ ਚਾਰ ਤਰੀਕੇ ਸਨ ਉਹਨਾਂ ਦੇ ਖਤਰੇ ਅਤੇ ਮੁਸ਼ਕਲਾਂ ਦਸਕੇ ਪਹਿਲਾਂ ਉਸਦਾ ਹੁਕਮ ਮਨਣ ਬਾਰੇ ਦਸਿਆ ਗਇਆ। ਨਾਲ ਹੀ ਇਹ ਯਾਦ ਦਿਵਾਇਆ ਗਇਆ ਕਿ ਤੂੰ ਹੁਕਮ ਤੋਂ ਮੂੰਹ ਮੋੜ ਸਕਦਾ ਹੈ, ਹੁਕਮ ਤੋਂ ਬਾਹਰ ਨਹੀਂ ਜਾ ਸਕਦਾ। ਫਿਰ ਇਸ਼ਾਰਾ ਕੀਤਾ ਗਇਆ ਕਿ ਉਸਦਾ ਨਾਮ ਮਾਲਕ ਦਾ ਤੇ ਨੌਕਰ ਦਾ ਰਿਸ਼ਤਾ ਬਣਾ ਕੇ ਜਪਣਾ ਹੈ ਕਿਉਂਕਿ ਜਿਹੜਾ ਗ਼ੁਲਾਮ ਹੈ ਉਸਨੂੰ ਹੰਕਾਰ ਨਹੀਂ ਆ ਸਕਦਾ। ਹੰਕਾਰ ਦੀ ਜੜ੍ਹ ਕਟੀ ਜਾਏਗੀ। ਪਰ ਗੁਰੂ ਦੀ ਗਲ ਨਾ ਸੁਣੀ ਤੇ ਪੁਰਾਣੇ ਤਰੀਕੇ ਫੇਰ ਅਪਨਾ ਲਏ ਗਏ। ਛੇਵੇਂ ਅੰਕ ਵਿਚ ਇਸ਼ਾਰਾ ਕੀਤਾ ਗਇਆ ਸੀ ਕਿ ਜੀਵ ਉਸ ਜ਼ਿਦ ਤੋਂ ਹਟਦਾ ਨਹੀਂ ਅਤੇ ਫੇਰ ਵੀ ਤੀਰਥ ਯਾਤਰਾਵਾਂ ਅਤੇ ਤੀਰਥਾਂ ਦਾ ਇਸ਼ਨਾਨ ਕਰਨ ਵਿਚ ਹੀ ਰੁਝਿਆ ਹੋਇਆ ਹੈ ਕਿਉਂਕਿ ਉਸਨੂੰ ਯਕੀਨ ਹੋ ਗਿਆ ਹੈ ਕਿ ਜਦੋਂ ਦਾ ਜਨਮ ਲਿਆ ਹੈ ਉਦੋਂ ਦਾ ਜੋ ਕੁਝ ਵੀ ਪਾਇਆ ਹੈ ਉਹ ਸਭ ਬਾਹਰੋਂ ਕੁਝ ਕਰਕੇ ਪ੍ਰਾਪਤ ਕੀਤਾ ਹੈ। ਇਸ ਦੁਨੀਆਂ ਦੇ ਵਿਚ ਕੁਝ ਵੀ ਹਾਸਿਲ ਕਰਨਾ ਹੋਏ ਤੇ ਉਸਦੇ ਲਈ ਕਰਮ ਕਰਨਾ ਪੈਂਦਾ ਹੈ। ਤੋ ਬਾਣੀ ਨੇ ਇਸ਼ਾਰਾ ਕੀਤਾ "ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ ॥" ਨਹਾਉਣ ਦੀ ਗਲ ਇਥੇ ਇਸ ਕਰਕੇ ਕੀਤੀ ਗਈ ਹੈ ਕਿਉਂਕਿ ਪਹਿਲੇ ਅੰਕ ਵਿਚ ਸ਼ੁਰੂ ਹੀ ਇਥੋਂ ਕੀਤਾ ਸੀ "ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥" ਭਾਵ ਪਵਿਤਰਤਾ ਬਾਹਰੋਂ ਨਹੀਂ ਆ ਸਕਦੀ। ਪਵਿਤਰਤਾ ਦਾ ਸੰਬੰਧ ਅੰਦਰ ਨਾਲ ਹੈ। ਉਸ ਨਾਲ ਸੰਬੰਧ ਬਣਾ, ਨਾਮ ਜਪ ਤਾਂ ਤੇਰੇ ਅੰਦਰ ਪਵਿਤਰਤਾ ਪੈਦਾ ਹੋਵੇਗੀ। ਪਰ ਤੈਨੂੰ ਯਕੀਨ ਹੀ ਨਹੀਂ ਆਉਂਦਾ ਕਿ ਜੋ ਗੁਰਬਾਣੀ ਕਹਿ ਰਹੀ ਹੈ ਉਹ ਸਹੀ ਹੈ। ਅਤੇ ਇਹ ਯਕੀਨ ਇਸ ਕਰਕੇ ਨਹੀਂ ਆਉਂਦਾ ਕਿਉਂਕਿ ਇਹ ਭੁਲੇਖਾ ਪੈ ਗਇਆ ਹੈ ਕਿ ਜਿਤਨੀ ਵੀ ਬਾਹਰ ਸ੍ਰਿਸ਼ਟੀ ਨਜ਼ਰ ਆਉਂਦੀ ਹੈ ਉਹਦੇ ਵਿਚੋਂ ਉਤਨਾ ਚਿਰ ਕੁਝ ਹਾਸਿਲ ਨਹੀਂ ਹੁੰਦਾ ਜਿੰਨਾਂ ਚਿਰ ਕੁਝ ਕੀਤਾ ਨਾ ਜਾਵੇ। ਪਰ ਗੁਰਬਾਣੀ ਇਸ਼ਾਰਾ ਕਰ ਰਹੀ ਹੈ ਇਸ ਭੁਲੇਖੇ ਨੂੰ ਆਪਣੇ ਮਨ ਵਿਚੋਂ ਕਢ। ਤੂੰ ਇਸ ਗਲ ਨੂੰ ਆਪਣੇ ਹਿਰਦੇ ਵਿਚ ਵਸਾ ਜਿਹੜੀ ਇਕ ਗਲ ਹੀ ਬਾਰ-ਬਾਰ ਕਹੀ ਜਾ ਰਹੀ ਹੈ ਕਿ ਜਪਣਾ ਹੀ ਸਭ ਤੋਂ ਉੱਚੀ ਗਲ ਹੈ। ਬਾਕੀ ਜ਼ਿਦਾਂ ਛਡ ਦੇ, ਪਰ ਮਨ ਐਸਾ ਅੜੀਅਲ ਹੈ ਉਹ ਮਨਦਾ ਨਹੀਂ, ਜ਼ਿਦਾਂ ਨੂ ਛਡਦਾ ਨਹੀਂ।

ਗੁਰਬਾਣੀ ਉਸ ਮਨ ਨੂੰ ਫਿਰ ਚੋਟ ਮਾਰਦੀ ਹੈ, ਫਿਰ ਇਸ਼ਾਰਾ ਕਰਦੀ ਹੈ ਕਿਉਂਕਿ ਗੁਰਬਾਣੀ ਨੇ ਇਕ ਹੋਰ ਜਗਹ ਮਨ ਦੇ ਇਸ ਅੜੀਅਲ ਸਵਭਾਵ ਬਾਰੇ ਇਸ਼ਾਰਾ ਕੀਤਾ ਹੈ:

"ਮਨ ਖੁਟਹਰ ਤੇਰਾ ਨਹੀਂ ਬਿਸਾਸੁ ਤੂ ਮਹਾ ਉਦਮਾਦਾ ॥ ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ ॥੧॥" (ਪੰਨਾ ੮੧੫)

ਪੰਜਵੇਂ ਮਹਲ ਕੋਲੋਂ ਸਾਨੂੰ ਇਹ ਇਸ਼ਾਰਾ ਆਇਆ ਹੈ ਕਿ ਮਨ ਦੀ ਆਦਤ ਇਕ ਅੜੀਅਲ ਖੋਤੇ ਵਰਗੀ ਹੈ। ਪੰਜਾਬ ਦੇ ਸ਼ਹਿਰਾਂ ਦੇ ਵਿਚ ਰਿਕਸ਼ੇ ਟਾਂਗੇ ਵਾਲਿਆਂ ਨੇ ਵੇਖਣਾ ਕਿ ਗਾਂ, ਮਝ, ਘੋੜਾ ਹੋਰ ਕੋਈ ਵੀ ਰਸਤੇ ਵਿਚ ਖੜੋਤਾ ਹੋਏ ਤੇ ਉਹਨਾਂ ਨੇ ਉਹਨੂੰ ਕਕਕਕ ਕਰਨਾ ਤਾਂ ਉਹਨਾਂ ਨੇ ਅਗੋਂ ਹਟ ਜਾਣਾ ਪਰ ਖੋਤਾ ਇਕ ਐਸਾ ਜਾਨਵਰ ਹੈ ਜਿਸ ਵੇਲੇ ਸੜਕ ਤੇ ਖੜੋ ਗਿਆ ਉਹਨੂੰ ਡੰਡੇ ਵੀ ਮਾਰੋ ਉਹ ਹਿਲਦਾ ਨਹੀਂ। ਖੋਤੇ ਦਾ ਅੜੀਅਲਪਨ ਬੜਾ ਮਸ਼ਹੂਰ ਹੈ। ਤੋ ਗੁਰਬਾਣੀ ਨੇ ਮਨ ਨੂੰ ਖੋਤੇ ਦੀ ਤਰ੍ਹਾਂ ਮੰਨਿਆਂ ਹੈ। ਤੇ ਖੋਤੇ ਤੇ ਭਾਰ ਲਦਣ ਲਈ ਘੁਮਿਆਰ ਨੇ ਇਕ ਤਰੀਕਾ ਲਭਿਆ ਹੈ। ਜੇਕਰ ਬਿਨਾਂ ਕਿਸੇ ਇੰਤਜ਼ਾਮ ਕੀਤੇ ਖੋਤੇ ਉਤੇ ਭਾਰ ਪਾਇਆ ਜਾਵੇ ਤਾਂ ਉਹ ਬੜੀ ਜ਼ਬਰਦਸਤ ਛੜ ਮਾਰਦਾ ਹੈ। ਪਰ ਜੇ ਭਾਰ ਰਖਣ ਤੋਂ ਪਹਿਲਾਂ ਰਸੀ ਨਾਲ ਉਸ ਦੀਆਂ ਪਿਛਲੀਆਂ ਦੋਵੇਂ ਲਤਾਂ ਬੰਨ੍ਹ ਦਿਤੀਆਂ ਜਾਣ ਤਾਂ ਉਹ ਛੜ ਮਾਰਨ ਜੋਗਾ ਨਹੀਂ ਰਹਿ ਜਾਂਦਾ। ਉਸ ਰਸੀ ਨੂੰ ਪੈਖਰ ਕਹਿੰਦੇ ਹਨ। ਪੈਖਰ ਬੰਨ੍ਹਕੇ ਉਹਦੇ ਉਤੇ ਭਾਰ ਲਦਿਆ ਜਾਂਦਾ ਹੈ। ਘੁਮਿਆਰ ਉਹਦੇ ਤੇ ਇੰਨਾ ਭਾਰ ਲਦ ਦੇਂਦੇ ਹਨ ਕਿ ਜੇ ਰਸੀ ਖੋਲ੍ਹ ਵੀ ਦਿਤੀ ਜਾਵੇ ਤਾਂ ਵੀ ਉਹਦੀ ਲਤ ਤੇ ਭਾਰ ਇੰਨਾਂ ਹੁੰਦੈ ਹੈ ਕਿ ਦੁਲਤੀ ਨਹੀਂ ਮਾਰ ਸਕਦਾ। ਤੋਂ ਗੁਰਬਾਣੀ ਨੇ ਦਸਿਆ ਕਿ ਇਹ ਮਨ

ਇਕ ਖੋਤੇ ਵਰਗਾ ਹੈ। ਖੋਤੇ ਦੀ ਤਰ੍ਹਾਂ ਅੜੀਅਲ ਹੈ ਇਹਦਾ ਵਿਸਾਹ ਨਹੀਂ ਕੀਤਾ ਜਾ ਸਕਦਾ। ਇਹ ਅੰਦਰ ਬੜਾ ਸ਼ੋਰ ਮਚਾਉਂਦਾ ਹੈ। ਸੋ ਇਸਨੂੰ ਵਸ ਵਿਚ ਕਰਨ ਲਈ ਮਨ ਦੇ ਉੱਤੇ ਨਾਮ ਜਪਣ ਦਾ ਇਤਨਾ ਭਾਰ ਪਾਉਣਾ ਪਏਗਾ, ਇੰਨਾ ਜ਼ੋਰ ਦੇਣਾ ਪਵੇਗਾ ਕਿ ਹੁਣ ਇਹਨੂੰ ਹੋਰ ਕੋਈ ਗਲ ਯਾਦ ਆਵੇ ਹੀ ਨਾ। ਜੇ ਇਹਨੂੰ ਖਾਲੀ ਛਡਿਆ ਤੇ ਇਹਨੇ ਫੇਰ ਸ਼ੋਰ ਮਚਾਉਂਣਾ ਸ਼ੁਰੂ ਕਰ ਦੇਣੈ ਹੈ। ਇਹ ਅੜੀਅਲ ਹੈ, ਗਲ ਸੁਣਦਾ ਨਹੀਂ। ਗੁਰਬਾਣੀ ਨੇ ਸਤਵੇਂ ਅੰਕ ਦੇ ਵਿਚ ਸਾਨੂੰ ਫਿਰ ਇਸ਼ਾਰਾ ਕੀਤਾ ਹੈ ਕਿ ਤੂੰ ਕਰਮ ਕਰਨੋਂ ਹਟਦਾ ਨਹੀਂ। ਇਹਨਾਂ ਕਰਮ ਕਾਂਡਾਂ ਲਈ ਜ਼ਿਦ ਤਾਂ ਕਰਦਾ ਹੈਂ ਪਰ ਦਸ ਕਿਤਨਾ ਕੁ ਕਰਮ ਕਰ ਸਕਦਾ ਹੈ? ਤੇਰੇ ਵਿਚ ਕਿਤਨੀ ਕੁ ਹਿੰਮਤ ਹੈ? ਧਿਆਨ ਨਾਲ ਸੋਚਣ ਤੇ ਪਤਾ ਲਗਦਾ ਹੈ ਕਿ ਇਸ ਅੰਕ ਵਿਚ ਬਹੁਤ ਵਡਾ ਹਲੂਣਾ ਮਾਰਿਆ ਜਾ ਰਿਹਾ ਹੈ। ਅਸੀਂ ਜਾਣਦੇ ਹਾਂ ਕਿ ਆਮ ਬੰਦੇ ਦੀ (average) ਉਮਰ ੭● ਕੁ ਸਾਲ ਦੀ ਮਨੀ ਗਈ ਹੈ। ਤਾਂ ਹਜ਼ੂਰ ਇਸ਼ਾਰਾ ਕਰ ਰਹੇ ਹਨ ਕਿ ਤੇਰੇ ਕੋਲ ਕਿਤਨੀ ਕੁ ਉਮਰ ਹੈ, ਅਤੇ ਇਸ ਸਾਰੀ ਉਮਰ ਵਿਚ ਤੂੰ ਕਿਤਨੇ ਕੁ ਕਰਮ ਕਰ ਸਕਦਾ ਹੈਂ? ਚਲੋ ਅਸੀਂ ੭● ਸਾਲ ਦੀ ਗਲ ਹੀ ਨਹੀਂ ਕਰਦੇ। ਇਥੋਂ ਅਗਲਾ ਅੰਕ ਸ਼ੁਰੂ ਹੁੰਦਾ ਹੈ।

"ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ॥
ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ ॥"

ਅਜ ਕਲ ਦੇ ਜੁਗ ਵਿਚ ਇਕ ਇਨਸਾਨ ਦੀ ਔਸਤ (Average) ਉਮਰ ੭● ਸਾਲ ਦੀ ਮੰਨੀ ਜਾਂਦੀ ਹੈ। ਗੁਰਬਾਣੀ ਇਸ਼ਾਰਾ ਕਰਦੀ ਹੈ ਕਿ ੭● ਸਾਲ ਦੀ ਉਮਰ ਦੀ ਗਲ ਤੇ ਕੀ ਕਰਨੀ ਹੈ, ਜੇਕਰ ੪ ਯੁਗਾਂ ਦੀ ਉਮਰ ਵੀ ਹੋ ਜਾਏ ਤਾਂ ਵੀ ਕੀ ਹੋ ਜਾਏਗਾ? ਚਾਰ ਜੁਗਾਂ ਦੀ ਜਗਹ ਜੇਕਰ ਚਾਲੀ ਜੁਗਾਂ (ਦਸ ਗੁਨੀ) ਦੀ ਉਮਰ ਵੀ ਹੋ ਜਾਏ ਅਤੇ ਤੂੰ ਸਾਰੀ ੯ ਖੰਡ ਪ੍ਰਿਥਵੀ ਦਾ ਲੀਡਰ ਵੀ ਬਣ ਜਾਏਂ; ਇਥੇ ਹੀ ਬਸ ਨਹੀਂ ਲੀਡਰ ਵੀ ਇਤਨਾ ਚੰਗਾ ਹੋਵੇ ਕਿ ੯ ਖੰਡ ਪ੍ਰਿਥਵੀ ਦਾ ਹਰ ਜੀਵ ਤੇਰੇ ਪਿਛੇ ਚਲਣ ਲਈ ਤਿਆਰ ਹੋ ਜਾਵੇ;

"ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ ॥"

ਅਜ ਤੇ ਤੂੰ ਛੋਟੀ ਜਿਹੀ ਪਦਵੀ ਲਈ ਪਾਗਲ ਹੋ ਜਾਂਦਾ ਹੈਂ ਪਰ ਮਨ ਲਉ ਕਿ ਕਿ ਚਾਰ ਬੰਦੇ ਹੀ ਤੇਰੇ ਪਿਛੇ ਨਹੀਂ ਲਗੇ ਹੋਏ ਬਲਕਿ ਤੈਨੂੰ ਦੁਨੀਆਂ ਦੀ ਧਰਤੀ ਉੱਤੇ ਕੋਈ ਮਾੜਾ ਕਹਿਣ ਵਾਲਾ ਹੋਵੇ ਹੀ ਨਾ, ਸਾਰੇ ਕਹਿਣ ਬਈ ਇਹਦੇ ਵਰਗਾ ਕੋਈ ਇਨਸਾਨ ਪੈਦਾ ਹੀ ਨਹੀਂ ਹੋਇਆ। ਤੇਰਾ ਨਾਮ ਇਤਨਾਂ ਉੱਚਾ ਹੋ ਜਾਏ ਕਿ ਸਾਰੀ ਪ੍ਰਿਥਵੀ ਦੇ ਉੱਤੇ ਤੇਰੇ ਨਾਮ ਦੇ ਢੰਡੋਰੇ ਵਜ ਰਹੇ ਹੋਣ। ਹਾਲਾਂ ਕਿ ਜਦ ਤੋਂ ਸਾਰੀ ਸ੍ਰਿਸ਼ਟੀ ਬਣੀ ਹੈ, ਇਸ ਧਰਤੀ ਤੇ ਕੋਈ ਵੀ ਐਸਾ ਇਨਸਾਨ ਪੈਦਾ ਨਹੀਂ ਹੋਇਆ ਅਤੇ ਜ਼ਾਹਿਰ ਹੈ ਕਿ ਐਸਾ ਹੋ ਵੀ ਨਹੀਂ ਸਕਦਾ। ਪਰ ਗੁਰਬਾਣੀ ਨੇ ਇਹ ਇਕ ਐਸੀ ਖ਼ੂਬਸੂਰਤ ਤਸਵੀਰ ਬਣਾਈ ਹੈ ਕਿ ਜਿਸ ਨਾਲ ਕਰਮ ਕਾਂਡੀਆਂ ਦੇ ਸਾਰੇ ਭੁਲੇਖੇ ਦੂਰ ਹੋ ਜਾਣੇ ਚਾਹੀਦੇ ਹਨ। ਗੁਰਬਾਣੀ ਨੇ ਫੈਸਲਾ ਦਿਤਾ ਹੈ ਅਤੇ ਫੁਰਮਾਇਆ ਹੈ ਕਿ ਸਾਰੀ ਦੁਨੀਆਂ ਵਿਚ ਇਤਨਾ ਨਾਮ ਕਮਾਉਣ ਦੇ ਬਾਵਜੂਦ ਵੀ:

"ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ ॥"

ਭਾਵ ਕਿ ਜੇਕਰ ਉਸ ਪ੍ਰਮਾਤਮਾ ਦੀ ਨਦਰੇ-ਕਰਮ ਦਾ ਪਾਤ੍ਰ ਨਹੀਂ ਬਣਿਆ ਤਾਂ ਇਹ ਸਾਰਾ ਕੁਝ ਹੀ ਬੇਕਾਰ ਚਲਾ ਗਇਆ, ਇਹ ਚੰਗੀਆਈਆਂ ਕਿਸੇ ਵੀ ਕੰਮ ਨਾ ਆਈਆਂ। ਉਸਦੀ ਦਰਗਾਹ ਵਿਚ ਇਹਨਾਂ ਕਰਮ ਕਾਂਡਾਂ ਦਾ ਰਤੀ ਭਰ ਵੀ ਮੁਲ ਨਾ ਪਇਆ।
ਸਮਾਜ ਸੇਵਾ ਕਰਨ ਦਾ ਕੋਈ ਨੁਕਸਾਨ ਨਹੀਂ ਹੈ। ਇਸ ਵਿਚ ਕੋਈ ਗ਼ਲਤੀ ਨਹੀਂ ਹੈ। ਭੁਲੇਖਾ ਇਹ ਕਢਣਾ ਹੈ ਕਿ ਜੀਵ ਸੇਵਾ ਦੇ ਨਾਲ ਪ੍ਰਮਾਤਮਾ ਦੀ ਪ੍ਰਾਪਤੀ ਨਹੀਂ ਹੋ ਸਕਦੀ। ਪ੍ਰਮਾਤਮਾ ਦੀ ਪ੍ਰਾਪਤੀ ਸਿਰਫ ਉਸਦੇ ਨਾਮ ਜਪਣ ਨਾਲ ਹੀ ਮੁਮਕਿਨ ਹੋ ਸਕਦੀ ਹੈ।

»ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ ॥"

ਇਥੇ ਹੀ ਬਸ ਨਹੀਂ, ਜਦੋਂ ਉੱਥੇ ਇਹ ਫੈਸਲਾ ਕੀਤਾ ਜਾਏਗਾ ਤਾਂ ਉਹ ਕੀੜਾ ਜਿਸ ਨੂੰ ਇਹ ਗਲ ਸਮਝ ਆ ਗਈ ਹੈ ਅਤੇ ਉਸਦਾ ਨਾਮ ਜਪਦਾ ਹੈ, ਉਸ ਕੀੜੇ ਨਾਲੋਂ ਵੀ ਤੂੰ ਜ਼ਿਆਦਾ ਦੋਸ਼ੀ ਠਹਿਰਾਇਆ ਜਾਵੇਂਗਾ। ਜਿਸ ਨੇ ਇਹ ਗਲ ਸਮਝ ਲਈ ਹੈ, ਭਾਵੇਂ ਉਹ ਕੀੜੇ ਦੇ ਜਨਮ ਵਿਚ ਹੈ, ਭਾਵੇਂ ਕੈਸੀ ਵੀ ਨੀਵੀਂ ਅਵਸਥਾ ਵਿਚ ਉਹ ਕਿਉਂ ਨਹੀਂ ਹੈ, ਅਗਰ ਉਹ ਪਰਮਾਤਮਾ ਦੇ ਨਾਮ ਨਾਲ ਜੁੜ ਗਿਆ ਹੈ ਤਾਂ ਉਹਦੇ ਨਾਲੋਂ ਤੂੰ ਵਡਾ ਦੋਸ਼ੀ ਹੈਂ ਕਿਉਂਕਿ ਤੇਰੇ ਕੋਲ ਸਾਰੇ ਸੁਖ ਹੁੰਦਿਆਂ ਹੋਇਆਂ ਵੀ ਤੂੰ ਉਸ ਨੂੰ ਵਿਸਾਰ ਦਿਤਾ ਹੈ।

ਇਥੇ ਇਕ ਗਲ ਹੋਰ ਸਮਝਣ ਵਾਲੀ ਹੈ। ਗੁਰਬਾਣੀ ਇਕ ਸੁਨੇਹਾਂ ਦੇਣ ਦੀ ਖਾਤਰ ਕੀੜੇ ਦੀ ਸਿਰਫ ਮਿਸਾਲ ਲੈ ਰਹੀ ਹੈ ਕਿਉਂਕਿ ਕੀੜਾ ਬਹੁਤ ਛੋਟਾ ਜੀਵ ਹੈ। ਇਸਤੋਂ ਭਾਵ ਇਹ ਨਹੀਂ ਲੈਣਾ ਕਿ ਕੀੜੇ ਦੀ ਜੂਨ ਵਿਚ ਵੀ ਭਗਤੀ ਕੀਤੀ ਜਾ ਸਕਦੀ ਹੈ। ਭਗਤੀ ਤਾਂ ਸਿਰਫ ਮਾਨੁਖ ਦੀ ਜੂਨ ਵਿਚ ਹੀ ਕੀਤੀ ਜਾ ਸਕਦੀ ਹੈ ਕਿਉਂਕਿ ਭਗਤੀ ਕਰਨ ਦਾ ਸਾਰਾ ਸਾਮਾਨ (ਜੀਭਾ, ਬੁਧ ਆਦਿ) ਸਿਰਫ ਇਸੇ ਜੂਨ ਨੂੰ ਪ੍ਰਾਪਤ ਹਨ। ਬਾਕੀ ਹਰ ਜੂਨ ਵਿਚ ਜੀਭਾ ਸਿਰਫ ਖਾਣ ਵਿਚ ਹੀ ਸਹਾਇਕ ਹੈ, ਨਾਮ ਜਪਣ ਦੀ ਸ਼ਕਤੀ ਸਿਵਾਏ ਇਨਸਾਨੀ ਸਰੀਰ ਦੇ ਹੋਰ ਕਿਸੇ ਵੀ ਸਰੀਰ ਵਿਚ ਨਹੀਂ ਹੈ।

ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ ॥"

ਕਰਮ ਕਾਂਡ ਵਿਚ ਫਸੇ ਰਹਿਣ ਦੀ ਜਗਹ ਜਿਹੜਾ ਜੀਵ ਉਸਦੀ ਭਗਤੀ ਵਿਚ ਜੁੜ ਜਾਂਦਾ ਹੈ ਅਤੇ ਸ਼ਬਦ ਅਭਿਆਸ ਵਿਚ ਲਗ ਜਾਂਦਾ ਹੈ ਉਸ ਬਾਰੇ ਗੁਰਬਾਣੀ ਨੇ ਵਾਅਦਾ ਕੀਤਾ ਹੈ ਅਤੇ ਫੁਰਮਾਇਆ ਕਿ ਜਿਹਨਾਂ ਕੋਲ ਭਗਤੀ ਵਰਗਾ ਗੁਣ ਨਹੀਂ ਹੈ, ਜੇਕਰ ਉਹਨਾਂ ਦਾ ਭਗਤੀ ਦਾ ਇਰਾਦਾ ਬਣ ਜਾਏ ਤਾਂ ਉਹਨਾਂ ਵਿਚ ਉਹ ਗੁਣ ਆ ਜਾਏਗਾ ਅਤੇ ਜਿਹੜੇ ਇਸ ਮਾਰਗ ਤੇ ਪਹਿਲੇ ਹੀ ਚਲੇ ਹੋਏ ਹਨ, ਉਹ ਕਿਤੇ ਨਿਰਾਸ਼ ਹੋ ਕੇ ਪਿਛਾਂਹ ਨਾ ਮੁੜ ਜਾਣ, ਇਸ ਲਈ ਉਹਨਾਂ ਨੂੰ ਝਲਕੀਆਂ ਆਉਂਦੀਆਂ ਹਨ, ਉਹਨਾਂ ਨੂੰ ਇਸ਼ਾਰੇ ਮਿਲਦੇ ਹਨ ਕਿ ਤੂੰ ਠੀਕ ਚਲ ਰਿਹਾ ਹੈ। ''ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆਂ ਗੁਣੁ ਦੇ'' ਪ੍ਰਭੂ ਹੋਰ ਇਸ਼ਾਰੇ ਕਰਦਾ ਹੈ, ਹੋਰ ਹਿੰਮਤ ਬਖਸ਼ਦਾ ਹੈ, ਹੋਰ encouragement ਦਿੰਦਾ ਹੈ ਤਾਂ ਕਿ ਜਿਹੜਾ ਇਸ ਪਾਸੇ ਵਲ ਲਗਿਆ ਹੋਇਆ ਉਹ ਲਗਾ ਰਹੇ ਅਤੇ ਪਿਛਾਂਹ ਨਾ ਮੁੜੇ। ਕਿਉਂਕਿ ਗੁਰਸਿਖ ਦੀ ਅਸਲੀ ਯਾਤਰਾ ਉਸ ਸਮੇ ਪੂਰੀ ਹੋਣੀ ਹੈ ਜਦੋਂ ਸਾਗਰ ਦੇ ਵਿਚ ਬੂੰਦ ਡਿਗ ਜਾਏਗੀ।

"ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ ॥੭॥"

ਗੁਰਦੇਵ ਗੁਰਸਿਖ ਨੂੰ ਉਸ ਤੋਂ ਨੇੜੇ ਨਹੀਂ ਰਹਿਣ ਦੇਣਗੇ। ਜਦੋਂ ਉਸ ਮੰਜਿਲ ਤੇ ਬੰਦਾ ਪਹੁੰਚ ਜਾਂਦਾ ਹੈ ਤਾਂ ਉਥੇ ਸਭ ਕੁਝ ਛਡਣਾ ਪੈਂਦਾ ਹੈ। ਉਹ ਕਿਹੜੀ ਅਵਸਥਾ ਹੈ? ਇਸ ਅੰਕ ਦੀ ਆਖਰੀ ਤੁਕ ਵਿਚ ਹਜ਼ੂਰ ਇਸ਼ਾਰਾ ਕਰਦੇ ਹਨ ਕਿ ਇਹ ਮਿਹਨਤ ਅਤੇ ਇਹ ਫਲ ਉਸਦੇ ਪ੍ਰਸਾਦ ਤੋਂ ਆਉਂਦਾ ਹੈ ਜਿਸ ਵਰਗਾ ਹੋਰ ਕੋਈ ਨਹੀਂ ਹੈ, ਜਿਸਦੀ ਕਿਸੇ ਨਾਲ ਵੀ ਮਿਸਾਲ ਨਹੀਂ ਦਿਤੀ ਜਾ ਸਕਦੀ। ਉਹ ਇਕੋ ਪਰਮ ਸ਼ਕਤੀ ਹੈ, ਉਸ ਵਿਚ ਅਭੇਦ ਹੋਣ ਦੀ ਜਾਚਨਾ ਅਤੇ ਮਿਹਨਤ ਕਰਨੀ ਹੀ ਇਨਸਾਨੀ ਜਿਸਮ ਦਾ ਅਸਲੀ ਨਿਸ਼ਾਨਾ ਹੋਣਾ ਚਾਹੀਦਾ ਹੈ।

## (ਅੰਕ ੮-੧੧)

ਸੁਣਿਐ ਸਿਧ ਪੀਰ ਸੁਰਿ ਨਾਥ ॥ ਸੁਣਿਐ ਧਰਤਿ ਧਵਲ ਆਕਾਸ ॥ ਸੁਣਿਐ ਦੀਪ ਲੋਅ ਪਾਤਾਲ ॥ ਸੁਣਿਐ ਪੋਹਿ ਨ ਸਕੈ ਕਾਲੁ ॥
ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੮॥
(ਜੇਕਰ ਜੀਵ ਸਹੀ ਸੁਣਨਾ ਸਿਖ ਜਾਵੇ ਤਾਂ ਉਸ ਪਾਸ ਰਿਧੀਆਂ ਸਿਧੀਆਂ ਦਾ ਗਿਆਨ ਆ ਜਾਂਦਾ ਹੈ, ਉਹ ਧਰਤੀ, ਆਕਾਸ, ਅਤੇ ਪਾਤਾਲ ਦੇ ਭੇਦਾਂ ਨੂੰ ਜਾਣ ਜਾਂਦਾ ਹੈ, ਉਸਨੂੰ ਧਰਤੀਆਂ ਅਤੇ ਉਸ ਉਤੇ ਵਸੇ ਜੀਵਾਂ ਬਾਰੇ ਗਿਆਨ ਹਾਸਲ ਹੋ ਜਾਂਦਾ ਹੈ ਅਤੇ ਉਹ ਦੇਸ-ਕਾਲ (Time and Space) ਦੇ ਬੰਧਨ ਤੋਂ ਆਜ਼ਾਦ ਹੋ ਜਾਂਦਾ ਹੈ। ਪਰ ਐਸਾ ਕੇਵਲ ਉਹ ਭਗਤ ਜਨ ਜੋ ਸਦਾ ਚੜ੍ਹਦੀ ਕਲਾ ਵਿਚ ਰਹਿੰਦੇ ਹਨ ਹੀ ਕਰ ਪਾਂਦੇ ਹਨ। ਉਹਨਾ ਭਗਤਾਂ ਨੂੰ ਸਾਰੇ ਦੁਨਿਆਵੀ ਦੁਖਾਂ ਅਤੇ ਪਾਪਾਂ (Negative Energy Of Physical Dimension) ਤੋਂ ਛੁਟਕਾਰਾ ਮਿਲ ਜਾਂਦਾ ਹੈ।)

ਪਿਛਲੇ ਅੰਕ ਵਿਚ ਗੁਰਬਾਣੀ ਨੇ ਇਸ਼ਾਰਾ ਕੀਤਾ ਸੀ ਕਿ ਕਰਮ ਇੰਦਰੀਆਂ ਨਾਲ ਕੀਤਾ ਹੋਇਆ ਉਹੀ ਕਰਮ ਸਹੀ ਹੈ ਜਿਹੜਾ ਉਸਦੀ ਦਰਗਹ ਦੇ ਨੇੜੇ ਲੈ ਜਾਵੇ। ਬਾਕੀ ਕਰਮ ਸੰਸਾਰ ਨੂੰ ਤਾਂ ਪਰਵਾਨ ਹੋ ਸਕਦੇ ਹਨ ਪਰ ਕਰਤਾਰ ਦੀ ਕ੍ਰਿਪਾ ਦੇ ਪਾਤਰ ਨਹੀਂ ਬਣਾਉਂਦੇ। ਇਸਦੇ ਵਿਚ ਕੀ ਭੇਦ ਹੋ ਸਕਦਾ ਹੈ ਕਿ ਸਾਰੀ ਦੁਨੀਆਂ ਜਿਸ ਕਰਮ ਨਾਲ ਖੁਸ਼ ਹੈ ਉਹ ਪ੍ਰਮਾਤਮਾ ਦੇ ਕਰੀਬ ਲੈਕੇ ਨਹੀਂ ਜਾਂਦਾ। ਗੁਰਬਾਣੀ ਨੇ ਇਸ਼ਾਰਾ ਕੀਤਾ ਹੈ ਕਿ:

"ਕਲਜੁਗਿ ਰਥੁ ਅਗਨਿ ਕਾ ਕੂੜੁ ਅਗੇ ਰਥਵਾਹੁ ॥੧॥"

(ਪੰਨਾ ੪੭●)

ਭਾਵ ਕਿ ਜਿਸ ਸਮੇਂ ਵਿਚ ਅਸੀਂ ਸਭ ਵਿਚਰ ਰਹੇ ਹਾਂ ਇਸ ਵਿਚ ਸਭਨੂੰ ਇਹ ਵਿਸ਼ਵਾਸ ਬਣ ਚੁਕਾ ਹੈ ਕਿ ਝੂਠ ਹੀ ਜੀਵਨ ਨੂੰ ਸਹੀ ਰੂਪ ਨਾਲ ਚਲਾ ਸਕਦਾ ਹੈ ਸੋ ਜੇਕਰ ਸਚ ਬੋਲਿਆ ਤਾਂ ਜੀਵਨ ਵਿਚ ਕੋਈ ਨ ਕੋਈ ਮੁਸ਼ਕਿਲ ਜ਼ਰੂਰ ਆਵੇਗੀ।ਜਿਵੇਂ ਜੇ ਮੈਂ ਖੁਦ ਚੋਰ ਹਾਂ ਤਾਂ ਫਿਰ ਚੋਰੀ ਕਰਨ ਨੂੰ ਮੈਂ ਬੁਰਾ ਕਿਵੇਂ ਕਹਿ ਸਕਦਾ ਹਾਂ? ਸੋ ਦੂਜੇ ਚੋਰ ਵਲ ਵੇਖਕੇ ਮੈਂ ਇਹ ਕਹਿ ਹੀ ਦਿਆਂਗਾ ਕਿ ਉਹ ਵੀ ਬੜਾ ਭਲਾ ਪੁਰਸ਼ ਹੈ। ਇਸ ਕਰਕੇ ਸੰਸਾਰ ਦੀਆਂ ਤਰੀਫਾਂ ਦਾ ਸਹੀ ਇਤਬਾਰ ਕੀਤਾ ਹੀ ਨਹੀਂ ਜਾ ਸਕਦਾ ਕਿਉਂਕਿ ਸੰਸਾਰ ਹਮੇਸ਼ਾ ਚਿਹਰਾ ਵੇਖਕੇ ਗਲ ਕਰਦਾ ਹੈ। ਕੋਈ ਵੀ ਕਿਸੇ ਦੇ ਮੂੰਹ ਤੇ ਸਚੀ ਗਲ ਕਰਨ ਲਈ ਤਿਆਰ ਨਹੀਂ ਹੈ। ਹਰ ਕੋਈ ਇਹ ਕਹਿਕੇ ਟਾਲ ਜਾਂਦਾ ਹੈ ਕਿ ਸਚ ਕਹਿਕੇ ਕਿਸੇ ਦਾ ਦਿਲ ਦੁਖਾਉਣ ਦੀ ਕੀ ਲੋੜ ਹੈ। ਐਸੇ ਸਮਾਜਕ ਝੂਠ ਇਤਨੇ ਪੈਦਾ ਹੋ ਗਏ ਹਨ ਕਿ ਸਚ ਦੀ ਪਹਿਚਾਨ ਕਰਨੀ ਹੀ ਔਖੀ ਹੋ ਗਈ ਹੈ। ਇਸ ਕਰਕੇ ਗੁਰਬਾਣੀ ਨੇ ਇਹ ਯਾਦ ਦਿਲਾਇਆ ਹੈ ਕਿ ਸੰਸਾਰ ਦੀ ਪ੍ਰਵਾਨਗੀ ਕਿਸੇ ਕੰਮ ਦੀ ਨਹੀਂ ਹੈ, ਸਿਰਫ ਉਸੇ ਦੀ ਪ੍ਰਵਾਨਗੀ ਹੀ ਸਹੀ ਕਰਮ ਦੀ ਅਸਲੀ ਨਿਸ਼ਾਨੀ ਹੋ ਸਕਦੀ ਹੈ। ਇਥ ਸਵਾਲ ਉਠ ਜਾਏਗਾ ਕਿ ਸਹੀ ਕਰਮ ਕਰਨ ਦਾ ਕੀ ਢੰਗ ਹੈ? ਤਾਂ ਗੁਰਬਾਣੀ ਨੇ ਇਸ਼ਾਰਾ ਕੀਤਾ ਕਿ ਹਰ ਉਹ ਕਰਮ ਜਿਸ ਨਾਲ "ਮੈਂ" ਦੀ ਭਾਵਨਾ ਲਗੀ ਹੋਈ ਹੈ ਉਹ ਪ੍ਰਵਾਨ ਨਹੀਂ ਹੋ ਸਕਦਾ। ਜੇ ਅਖਾਂ ਖ੍ਹੋਲ ਕੇ ਦੇਖਣ ਲਗਿਆਂ ਮਨ ਵਿਚ ਵਿਚਾਰ ਉਠ ਪੈਂਦਾ ਹੈ ਕਿ ਮੈਂ ਦੇਖ ਰਹਿਆ ਹਾਂ, ਬੋਲਣ ਲਈ ਜੀਭਾ ਹਿਲਦੀ ਹੈ ਤਾਂ ਅਹਿਸਾਸ ਜਾਗਦਾ ਹੈ ਕਿ ਮੈਂ ਬੋਲ ਰਹਿਆਂ ਹਾਂ ਆਦਿ। ਸਿਰਫ ਇਕ ਹੀ ਕਰਮ ਇੰਦਰੀ ਹੈ ਜਿਸਦੇ ਨਾਲ ਕਰਤੇ ਦੀ ਭਾਵਨਾ ਨਹੀਂ ਲਗਾਈ ਜਾ ਸਕਦੀ ਅਤੇ ਉਹ ਹੈ ਕੰਨ। ਅਸੀਂ ਇਹ ਤੇ ਕਹਿ ਸਕਦੇ ਹਾਂ ਕਿ ਦੁਬਾਰਾ ਕਹੋ ਕਿਉਂਕਿ ਮੈਂ ਸੁਣਿਆ ਨਹੀਂ ਪਰ ਮੈਂ ਇਹ ਨਹੀਂ ਕਹਿ ਸਕਦਾ ਕਿ ਮੈਂ ਸੁਣ ਰਹਿਆ ਹਾਂ। ਹਰ ਜੀਵ ਦੇ ਕੰਨ ਪਹਿਲਾਂ ਹੀ ਕੁਦਰਤ ਨੇ ਖ੍ਹੋਲਕੇ ਰਖੇ ਹੋਏ ਹਨ। ਉਸਨੂੰ ਸਿਰਫ ਆਪਣਾ ਧਿਆਨ ਕਹਿਣ ਵਾਲੇ ਨਾਲ ਜੋੜਨ ਦੀ ਲੋੜ ਹੈ ਜੋ ਕਿ ਇਕ ਕਰਮ ਨਹੀਂ ਹੈ। "ਮੈਂ" ਦੀ ਭਾਵਨਾ ਸੁਣਨ ਵਿਚ ਬਾਧਾ ਤੇ ਬਣ ਸਕਦੀ ਹੈ, ਮਦਦ ਨਹੀਂ ਕਰ ਸਕਦੀ। ਇਹੀ ਕਾਰਨ ਹੈ ਕਿ ਗੁਰਬਾਣੀ ਨੇ ਇਸ ਕਰਮ ਇੰਦਰੀ ਨੂੰ ਸਭ ਤੋਂ ਪਹਿਲਾਂ ਚੁਣਿਆ ਹੈ ਅਤੇ ਇਸਦਾ ਸਹੀ ਪ੍ਰਯੋਗ ਕਰਨਾ ਸਿਖਣ ਦੀ ਰਾਏ ਦਿਤੀ ਗਈ ਹੈ।
ਸੋ ਸਭ ਤੋਂ ਪਹਿਲਾਂ ਤੇ ਇਹ ਸਮਝਣਾ ਹੈ ਕਿ ਗੁਰਬਾਣੀ ਨੇ ਸੁਣਨਾ ਕਿਸ ਨੂੰ ਕਿਹਾ ਹੈ। ਜਿਸਨੂੰ ਅਸੀਂ ਸੁਣਨਾ ਆਖਦੇ ਹਾਂ ਉਹ ਗੁਰਬਾਣੀ ਦਾ ਸੁਣਨਾ ਨਹੀਂ ਹੈ। ਕਿਉਂਕਿ ਬਾਣੀ ਤੇ ਦਾਅਵਾ ਕਰ ਰਹੀ ਹੈ:

"ਸੁਣਿਐ ਜੋਗ ਜੁਗਤਿ ਤਨਿ ਭੇਦ ॥"

ਭਾਵ ਜੇ ਸਹੀ ਸੁਣਨਾ ਆ ਜਾਏ ਤਾਂ ਸਰੀਰ ਦੇ ਸਾਰੇ ਭੇਦਾਂ ਦਾ ਆਪਣੇ ਆਪ ਹੀ ਪਤਾ ਲਗ ਜਾਏਗਾ। ਇਹ ਜ਼ਰਾ ਵਿਚਾਰਨ ਵਾਲੀ ਗਲ ਹੈ। ਅਜ ਦੀ ਸਾਇੰਸ (science) ਕੋਲ ਐਕਸ-ਰੇ (X-Ray) ਮਸ਼ੀਨਾਂ ਹਨ। ਉਹ ਅਜ ਸਰੀਰ ਵਿਚ ਅੰਦਰ ਦੇਖ ਸਕਦੇ ਹਨ ਕਿ ਕਿਸਤਰ੍ਹਾਂ ਨਾਲ ਕੋਈ ਅੰਗ ਕੰਮ ਕਰ ਰਿਹਾ ਹੈ। ਜਿਨ੍ਹਾਂ ਮੁਲਕਾਂ ਦੇ ਵਿਚ ਆਯੁਰਵੈਦਿਕ ਜਾਂ ਹੋਮਿਉਪੈਥਿਕ (homeopathic) ਦਵਾਈਆਂ ਚਲੀਆਂ ਉਨ੍ਹਾਂ ਨੂੰ ਕਿਸ ਤਰ੍ਹਾਂ ਪਤਾ ਲਗਾ ਕਿ ਦਿਲ ਕਿਸ ਤਰ੍ਹਾਂ ਕੰਮ ਕਰਦਾ ਹੈ, ਖੂਨ ਕਿਸ ਤਰ੍ਹਾਂ ਬਣਦਾ ਹੈ, ਮਿਹਦਾ ਕਿਸ ਤਰ੍ਹਾਂ ਚਲਦਾ ਹੈ, ਗੁਰਦੇ ਕਿਸ ਤਰ੍ਹਾਂ ਕੰਮ ਕਰਦੇ ਹਨ ਆਦਿ। ਜਿਨ੍ਹਾਂ ਨੇ ਆਯੁਰਵੈਦਿਕ ਜਾਂ ਹੋਮਿਉਪੈਥਿਕ ਦਵਾਈਆਂ ਦਿਤੀਆਂ ਉਨ੍ਹਾਂ ਨੂੰ ਕਿਸ ਤਰ੍ਹਾਂ ਪਤਾ ਸੀ ਕਿ ਇਸ ਦਵਾਈ ਦਾ ਇਹ ਅਸਰ ਹੋਏਗਾ? ਗੁਰਬਾਣੀ ਨੇ ਇਸ਼ਾਰਾ ਕੀਤਾ ਕਿ ਜਦੋਂ ਜੀਵ ਆਪਣੇ ਸਾਰੇ ਹੀ ਬਿਖਰੇ ਹੋਏ ਵਿਚਾਰਾਂ ਨੂੰ ਇਕਠਿਆਂ

ਕਰਕੇ ਇਕ ਥਾਂ ਫੋਕਸ (focus) ਕਰ ਲਵੇ ਤਾਂ ਧਿਆਨ ਅੰਤਰੀਵ ਨੂੰ ਚਲਾ ਜਾਂਦਾ ਹੈ। ਇਸ ਢੰਗ ਨਾਲ ਜੀਵ ਆਪਣੇ ਅੰਦਰ ਸਰੀਰ ਦੀ ਹਰ ਬਣਤਰ ਨੂੰ ਦੇਖ ਸਕਦਾ ਹੈ। ਉਹ ਅੰਦਰ ਦੀ ਯਾਤਰਾ ਕਰ ਸਕਦਾ ਹੈ। ਤਨ ਦਾ ਭੇਦ ਖੁਲ੍ਹ ਜਾਣਾ ਇਹ ਬੜੀ ਮਾਮੂਲੀ ਖੇਡ੍ਹ ਹੈ। ਇਹ ਤਾਂ ਜਗਿਆਸੂ ਦੀ ਪਹਿਲੀ ਹੀ ਅਵਸਥਾ ਹੈ।

ਜੋ ਆਮ ਸੁਣਨਾ ਹੈ ਇਹ ਤਾਂ ਹਵਾ ਦੇ ਵਿਚ ਆਵਾਜ਼ (sound) ਦੀ ਸ਼ਕਤੀ (Energy) ਆਈ ਹੈ। ਇਹ ਲਹਿਰਾਂ (Sound Waves) ਸਾਡੇ ਕੰਨ ਦੇ ਪਰਦੇ ਨਾਲ ਟਕਰਾਂਦੀਆਂ ਹਨ। ਇਸ ਨਾਲ ਕੰਨ ਦਾ ਪਰਦਾ ਥਰ ਥਰਾਹਟ ਕਰਦਾ ਹੈ। ਪਰਦੇ ਦੀ ਉਹ ਕੰਬਣੀ ਬਿਜਲੀ (Electrical Pulse) ਬਣਕੇ ਦਿਮਾਗ਼ ਨੂੰ ਉਤੇਜਤ ਕਰਦੀ ਹੈ ਅਤੇ ਦਿਮਾਗ਼ ਦਸਦਾ ਹੈ ਕਿ ਇਹ ਅਖਰ ਬੋਲਿਆ ਜਾ ਰਿਹਾ ਹੈ। ਉਹ ਅਖਰ ਸਾਡੇ ਆਪਣੇ ਇਕਠੇ ਕੀਤੇ ਹੋਏ ਵਿਚਾਰਾਂ ਦੇ ਫਿਲਟਰ (filter) ਦੇ ਵਿਚੋਂ ਦੀ ਲੰਘਦਾ ਹੈ ਤੇ ਅਸੀਂ ਨਾਲ-ਨਾਲ ਫੈਸਲਾ ਕਰੀਂ ਜਾਂਦੇ ਹਾਂ ਕਿ ਜੋ ਇਹ ਕਿਹਾ ਜਾ ਰਿਹਾ ਹੈ ਇਹ ਸਹੀ ਹੈ ਕਿ ਨਹੀਂ। ਜੇ ਉਹ ਅਖਰ ਸਾਡੇ ਪਹਿਲੇ ਵਿਚਾਰਾਂ ਦੇ ਨਾਲ ਠੀਕ ਬੈਠ ਜਾਏ ਤਾਂ ਅਸੀਂ ਕਹਿੰਦੇ ਹਾਂ ਕਿ ਇਹ ਗਲ ਸਹੀ ਕਹਿ ਰਿਹਾ ਹੈ। ਖਾਸ ਕਰਕੇ ਅਧਿਆਤਮਿਕਵਾਦ ਦੀ ਦੁਨੀਆਂ ਵਿਚ ਇਹ ਗਲ ਅਕਸਰ ਦੇਖੀ ਗਈ ਹੈ ਕਿ ਅਸੀਂ ਗੁਰੂ ਦੇ ਦਰਬਾਰ ਵਿਚ ਆਉਂਦੇ ਹਾਂ, ਅਤੇ ਗੁਰੂ ਅਗੇ ਸਵਾਲ ਰਖਦੇ ਹਾਂ-

"ਕਵਨ ਗੁਨ ਪ੍ਰਾਨਪਤਿ ਮਿਲਉ ਮੇਰੀ ਮਾਈ ॥੧॥" (ਪੰਨਾ ੨●੪)

ਭਾਵ ਕਿ ਹੇ ਗੁਰਦੇਵ, ਮੈਂ ਪਤੀ ਪ੍ਰਮੇਸ਼ਰ ਨੂੰ ਕਿਸ ਤਰ੍ਹਾਂ ਮਿਲਾਂ?

"ਇਆਣੀ ਬਾਲੀ ਕਿਆ ਕਰੇ ਜਾ ਧਨ ਕੰਤ ਨ ਭਾਵੈ ॥
ਕਰਣ ਪਲਾਹ ਕਰੇ ਬਹੁਤੇਰੇ ਸਾ ਧਨ ਮਹਲੁ ਨ ਪਾਵੈ ॥"
(ਪੰਨਾ ੭੨੨)

ਜੀਵ ਇਸਤਰੀ ਤੇ ਬਹੁਤ ਤਰ੍ਹਾਂ ਦੇ ਸ਼ਿੰਗਾਰ ਕਰਦੀ ਹੈ, ਭਾਵ ਕਈ ਤਰ੍ਹਾਂ ਦੇ ਪੂਜਾ ਪਾਠ ਅਤੇ ਕਿਰਿਆ ਕਰਮ ਕਰਦੀ ਹੈ ਪਰ ਪ੍ਰਭੂ ਪਤੀ ਖੁਸ਼ ਕਿਉਂ ਨਹੀਂ ਹੁੰਦਾ? ਤਾਂ ਫਿਰ ਗੁਰਬਾਣੀ ਇਸ਼ਾਰਾ ਕਰਦੀ ਹੈ-

"ਲਬ ਲੋਭ ਅਹੰਕਾਰ ਕੀ ਮਾਤੀ ਮਾਇਆ ਮਾਹਿ ਸਮਾਣੀ ॥
ਇਨੀ ਬਾਤੀ ਸਹੁ ਪਾਈਐ ਨਾਹੀ ਭਈ ਕਾਮਣਿ ਇਆਣੀ ॥੨॥"
(ਪੰਨਾ ੨●੪)

ਗੁਰਦੇਵ ਨੇ ਸਾਫ ਦਸ ਦਿਤਾ ਕਿ ਇਹ ਗਲ ਬਣਨੀ ਹੀ ਨਹੀਂ। ਜਿਹੜਾ ਤੇਰਾ ਆਪਣਾ ਹੰਕਾਰ ਹੈ, ਉਹ ਜੋ ਵੀ ਗੁਰਦੇਵ ਉਪਦੇਸ਼ ਦੇਂਦੇ ਹਨ, ਉਸਨੂੰ ਫਿਲਟਰ ਕਰ ਦਿੰਦਾ ਹੈ। ਉਲਟ ਹੁਜਤ ਬਾਜ਼ੀ ਕਰਦਾ ਹੈ ਕਿ ਤੁਸੀਂ ਕਹਿੰਦੇ ਹੋ ਨਾਮ ਜਪੋ, ਭਗਤੀ ਕਰੋ, ਪਰ ਕੀ ਅਸਾਂ ਟਬਰ ਨਹੀਂ ਪਾਲਣਾ, ਦੁਨੀਆਂ ਵਿਚ ਰੋਟੀ ਨਹੀਂ ਕਮਾਉਣੀ, ਸਮਾਜ ਦੇ ਹੋਰ ਕੰਮ ਨਹੀਂ ਕਰਨੇ? ਸਾਡੇ ਕੋਲੋਂ ਭਗਤੀ ਕਰਨ ਲਈ ਸਮਾਂ ਹੀ ਕਿਥੇ ਬਚਦਾ ਹੈ? ਤਾਂ ਸਵਾਲ ਉਠ ਜਾਏਗਾ ਕਿ ਜਦ ਮਨ ਵਿਚ ਐਸੇ ਵਿਚਾਰ ਪਹਿਲੇ ਹੀ ਬੈਠੇ ਹੋਏ ਹਨ ਤਾਂ ਫਿਰ ਗੁਰਦੇਵ ਕੋਲੋਂ ਜਵਾਬ ਮੰਗਕੇ ਕੀ ਕਰਨਾ ਹੈ? ਜੇਕਰ ਗੁਰਬਾਣੀ ਦੀ ਕਹੀ ਹੋਈ ਸਿਖਿਆ ਦਾ ਅਸਰ ਹੀ ਨਹੀਂ ਹੋਣਾ ਤਾਂ ਗੁਰਬਾਣੀ ਨੂੰ ਪੜ੍ਹਨ ਜਾਂ ਸੁਣਨ ਦੀ ਕੀ ਜ਼ਰੂਰਤ ਹੈ। ਇਸੇ ਕਰਕੇ ਗੁਰਦੇਵ ਦੇ ਦਰ ਤੋਂ ਸਾਨੂੰ ਆਵਾਜ਼ ਆਈ ਹੈ ਕਿ ਜਿਨਾਂ ਚਿਰ ਅਖਰ ਹਿਰਦੇ ਤਕ ਪਹੁੰਚਣ ਦੇ ਵਿਚਕਾਰ ਤੁਹਾਡੀ ਅਕਲ ਦਾ ਫਿਲਟਰ (Filter) ਬੈਠਾ ਹੋਇਆ ਹੈ ਉਨਾਂ ਚਿਰ ਜੋ ਗੁਰੂ ਨੇ ਕਿਹਾ ਹੈ ਉਹ ਸੁਣਿਆ ਜਾ ਹੀ ਨਹੀਂ ਸਕਦਾ। ਇਹ ਨਾ ਮੁਮਕਿਨ ਗਲ ਹੈ। ਅਤੇ ਜਿਸ ਦਿਨ ਸੁਣਨਾ ਆ ਗਇਆ ਉਸ ਦਿਨ ਇਹ ਵੀ ਸਹੀ ਹੋ ਜਾਏਗਾ:
"ਸੁਣਿਐ ਸਿਧ ਪੀਰ ਸੁਰਿ ਨਾਥ ॥ ਸੁਣਿਐ ਧਰਤਿ ਧਵਲ ਆਕਾਸ ॥"

ਸਹੀ ਸੁਣਨ ਨਾਲ ਰਿਧਾਂ ਸਿਧਾਂ ਵਰਗੀਆਂ ਸ਼ਕਤੀਆਂ ਦੀ ਜਾਣਕਾਰੀ ਹਾਸਲ ਹੋ ਜਾਂਦੀ ਹੈ ਅਤੇ ਧਰਤੀ, ਆਕਾਸ਼, ਅਤੇ ਪਾਤਾਲ ਦੀ ਸੋਝੀ ਆ ਜਾਂਦੀ ਹੈ। ਇਹ ਤਾਂ ਅਖਰੀ ਅਰਥ ਹਨ, ਪਰ ਇਸਦੇ ਪਿਛੇ ਇਸ਼ਾਰਾ ਕੀ ਛੁਪਿਆ ਬੈਠਾ ਹੈ ਉਸਨੂੰ ਪਕੜਨ ਦੀ ਕੋਸ਼ਿਸ਼ ਕਰਨੀ ਹੈ। ਇਸਤੋਂ ਮਤਲਬ ਇਹ ਨਹੀਂ ਲੈਣਾ ਕਿ ਗੁਰਬਾਣੀ ਐਸੀਆਂ ਸ਼ਕਤੀਆਂ ਦਾ ਕੋਈ ਮੁਲ ਪਾ ਰਹੀ ਹੈ। ਦਰਅਸਲ ਇਹ ਸਮਝਾਇਆ ਜਾ ਰਹਿਆ ਹੈ ਕਿ ਰਿਧੀਆਂ ਸਿਧੀਆਂ ਤਾਂ ਬਹੁਤ ਹੀ ਮਾਮੂਲੀ ਜਿਹੀ ਖੇਡ੍ਹ ਹੈ। ਇਹ ਤਾਂ ਯਾਤਰੀ ਲਈ ਪਹਿਲਾ ਹੀ ਕਦਮ ਹੈ। ਅਗਰ ਕੋਈ ਜਗਿਆਸੂ ਆਪਣੇ ਅੰਦਰ ਸ਼ਬਦ ਦੀ ਗੂੰਜ ਨੂੰ ਗਹਿਰਾ ਲੈਜਾ ਸਕੇ ਤਾਂ ਉਸ ਲਈ ਇਹ ਸਭ ਕੁਝ ਇਕ ਬਚੇ ਦੀ ਖੇਡ੍ਹ ਵਰਗਾ ਬਣ ਜਾਏਗਾ। ਕਿਉਂਕਿ ਇਸ ਲਈ ਜਗਿਆਸੂ ਨੂੰ ਆਪਣੀ "ਮੈਂ" ਨੂੰ ਬਿਲਕੁਲ ਇਕ ਪਾਸੇ ਰਖਣਾ ਪਵੇਗਾ, ਤਾਂ ਹੀ ਇਹ ਸਭ ਕੁਝ ਹੋ ਸਕੇਗਾ ਅਤੇ ਉਸਦੀ "ਮੈਂ" ਹੀ ਉਸਨੂੰ ਬ੍ਰਹਮੰਡ ਦੇ ਅਸਲੀ ਗਿਆਨ ਤੋਂ ਖਾਲੀ ਰਖ ਰਹੀ ਹੈ।

"ਸੁਣਿਐ ਦੀਪ ਲੋਅ ਪਾਤਾਲ ॥ ਸੁਣਿਐ ਪੋਹਿ ਨ ਸਕੈ ਕਾਲੁ ॥"

ਸਹੀ ਸੁਣਨ ਵਾਲੇ ਨੂੰ ਖੰਡਾਂ ਅਤੇ ਬ੍ਰਹਮੰਡਾਂ ਦੀ ਸੋਝੀ ਹੋ ਜਾਂਦੀ ਹੈ ਅਤੇ ਉਹ ਸਮੇਂ ਦੇ ਬੰਧਨ ਤੋਂ ਆਜ਼ਾਦ ਹੋ ਜਾਂਦਾ ਹੈ। ਇਹ ਸਭ ਕਿਵੇਂ ਹੋ ਸਕਦਾ ਹੈ? ਗੁਰਬਾਣੀ ਦਾ ਫੁਰਮਾਨ ਹੈ:

"ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥"

(ਪੰਨਾ ੬੯੫)

ਭਾਵ ਕਿ ਜਿਤਨਾ ਵੀ ਕੁਦਰਤ ਦਾ ਬਾਹਰ ਪਸਾਰਾ ਹੈ ਉਹ ਸਾਰਾ ਆਪਣੇ ਅੰਦਰੋਂ ਹੀ ਵੇਖਿਆ ਜਾ ਸਕਦਾ ਹੈ ਪਰ ਐਸਾ ਖੋਜੀ ਬਣਨਾ ਜ਼ਰੂਰੀ ਹੈ। ਜਦ ਸਹੀ ਸੁਣਨ ਲਈ ਸੁਰਤੀ ਅੰਦਰ ਲੈਜਾਣੀ ਹੈ ਤਾਂ ਉਸ ਲਈ ਆਪਣਾ ਸਾਰਾ ਗਿਆਨ ਇਕ ਪਾਸੇ ਰਖਣਾ ਪਏਗਾ, ਇਸਦੇ ਕਰਨ ਨਾਲ ਹੀ ਹੰਕਾਰ ਦਾ ਅੰਧੇਰਾ ਉਠ ਜਾਏਗਾ ਅਤੇ ਸ਼ਬਦ ਦੀ ਰੌਸ਼ਨੀ ਵਿਚ ਉਸਦੀ ਕਾਇਨਾਤ ਦੀਆਂ ਝਲਕੀਆਂ ਮਿਲਨੀਆਂ ਸ਼ੁਰੂ ਹੋ ਜਾਣਗੀਆਂ। ਇਹ ਕੋਈ ਗਪ ਨਹੀਂ ਮਾਰੀ ਜਾ ਰਹੀ, ਬਲਕਿ ਜਿਹਨਾਂ ਨੇ ਕਮਾਇਆ ਹੈ ਉਹਨਾਂ ਦੇ ਤਜੁਰਬੇ ਦਸੇ ਜਾ ਰਹੇ ਹਨ। ਇਸੇਤਰ੍ਹਾਂ ਸਮੇਂ ਦੀ ਪਕੜ ਸਿਰਫ "ਮੈਂ" ਨਾਲ ਸਬੰਧ ਰਖਦੀ ਹੈ, ਜਦ ਸੁਣਨ ਲਈ "ਮੈਂ" ਨੂੰ ਇਕ ਪਾਸੇ ਰਖਿਆ ਤਾਂ ਸਮੇ ਦਾ ਪਰਭਾਵ ਆਪਣੇ ਆਪ ਹੀ ਖ਼ਤਮ ਹੋ ਜਾਏਗਾ।

"ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੮॥"

ਜਿਹੜੇ ਉਸਦੇ ਭਗਤ ਹਨ ਉਹ ਸਹੀ ਸੁਣਨ ਦਾ ਅਭਿਆਸ ਕਰਦੇ ਹਨ ਅਤੇ ਜਿਵੇਂ ਜਿਵੇਂ ਇਹ ਭੇਦ ਖੁਲ੍ਹਣੇ ਸ਼ੁਰੂ ਹੋ ਜਾਂਦੇ ਹਨ ਤਾਂ ਉਹ ਹਮੇਸ਼ਾ ਲਈ ਪ੍ਰਸੰਨਤਾ ਦੀ ਹਾਲਤ ਵਿਚ ਪਹੁੰਚ ਜਾਂਦੇ ਹਨ। ਉਹਨਾਂ ਨੂੰ ਇਹ ਪਤਾ ਲਗ ਜਾਂਦਾ ਹੈ ਕਿ ਦੁਖ ਤੇ ਪਾਪ ਵਿਰੋਧੀ ਸ਼ਕਤੀਆਂ ਹਨ, ਇਹਨਾਂ ਤੋਂ ਦੂਰ ਰਹਿਣਾ ਹੀ ਭਗਤੀ ਦਾ ਪਹਿਲਾ ਕਦਮ ਹੈ। ਸਹੀ ਰੂਪ ਵਿਚ ਸੁਣਨ ਦੀ ਜਾਚ ਆਉਂਦਿਆਂ ਹੀ ਉਹ ਵਿਰੋਧੀ (negative) ਸ਼ਕਤੀ ਤੋਂ ਛੁਟਕਾਰਾ ਪਾ ਲੈਂਦੇ ਹਨ। ਸੁਖ ਦੁਖ ਵੀ ਇਨਸਾਨ ਦੀ "ਮੈਂ" ਹੀ ਮਹਿਸੂਸ ਕਰਦੀ ਹੈ ਪਰ ਸਹੀ ਸੁਣਨ ਲਈ "ਮੈਂ" ਨੂੰ ਇਕ ਪਾਸੇ ਰਖਣਾ ਪੈਂਦਾ ਹੈ ਸੋ ਦੁਖਾਂ ਪਾਪਾਂ ਦਾ ਅਹਿਸਾਸ ਆਪਣੇ ਆਪ ਹੀ ਖ਼ਤਮ ਹੋ ਜਾਂਦਾ ਹੈ।

ਅਧਿਆਤਮਿਕਵਾਦ ਦਾ ਪਹਿਲਾ ਕਦਮ ਸਰੀਰ ਦੀਆਂ ਕਰਮ ਇੰਦਰੀਆਂ ਵਿਚੋਂ ਜੀਭਾ ਅਤੇ ਕੰਨ ਦੇ ਸਹਿਯੋਗ ਨਾਲ ਚੁਕਣ ਲਈ ਇਸ਼ਾਰਾ ਕੀਤਾ ਗਇਆ ਹੈ। ਇਸ ਪਹਿਲੇ ਕਦਮ ਨੂੰ ਚੁਕਣ ਲਈ ਕੰਨ ਏਸ ਕਰਕੇ ਚੁਣਿਆ ਹੈ ਕਿ ਕੰਨ ਇਕ ਐਸੀ ਕਰਮ ਇੰਦਰੀ ਹੈ ਜਿਸ ਦੀ ਵਰਤੋਂ ਨਾਲ "ਮੈਂ" ਨਹੀਂ ਲਗਾਈ ਜਾ ਸਕਦੀ। ਸੁਣਨ ਵਿਚ ਅੜਚਨ ਵੀ ਇਕਠੇ ਕੀਤੇ ਹੋਏ ਵਿਚਾਰ, ਇਕਠਾ ਕੀਤਾ ਹੋਇਆ ਗਿਆਨ ਹੀ ਬਣਦਾ ਹੈ। ਸੋ ਗੁਰਬਾਣੀ ਨੇ ਕਹਿਆ ਕਿ ਇਸ ਕਰਮ ਇੰਦਰੀ ਨੂੰ ਪਹਿਲਾਂ ਵਰਤਣਾ ਸਿਖ। ਇਹਨਾ ਪਦਿਆਂ ਵਿਚ ਸਹੀ ਸੁਣਨਾ ਆ ਜਾਣ ਦੀਆਂ ਨਿਸ਼ਾਨੀਆਂ ਦਸੀਆਂ ਜਾ ਰਹੀਆਂ ਹਨ।

ਸੁਣਿਐ ਈਸਰੁ ਬਰਮਾ ਇੰਦੁ ॥ ਸੁਣਿਐ ਮੁਖਿ ਸਾਲਾਹਣ ਮੰਦੁ ॥ ਸੁਣਿਐ ਜੋਗ ਜੁਗਤਿ ਤਨਿ ਭੇਦ ॥ ਸੁਣਿਐ ਸਾਸਤ ਸਿਮ੍ਰਿਤਿ ਵੇਦ ॥ ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੯॥
(ਸਹੀ ਸੁਣਨਾ ਆ ਜਾ ਨਾਲ ਵਿਸ਼ਨੂੰ, ਬਰਮਾ, ਅਤੇ ਇੰਦਰ ਵਰਗੇ ਸਭ ਦੇਵਤਿਆਂ ਦੇ ਭੇਦ ਖੁ਼ਲ ਜਾਂਦੇ ਹਨ। ਵਿਰੋਧੀਆਂ ਦੇ ਸਵਭਾਵ ਬਦਲ ਕੇ ਸ਼ਲਾਘਾ ਯੋਗ ਹੋ ਜਾਂਦੇ ਹਨ। ਅੰਦਰੋਂ ਸੁਣਨ ਵਾਲਿਆਂ ਲਈ ਸਰੀਰ ਦੇ ਅੰਦਰਲੇ ਭੇਦ ਖੁਲ ਜਾਂਦੇ ਹਨ ਅਤੇ ਉਹਨਾ ਨੂੰ ਸਭ ਸਾਸ਼ਤਰ ਅਤੇ ਸਿਮਰਤੀਆਂ ਦਾ ਗਿਆਨ ਹਾਸਲ ਹੋ ਜਾਂਦਾ ਹੈ। ਪਰ ਐਸਾ ਕੇਵਲ ਉਹ ਭਗਤ ਜਨ ਜੋ ਸਦਾ ਚੜ੍ਹਦੀ ਕਲਾ ਵਿਚ ਰਹਿੰਦੇ ਹਨ ਹੀ ਕਰ ਪਾਂਦੇ ਹਨ। ਉਹਨਾ ਭਗਤਾਂ ਨੂੰ ਸਾਰੇ ਦੁਨਿਆਵੀ ਦੁਖਾਂ ਅਤੇ ਪਾਪਾਂ (Negative Energy Of Physical Dimension) ਤੋਂ ਛੁਟਕਾਰਾ ਮਿਲ ਜਾਂਦਾ ਹੈ।)

"ਸੁਣਿਐ ਈਸਰੁ ਬਰਮਾ ਇੰਦੁ ॥ ਸੁਣਿਐ ਮੁਖਿ ਸਾਲਾਹਣ ਮੰਦੁ ॥"

ਇਹਦਾ ਤਰਜਮਾਂ ਇਹ ਨਹੀਂ ਹੈ ਕਿ ਈਸ਼ਰ ਬ੍ਰਹਮਾ ਨੇ ਵੀ ਉਸਨੂੰ ਸੁਣਿਆ ਹੈ। ਇਸਦਾ ਤਰਜਮਾਂ ਹੈ ਕਿ ਸਹੀ ਸੁਣਨ ਦੇ ਨਾਲ ਤੈਨੂੰ ਪਤਾ ਲਗ ਜਾਏਗਾ ਅਸਲੀ ਈਸ਼ਰ ਕਿਸ ਨੂੰ ਕਹਿਆ ਗਇਆ ਹੈ। ਵੇਦਾਂਤ ਨੇ ਤਿੰਨ ਸ਼ਕਤੀਆਂ ਦਾ ਜ਼ਿਕਰ ਵੇਦਾਂ ਵਿਚ ਕੀਤਾ ਹੈ। ਇਕ ਨੂੰ ਵਿਸ਼ਨੂ, ਦੂਜੇ ਨੂੰ ਬ੍ਰਹਮਾ, ਅਤੇ ਤੀਸਰੇ ਨੂੰ ਸ਼ਿਵਾ ਕਿਹਾ ਹੈ। ਉਹਨਾਂ ਬ੍ਰਹਮਾ ਨੂੰ ਪੈਦਾ ਕਰਨ ਵਾਲੀ ਸ਼ਕਤੀ ਕਿਹਾ ਹੈ, ਵਿਸ਼ਨੂੰ ਨੂੰ ਪਾਲਣ ਵਾਲੀ ਸ਼ਕਤੀ ਕਿਹਾ ਹੈ ਅਤੇ ਸ਼ਿਵਾ ਨੂੰ ਨਾਸ਼ ਕਰਨ ਵਾਲੀ ਸ਼ਕਤੀ ਕਿਹਾ ਹੈ। ਗੁਰਬਾਣੀ ਨੇ ਕਿਹਾ ਕਿ ਜਿਸ ਦਿਨ ਤੈਨੂੰ ਸਹੀ ਸੁਣਨਾ ਆ ਗਇਆ ਉਸ ਸਮੇ ਅਸਲੀ ਕਰੀਏਟਿਵਟੀ (Creativity) ਕੀ ਹੈ, ਈਸ਼ਰ ਕੀ ਹੈ, ਇਹ ਤੈਨੂੰ ਸਹੀ ਰੂਪ ਵਿਚ ਸਮਝ ਆ ਜਾਏਗੀ। ਅਸਲੀ ਬ੍ਰਹਮਾ ਕੀ ਹੈ, ਦੁਨੀਆਂ ਦਾ ਪਾਲਣਾ ਕੀ ਹੈ ਇਹ ਸਭ ਸਹੀ ਰੂਪ ਵਿਚ ਦਿਖਾਈ ਦੇ ਜਾਵੇਗਾ। ਜਿਵੇਂ ਕਿ ਜਦ ਮੈਂ ਪਾਣੀ ਪੀਤਾ ਹੈ ਤਾਂ ਇਹ ਖ਼ੂਨ ਕਿਸ ਤਰ੍ਹਾਂ ਬਣ ਗਇਆ, ਖਾਧਾ ਤੇ ਮੈਂ ਅਨਾਜ ਹੈ ਪਰ ਇਹ ਪਠੇ (muscle) ਕਿਸਤਰ੍ਹਾਂ ਬਣੇ ਹਨ, ਹਡੀਆਂ ਕਿਸ ਤਰ੍ਹਾਂ ਬਣੀਆਂ ਹਨ, ਨਹੁੰ ਕਿਸ ਤਰ੍ਹਾਂ ਬਣ ਗਏ ਹਨ, ਵਾਲ ਕਿਸ ਤਰ੍ਹਾਂ ਬਣ ਗਏ ਹਨ? ਇਕੋ ਖਾਣੇ ਦੇ ਵਿਚੋਂ ਇਤਨੀਆਂ ਚੀਜ਼ਾਂ ਕਿਸ ਤਰ੍ਹਾਂ ਬਣਦੀਆਂ ਜਾ ਰਹੀਆਂ ਹਨ, ਉਹ ਸਾਰਾ ਭੇਦ ਖੁਲ੍ਹ ਜਾਏਗਾ। ਵੇਦਾਂ ਵਲੋਂ ਇੰਦਰ ਨੂੰ ਪਾਣੀ ਦਾ ਦੇਵਤਾ ਮੰਨਿਆਂ ਗਇਆ ਹੈ ਪਰ ਪਾਣੀ ਦੀ ਵਰਖਾ ਕੀ ਹੈ ਅਤੇ ਕਿਵੇਂ ਬਣਦੀ ਹੈ ਉਹ ਵੀ ਸਾਰੇ ਭੇਦ

ਖੁਲ੍ਹ ਜਾਣਗੇ।

ਇਸੇਤਰ੍ਹਾਂ "ਸੁਣਿਐ ਮੁਖਿ ਸਾਲਾਹਣ ਮੰਦੁ" ਤੋਂ ਭਾਵ ਇਹ ਨਹੀਂ ਹੈ ਕਿ ਜੋ ਸੁਣਨ ਵਾਲੇ ਮੰਦੇ ਮੁਖ ਨੇ ਉਹ ਵੀ ਪ੍ਰਮਾਤਮਾ ਦੀ ਸਲਾਹਣਾਂ ਕਰਨ ਲਗ ਪੈਂਦੇ ਹਨ ਕਿਉਂਕਿ ਬਾਣੀ ਨੇ ਮੰਦਾ ਕਿਸੇ ਨੂੰ ਕਿਹਾ ਹੀ ਨਹੀਂ:

"ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ ॥"
(ਪੰਨਾ ੧੩੮੧)
"ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ ॥" (ਪੰਨਾ ੪੭੩)

ਗੁਰਬਾਣੀ ਨੇ 'ਮੰਦੁ' ਦੇ 'ਦਦੇ' ਹੇਠ ਔਂਕੜ ਦਿਤਾ ਹੋਇਆ ਹੈ, ਹਾਈਲਾਈਟ (Highlight) ਕੀਤਾ ਹੋਇਆ ਹੈ, ਇਹ ਕੋਈ ਕੇਵਲ ਭਾਸ਼ਾ ਵਿਗਿਆਨ ਜਾਂ ਵਿਆਕਰਨ ਹੀ ਨਹੀਂ ਹੈ, ਇਹ ਇਕ ਖਾਸ ਇਸ਼ਾਰਾ ਹੈ ਕਿ ਇਥੇ ਇਸ ਅਖਰ ਦਾ ਭਾਵ ਬਹੁਤ ਗਹਿਰਾਈ ਨਾਲ ਸੋਚ ਕੇ ਲਗਾਣਾ ਹੈ। ਸੋ "ਮੰਦੁ" ਤੋ ਭਾਵ ਹੈ ਕਿ ਜਿਹੜੀ ਵਿਰੋਧੀ (Negative) ਸ਼ਕਤੀ ਹੈ ਉਹ ਅਗਰ ਸਹੀ ਸੁਣਨਾ ਸ਼ੁਰੂ ਕਰ ਦੇਵੇ ਤਾਂ ਉਹ ਪੋਜ਼ਿਟਿਵ (Positive) ਵਿਚ ਬਦਲ ਜਾਂਦੀ ਹੈ। ਭਾਵ ਮਾਇਆ ਦੀ ਖਿਚ ਪ੍ਰਮਾਤਮਾ ਦੇ ਪਿਆਰ ਵਿਚ ਬਦਲ ਜਾਂਦੀ ਹੈ। ਗੁਰਬਾਣੀ ਨੇ ਇਸੇਤਰ੍ਹਾਂ ਦਾ ਇਸ਼ਾਰਾ ਸੂਹੀ ਰਾਗ ਵਿਚ ਵੀ ਕੀਤਾ ਹੈ:

"ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ ॥ ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ <u>ਪਾਪ ਤਜਾਇਆ</u> ਬਲਿ ਰਾਮ ਜੀਉ ॥" (ਪੰਨਾ ੭੭੩)

ਇਹ ਸਾਰਿਆਂ ਤੋਂ ਪਹਿਲੀ ਨਿਸ਼ਾਨੀ ਹੈ ਕਿ ਜਦ ਵੀ ਕੋਈ ਜੀਵ ਭਗਤੀ ਦੇ ਰਸਤੇ ਤੇ ਚਲਣਾ ਸ਼ੁਰੂ ਕਰਦਾ ਹੈ ਤਾਂ ਉਹ ਨੈਗੇਟਿਵ ਸ਼ਕਤੀ ਕੋਲੋਂ ਦੂਰ ਹੋਣਾ ਸ਼ੁਰੂ ਹੋ ਜਾਂਦਾ ਹੈ। ਪਹਿਲਾ ਕਦਮ ਹੀ ਇਹ ਹੈ। ਜਦ ਵੀ ਜੀਵਨ ਵਿਚ ਪਰੀਵਰਤਨ ਕਰਨ ਦਾ ਮਨ ਵਿਚ ਚਾਉ ਪੈਦਾ ਹੁੰਦਾ ਹੈ ਤਾਂ ਜੀਵ ਉਸ ਕਰਮ ਲਈ ਗਿਆਨ ਹਾਸਲ ਕਰਨ ਦੀ ਕੋਸ਼ਿਸ਼ ਕਰਦਾ ਹੈ। ਗਿਆਨ ਵਿਚੋਂ ਜੋ ਪਹਿਲਾ ਸਬਕ ਮਿਲਦਾ ਹੈ ਉਹ ਹੈ ਕਿ ਨੈਗੇਟਿਵ ਸ਼ਕਤੀਆਂ ਜਿਹੜੀਆਂ ਮਾਇਆ ਨਾਲ ਜੋੜਦੀਆਂ ਹਨ, ਉਹਨਾਂ ਤੋ ਛੁਟਕਾਰਾ ਪਾਓ। ਸੋ ਇਥੇ ਇਹ ਦਸਿਆ ਜਾ ਰਿਹਾ ਹੈ ਕਿ ਸਹੀ ਸੁਣਨ ਦੇ ਅਭਿਆਸ ਕਰਨ ਨਾਲ ਇਹਨਾਂ ਸ਼ਕਤੀਆਂ ਕੋਲੋਂ ਆਪਣੇ ਆਪ ਛੁਟਕਾਰਾ ਹੋ ਜਾਂਦਾ ਹੈ ਅਤੇ ਜੀਵ ਉਸ ਪ੍ਰਭੂ ਦੀ ਉਸਤਤ ਵਿਚ ਲਗ ਜਾਂਦਾ ਹੈ।

"ਸੁਣਿਐ ਜੋਗ ਜੁਗਤਿ ਤਨਿ ਭੇਦ ॥ ਸੁਣਿਐ ਸਾਸਤ ਸਿਮ੍ਰਿਤਿ ਵੇਦ ॥"

ਸਹੀ ਸੁਣਨ ਦੀ ਜੁਗਤੀ ਨਾਲ ਸਰੀਰ ਦੇ ਅੰਦਰਲੇ ਭੇਦ ਆਪਣੇ ਆਪ ਖੁਲ੍ਹ ਜਾਂਦੇ ਹਨ ਅਤੇ ਸਿਮ੍ਰਤੀਆਂ ਅਤੇ ਵੇਦਾਂ ਦਾ ਗਿਆਨ ਹੋ ਜਾਂਦਾ ਹੈ। ਐਸਾ ਕਿਉਂ ਅਤੇ ਕਿਵੇਂ ਹੋ ਸਕਦਾ ਹੈ? ਮਿਸਾਲ ਵਜੋਂ ਜਦੋਂ ਪਿਆਸ ਲਗਦੀ ਹੈ ਤੇ ਅਸੀਂ ਪਾਣੀ ਪੀਂਦੇ ਹਾਂ। ਕੀ ਸਾਨੂੰ ਉਸ ਵੇਲੇ ਹੋਸ਼ ਹੈ ਕਿ ਸਾਡੇ ਹਥ ਵਿਚ ਗਲਾਸ ਹੈ, ਗਲਾਸ ਉੱਪਰ ਨੂੰ ਆ ਰਿਹਾ ਹੈ, ਗਲਾਸ ਬੁਲਾਂ ਦੇ ਲਾਗੇ ਆਇਆ ਹੈ, ਪਾਣੀ ਦਾ ਪਹਿਲਾ ਸਵਾਦ ਜੀਭਾ ਨੇ ਲਇਆ ਹੈ, ਪਾਣੀ ਦਾ ਘੁਟ ਭਰਿਆ ਗਇਆ ਹੈ, ਪਾਣੀ ਗਲੇ ਤੋਂ ਹੇਠ ਉਤਰ ਰਿਹਾ ਹੈ, ਪਾਣੀ ਪੇਟ ਵਿਚ ਚਲਾ ਗਇਆ ਹੈ, ਪਾਣੀ ਪਚਣਾ ਸ਼ੁਰੂ ਹੋ ਗਇਆ ਹੈ? ਸਾਡਾ ਉਸ ਵਕਤ ਧਿਆਨ ਕਿਥੇ ਹੈ? ਕੀ ਅਸੀਂ ਸਿਰਫ ਪਾਣੀ ਹੀ ਪੀ ਰਹੇ ਹਾਂ ਕਿ ਜਿਤਨੇ ਮਨ ਦੇ ਵਿਚਾਰ ਹਨ ਉਹ ਸਭ ਦੁਨੀਆਂ ਦੇ ਹੋਰ ਖਵਾਬ ਲੈ ਰਹੇ ਹਨ? ਹਥ ਤੇ ਪਾਣੀ ਚੁਕ ਰਿਹਾ ਹੈ, ਮੂੰਹ ਤੇ ਪਾਣੀ ਪੀ ਰਿਹਾ ਹੈ, ਕੀ ਅਸੀਂ ਵੀ ਪਾਣੀ ਪੀ ਰਹੇ ਹਾਂ? ਗੁਰਬਾਣੀ ਇਸਨੂੰ ਪਾਣੀ ਪੀਣਾ ਨਹੀਂ ਮਨਦੀ, ਇਸਨੂੰ ਕਰਮ ਕਾਂਡ ਦਾ ਹਿਸਾ ਮਨਦੀ ਹੈ। ਇਥੇ ਗੁਰਬਾਣੀ ਨੇ ਇਸ਼ਾਰਾ ਕੀਤਾ ਹੈ ਕਿ ਜਿਸ ਦਿਨ ਸਹੀ ਸੁਣਨਾ ਆ ਜਾਏਗਾ ਤਾਂ ਉਸਦਾ ਮਤਲਬ ਇਹ ਹੈ ਕਿ ਮਨ ਦੇ ਵਿਚ ਹੋਰ ਕੋਈ ਵਿਚਾਰ ਸਿਵਾਏ ਸੁਣਨ ਦੇ ਨਹੀਂ ਹੋਏਗਾ। ਇਸ ਕਰਕੇ ਸਾਨੂੰ ਆਪਣਾ ਅੰਦਰ ਦਿਖਾਈ ਆਉਣ ਲਗ ਜਾਏਗਾ ਜਿਸ ਨਾਲ ਸਾਰੇ ਤੰਨ ਦਾ ਭੇਦ ਖੁਲ੍ਹ ਜਾਏਗਾ।

ਸੁਣਿਐ ਸਤੁ ਸੰਤੋਖੁ ਗਿਆਨੁ ॥ ਸੁਣਿਐ ਅਠਸਠਿ ਕਾ ਇਸਨਾਨੁ ॥ ਸੁਣਿਐ ਪੜਿ ਪੜਿ ਪਾਵਹਿ ਮਾਨੁ ॥ ਸੁਣਿਐ ਲਾਗੈ ਸਹਜਿ ਧਿਆਨੁ ॥ ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੧●॥
(ਸਹੀ ਸੁਣਨ ਵਾਲੇ ਦੀ ਨਿਸ਼ਾਨੀ ਹੈ ਕਿ ਉਸ ਪਾਸ ਸਚਾਈ, ਸੰਤੁਸ਼ਟਾ, ਅਤੇ ਗਿਆਨ ਦੇ ਭੰਡਾਰੇ ਭਰੇ ਹੁੰਦੇ ਹਨ। ਉਸਨੂੰ ਕਿਸੇ ਹੋਰ ਤੀਰਥਾਂ ਦਾ ਇਸਨਾਨ ਕਰਨ ਦੀ ਜਰੂਰਤ ਨਹੀਂ ਰਹਿ ਜਾਂਦੀ ਅਤੇ ਉਸਨੂੰ ਸਤਿਕਾਰ ਬਿਨਾਂ ਮੰਗਿਆਂ ਜਾਂ ਚਾਹਿਆਂ ਹੀ ਪ੍ਰਾਪਤ ਹੋ ਜਾਂਦਾ ਹੈ। ਉਹ ਸਹਿਜ ਨਾਲ ਹੀ ਧਿਆਨ ਦੀ ਆਵਸਥਾਂ ਵਿਚ ਪ੍ਰਵੇਸ਼ ਕਰਨ ਦੀ ਜੁਗਤੀ ਨੂੰ ਜਾਣਦਾ ਹੈ। ਪਰ ਐਸਾ ਕੇਵਲ ਉਹ ਭਗਤ ਜਨ ਜੋ ਸਦਾ ਚੜ੍ਹਦੀ ਕਲਾ ਵਿਚ ਰਹਿੰਦੇ ਹਨ ਹੀ ਕਰ ਪਾਂਦੇ ਹਨ। ਉਹਨਾ ਭਗਤਾਂ ਨੂੰ ਸਾਰੇ ਦੁਨਿਆਵੀ ਦੁਖਾਂ ਅਤੇ ਪਾਪਾਂ (Negative Energy Of Physical Dimension) ਤੋਂ ਛੁਟਕਾਰਾ ਮਿਲ ਜਾਂਦਾ ਹੈ।)

"ਸੁਣਿਐ ਸਤੁ ਸੰਤੋਖੁ ਗਿਆਨੁ ॥ ਸੁਣਿਐ ਅਠਸਠਿ ਕਾ ਇਸਨਾਨੁ ॥"

ਜੀਵਨ ਦੇ ਵਿਚ ਸਚਾਈ ਨਾਲ ਪਿਆਰ ਸ਼ੁਰੂ ਹੋਏਗਾ। ਜੀਵਨ ਦੇ ਵਿਚ ਸੰਤੁਸ਼ਟਤਾ ਪੈਦਾ ਹੋਏਗੀ। ਜਦ ਸੰਤੋਖ ਪੈਦਾ ਹੋਏਗਾ ਤਾਂ ਕੀ ਕਰਨਾ ਅਤੇ ਕਿਸ ਤਰ੍ਹਾਂ ਕਰਨਾ ਹੈ ਉਸ ਦਾ ਗਿਆਨ ਆਉਣਾ ਸ਼ੁਰੂ ਹੋਏਗਾ। ਅਠਸਠਿ ਦਾ ਮਤਲਬ ਹੈ ਅਠਾਹਟ (੬੮) ਅਤੇ ਇਸ ਦਾ ਪਰਚਲਤ ਤਰਜਮਾ ਇਹ ਕੀਤਾ ਗਿਆ ਹੈ ਕਿ ਅਠਾਹਟ ਤੀਰਥ ਯਾਤਰਾ ਕਰਨ ਦਾ ਫਲ ਮਿਲ ਜਾਂਦਾ ਹੈ। ਇਹਦਾ ਮਤਲਬ ਤਾਂ ਇਹ ਹੋਇਆ ਕਿ ਤੀਰਥ ਯਾਤਰਾ ਕਰਨੀ ਚੰਗੀ ਹੈ। ਇਹ ਤਾਂ ਗੁਰਬਾਣੀ ਦੇ ਮੁਢਲੇ ਅਸੂਲਾਂ ਦੇ ਬਿਲਕੁਲ ਉਲਟ ਵਿਆਖਿਆ ਹੋ ਗਈ। ਨਹੀਂ, ਇਥੇ ਇਹ ਇਸ਼ਾਰਾ ਨਹੀਂ ਹੋ ਸਕਦਾ। ਗੁਰਬਾਣੀ ਉਹਨਾਂ ਅਠਾਹਟ ਤੀਰਥਾਂ ਵਲ ਇਸ਼ਾਰਾ ਨਹੀਂ ਕਰ ਰਹੀ। ਮੈਡੀਕਲ ਸਾਇੰਸ (medical science) ਦਾ ਵਿਦਿਆਰਥੀ ਇਸ ਗਲ ਨੂੰ ਜਾਣਦਾ ਹੈ ਕਿ ਸਰੀਰ ਦੇ ਅਗਲੇ ਅਤੇ ਪਿਛਲੇ ਹਿਸੇ ਵਿਚ ਗੁੰਥੀਆਂ ਜਾਂ ਗੰਢਾਂ (Pressure Points) ਹਨ। ਇਸਨੂੰ ਚੀਨੀ ਲੋਗ ਐਕਿਊਪ੍ਰੈਸ਼ਰ (Accupressure) ਪੁਆਇੰਟ ਕਹਿੰਦੇ ਹਨ। ਸਾਰੇ ਸਰੀਰ ਦੀ ਸ਼ਕਤੀ ਇਹਨਾਂ ਇਹ ਗੁੰਥੀਆਂ ਵਿਚੋ ਗੁਜ਼ਰਦੀ ਹੈ। ਜਿਵੇਂ-ਜਿਵੇਂ ਸੁਣਨਾ ਗਹਿਰਾ ਹੁੰਦਾ ਜਾਏਗਾ, ਇਹ ਗੰਢਾਂ ਖੁਲ੍ਹਦੀਆਂ ਜਾਣਗੀਆਂ ਅਤੇ ਤਿਵੇਂ-ਤਿਵੇਂ ਧਿਆਨ ਗਹਿਰਾ ਹੁੰਦਾ ਜਾਏਗਾ, ਮਨ ਇਕਾਗਰ ਹੋਣਾ ਸ਼ੁਰੂ ਹੋਏਗਾ। ਗੁਰਬਾਣੀ ਹਰ ਗੁੰਥੀ ਦੇ ਖੁਲ ਜਾਣ ਨੂੰ ਸੁਰਤੀ ਦਾ ਉਥੇ ਇਸਨਾਨ ਹੋਣਾ ਦਰਸਾ ਰਹੀ ਹੈ। ਵਿਦਵਾਨਾ ਨੇ ਇਹਨਾ ਦੀ ਕੁਲ ਗਿਣਤੀ ੫੮ ਦਸੀ ਹੈ (੨੯ ਸਰੀਰ ਦੇ ਪਿਛਲੇ ਪਾਸੇ ਅਤੇ ੨੯ ਅਗਲੇ ਪਾਸੇ)। ੫੮ ਗੁੰਥੀਆਂ + ੫ ਗਿਆਨ ਇੰਦਰੀਆਂ + ੫ ਕਰਮ ਇੰਦਰੀਆਂ = ੬੮; ਸੁਰਤੀ ਇਨ੍ਹਾਂ ਦੇ ਵਿਚੋਂ ਦੀ ਵਿਚਰਦੀ ਹੋਈ ਦਸਮ ਦੁਆਰ ਵਲ ਯਾਤਰਾ ਸ਼ੁਰੂ ਕਰਦੀ ਹੈ। ਭਾਵ ਇਹ ਹੈ ਕਿ ਸਰੀਰ ਦੀ ਸ਼ਕਤੀ ਬਜਾਏ ਹੇਠਾਂ ਵਲ ਨੂੰ ਜਾਣ ਦੇ ਉਪਰ ਵਲ ਨੂੰ ਚਲਣੀ ਸ਼ੁਰੂ ਹੋ ਜਾਏਗੀ ਅਤੇ ਉਨ੍ਹਾਂ ਅਵਸਥਾਵਾਂ ਵਿਚੋਂ ਮਨ ਗੁਜ਼ਰੇਗਾ।

ਸੁਣਿਐ ਪੜਿ ਪੜਿ ਪਾਵਹਿ ਮਾਨੁ॥ਸੁਣਿਐ ਲਾਗੈ ਸਹਜਿ ਧਿਆਨੁ ॥

ਸਹੀ ਸੁਣਨ ਵਾਲਿਆਂ ਨੂੰ ਗਿਆਨਵਾਨਾਂ ਵਾਲਾ ਸਤਕਾਰ ਹਾਸਲ ਹੋ ਜਾਂਦਾ ਹੈ ਅਤੇ ਸਹਿਜੇ ਹੀ ਜੀਵ ਧਿਆਨ ਮਈ ਆਵਸਥਾ ਵਿਚ ਪਹੁੰਚ ਜਾਂਦਾ ਹੈ। ਗੁਰਸਿਖੀ ਸਹਿਜ ਦਾ ਮਾਰਗ ਹੈ, ਹਠ ਯੋਗ ਨਹੀਂ ਹੈ। ਤਨ ਨੂੰ ਦੁਖ ਦੇਣ ਦੀ ਕੋਈ ਲੋੜ ਨਹੀਂ ਹੈ। ਬਸ ਆਪਣੇ ਸਹਿਜ ਸਵਭਾਵ ਮੁਤਾਬਿਕ ਅਭਿਆਸ ਕਰਨ ਨਾਲ ਹੀ ਸਭ ਕੁਝ ਹਾਸਲ ਹੋ ਸਕਦਾ ਹੈ।

ਸੁਣਿਐ ਸਰਾ ਗੁਣਾ ਕੇ ਗਾਹ ॥ ਸੁਣਿਐ ਸੇਖ ਪੀਰ ਪਾਤਿਸਾਹ ॥ ਸੁਣਿਐ ਅੰਧੇ ਪਾਵਹਿ ਰਾਹੁ ॥ ਸੁਣਿਐ ਹਾਥ ਹੋਵੈ ਅਸਗਾਹੁ ॥ ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੧੧॥
(ਇਕ ਸਹੀ ਸੁਣਨ ਵਾਲਾ ਬਿਬੇਕੀ ਉਸ ਗੁਣਾ ਦੇ ਸਾਗਰ ਦੇ ਕਰੀਬ ਹੋ ਜਾਂਦਾ ਹੈ ਅਤੇ ਉਹ ਸੇਖਾਂ ਪੀਰਾਂ ਅਤੇ ਪਾਤਸਾਹਾਂ ਵਰਗੇ ਸ਼ਬਦਾਂ ਨਾਲ ਯਾਦ ਕੀਤਾ ਜਾਂਦਾ ਹੈ। ਸਹੀ ਸੁਣਨ ਨਾਲ ਅਗਿਆਨੀਆਂ ਨੂੰ ਵੀ ਸਹੀ ਰਾਹ ਦਿਖ ਪੈਂਦਾ ਹੈ ਅਤੇ ਉਸ ਅਪਾਰ ਸ਼ਕਤੀ ਦੇ ਨੇੜੇ ਹੋਣ ਦਾ ਸਬਬ ਬਣਦਾ ਹੈ। ਪਰ ਐਸਾ ਕੇਵਲ ਉਹ ਭਗਤ ਜਨ ਜੋ ਸਦਾ ਚੜ੍ਹਦੀ ਕਲਾ ਵਿਚ ਰਹਿੰਦੇ ਹਨ ਹੀ ਕਰ ਪਾਂਦੇ ਹਨ। ਉਹਨਾ ਭਗਤਾਂ ਨੂੰ ਸਾਰੇ ਦੁਨਿਆਵੀ ਦੁਖਾਂ ਅਤੇ ਪਾਪਾਂ (Negative Energy Of Physical Dimension) ਤੋਂ ਛੁਟਕਾਰਾ ਮਿਲ ਜਾਂਦਾ ਹੈ।)

"ਸੁਣਿਐ ਸਰਾ ਗੁਣਾ ਕੇ ਗਾਹ ॥ ਸੁਣਿਐ ਸੇਖ ਪੀਰ ਪਾਤਿਸਾਹ ॥"
ਸਹੀ ਸੁਣਨ ਨਾਲ ਉਸ ਗੁਣਾ ਦੇ ਭੰਡਾਰ ਨਾਲ ਸਬੰਧ ਜੁੜ ਜਾਂਦਾ ਹੈ ਅਤੇ ਸ਼ੇਖ, ਪੀਰ, ਅਤੇ ਪਾਤਸ਼ਾਹੀਆਂ ਵਰਗੀ ਆਵਸਥਾ ਪ੍ਰਾਪਤ ਹੋ ਜਾਂਦੀ ਹੈ। ਪਾਤਸ਼ਾਹ ਤੋਂ ਭਾਵ ਬਾਦਸ਼ਾਹ ਜਾਂ ਰਾਜਾ ਨਹੀਂ ਹੈ। ਸ਼ੇਖ, ਪੀਰ, ਪਾਤਸ਼ਾਹ ਇਹ ਇਸਲਾਮੀ ਅਹੁਦੇ ਹਨ ਜਾਂ ਅਵਸਥਾਂਵਾ ਹਨ। ਸ਼ੇਖ ਉਹ ਹੈ ਜਿਸਨੂੰ ਕੁਰਾਨ ਦਾ ਗਿਆਨ ਹੈ, ਪੀਰ ਉਹ ਹੈ ਜਿਸ ਨੇ ਭਗਤੀ ਕਰ ਲਈ ਹੈ, ਪਾਤਸ਼ਾਹ ਉਹ ਹੈ ਜਿਹੜਾ ਪ੍ਰਭੂ ਨਾਲ ਮਿਲ ਗਇਆ ਹੈ। ਗੁਰਬਾਣੀ ਕਹਿੰਦੀ ਹੈ ਕਿ ਜੇ ਅਸਲੀ ਪਹਿਲਾ ਕਦਮ ਸਹੀ ਹੋ ਗਇਆ ਅਤੇ ਸੁਣਨਾ ਆ ਗਇਆ ਤਾਂ ਇਹ ਰਸਤਾ ਖੁਲ੍ਹ ਜਾਏਗਾ।

"ਸੁਣਿਐ ਅੰਧੇ ਪਾਵਹਿ ਰਾਹੁ ॥ ਸੁਣਿਐ ਹਾਥ ਹੋਵੈ ਅਸਗਾਹੁ ॥"

ਸੁਣਨ ਦੇ ਨਾਲ ਗਿਆਨ ਦੀਆਂ ਅਖਾਂ ਮਿਲ ਜਾਂਦੀਆਂ ਹਨ। ਇਹ ਕਿਸੇ ਕਰਾਮਾਤ ਵਲ ਇਸ਼ਾਰਾ ਨਹੀਂ ਕੀਤਾ ਜਾ ਰਿਹਾ। ਸਾਨੂੰ ਅਜ ਅਸਲੀਅਤ ਦਿਖਾਈ ਨਹੀਂ ਦੇ ਰਹੀ। ਅਸੀਂ ਅਗਿਆਨਤਾ ਕਰਕੇ ਅੰਧੇ ਹਾਂ। ਸਿਰਫ ਸੁਣੀਆਂ-ਸੁਣਾਈਆਂ ਗਲਾਂ ਦੁਹਰਾਅ ਰਹੇ ਹਾਂ। ਅਜ ਸਾਨੂੰ ਸਭ ਜੀਵਾਂ ਵਿਚ ਛੁਪਿਆ ਹੋਇਆ ਪ੍ਰਮਾਤਮਾ ਨਜ਼ਰ ਨਹੀਂ ਆਉਂਦਾ। ਭਾਂਵੇ ਅਸੀਂ ਸਾਰੇ ਕਹਿੰਦੇ ਹਾਂ ਕਿ ਕਣ-ਕਣ ਵਿਚ ਭਗਵਾਨ ਹੈ। ਪਰ ਜੇਕਰ ਕਣ-ਕਣ ਵਿਚ ਭਗਵਾਨ ਵਾਕਈ ਨਜ਼ਰ ਆਉਂਦਾ ਹੋਵੇ ਤਾਂ ਕੋਈ ਲੜਾਈ ਝਗੜੇ ਨਹੀਂ ਰਹਿ ਜਾਣਗੇ। ਜੇਕਰ ਸਾਹਮਣੇ ਭਗਵਾਨ ਖਲੋਤਾ ਦਿਸ ਜਾਏ ਤਾਂ ਕੋਈ ਗੁਸਾ-ਗਿਲਾ ਨਹੀਂ ਰਹਿ ਜਾਏਗਾ। ਉਸ ਦਿਨ ਉਹ ਸਹੀ ਰੂਪ ਵਿਚ ਅਖਾਂ ਖੁਲ ਜਾਣਗੀਆਂ, ਉਹ ਅੰਧੇਰਾ ਚਲਾ ਜਾਏਗਾ।

"ਅਸਗਾਹੁ" ਤੋਂ ਭਾਵ ਹੈ ਜਿਸਦਾ ਨਾਪ-ਤੋਲ ਨਹੀਂ ਕੀਤਾ ਜਾ ਸਕਦਾ, ਜੋ ਬੇਅੰਤ ਹੈ। ਤਾਂ ਸਵਾਲ ਉਠ ਜਾਂਦਾ ਹੈ ਕਿ ਬੇਅੰਤ ਕਦੋਂ ਕਿਹਾ ਜਾ ਸਕਦਾ ਹੈ, ਕਿਤਨੀ ਕੁ ਗਿਣਤੀ ਮਿਣਤੀ ਕਰਨ ਤੋਂ ਬਾਦ ਇਹ ਕਿਹਾ ਜਾ ਸਕਦਾ ਹੈ ਕਿ ਹੁਣ ਇਸਤੋਂ ਅਗੇ ਗਿਣਤੀ ਨਹੀਂ ਹੋ ਸਕਦੀ। ਜਦੋਂ ਅਸੀਂ ਕਹਿੰਦੇ ਹਾਂ ਕਿ ਉਹ ਪ੍ਰਮਾਤਮਾ ਅਥਾਹ ਹੈ ਤਾਂ ਕਿਥੋਂ ਤਕ ਥਾਹ ਪੈ ਚੁਕੀ ਹੈ ਜਿਸਤੋਂ ਅਗਾਂਹ ਨਹੀਂ ਗਏ? ਯਾਦ ਰਹੇ ਕਿ ਅਥਾਹ ਕੋਈ ਗਿਣਤੀ ਨਹੀਂ ਹੈ, ਇਹ ਕੋਈ ਨੰਬਰ ਨਹੀਂ ਹੈ। ਇਹ ਅਖਰ ਸਿਰਫ ਇਤਨਾ ਹੀ ਇਸ਼ਾਰਾ ਕਰਦਾ ਹੈ ਕਿ ਪ੍ਰਮਾਤਮਾ ਇਨਸਾਨ ਦੀ ਹਰ ਸ਼ਕਤੀ ਤੋਂ ਪਰੇ ਹੈ। ਇਹ ਅਹਿਸਾਸ ਅੰਦਰੋਂ ਪੈਦਾ ਹੁੰਦਾ ਹੈ ਕਿ ਉਹ ਅਸੀਮ ਹੈ। ਜਦੋਂ ਤੂੰ ਸੁਣਨ ਲਗ ਜਾਏਂਗਾ ਤਾਂ ਤੈਨੂੰ ਪਤਾ ਲਗ ਜਾਏਗਾ ਕਿ ਸਮੁੰਦਰ

ਦਾ ਹਿਸਾ ਕਿਸ ਤਰ੍ਹਾਂ ਬਣਿਆ ਜਾਂਦਾ ਹੈ।

ਗੁਰਬਾਣੀ ਨੇ ਸਾਡੀ ਯਾਤਰਾ ਕੰਨ ਦੀ ਕਰਮ ਇੰਦਰੀ ਤੋਂ ਸ਼ੁਰੂ ਕਰਵਾਈ ਹੈ। ਇਸ਼ਾਰਾ ਕੀਤਾ ਹੈ ਕਿ ਕੰਨ ਦੇ ਨਾਲ "ਮੈਂ" ਨਹੀਂ ਲਗ ਸਕਦੀ, ਹੰਕਾਰ ਨਹੀਂ ਲਗ ਸਕਦਾ, ਹਉਮੇਂ ਨਹੀਂ ਲਗ ਸਕਦੀ। ਤੁਸੀਂ ਇਹ ਨਹੀਂ ਕਹਿ ਸਕਦੇ ਕਿ ਮੈਂ ਸੁਣ ਰਿਹਾ ਹਾਂ। ਕਿਉਂਕਿ ਕੰਨ ਕੁਦਰਤ ਨੇ ਆਟੋਮੈਟੇਕਲੀ (automatically) ਖੋਲ੍ਹੇ ਹੋਏ ਹਨ। ਗੁਰਬਾਣੀ ਨੇ ਏਸ ਕਰਕੇ ਉਸ ਕਰਮ ਇੰਦਰੀ ਨੂੰ ਪਹਿਲਾਂ ਲਿਆ ਤੇ ਜਿਹੜੇ ਏਸ ਅਵਸਥਾ ਤੇ ਪਹੁੰਚ ਜਾਣਗੇ, ਜਦੋਂ ਸਹੀ ਰੂਪ ਵਿਚ ਸੁਣਨਾ ਆ ਜਾਏਗਾ ਤਾਂ ਉਹਨਾਂ ਲਈ ਅਗਲੀ ਅਵਸਥਾ ਦੀ ਕਹਾਣੀ ਸ਼ੁਰੂ ਹੋ ਜਾਏਗੀ।

## (ਅੰਕ ੧੨-੧੫)

ਜਪੁ ਬਾਣੀ ਦੇ ਸ਼ੁਰੂ ਵਿਚ ਅਕਾਲ ਪੁਰਖ ਦੀਆਂ ਕੁਝ ਨਿਸ਼ਾਨੀਆਂ ਦਸੀਆਂ ਗਈਆਂ ਹਨ। ਫਿਰ ਕਿਹਾ ਗਇਆ ਹੈ ਕਿ ਉਸਨੂੰ ਪ੍ਰਸਾਦ ਰੂਪ ਵਿਚ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ। ਉਸਦੀ ਪ੍ਰਾਪਤੀ ਦੀ ਯਾਤਰਾ ਇਕ ਸ਼ਬਦ ਦੇ ਜਾਪ ਨਾਲ ਸ਼ੁਰੂ ਹੁੰਦੀ ਹੈ। ਜਾਪ ਵਾਲਾ ਸ਼ਬਦ ਕੇਵਲ ਪ੍ਰਮਾਤਮਾ ਦੀ ਹੀ ਯਾਦ ਦਿਲਾਉਣ ਵਾਲਾ ਹੋਣਾ ਚਾਹੀਦਾ ਹੈ, ਕਿਸੇ ਦੇਵੀ ਦੇਵਤੇ ਦਾ ਨਹੀਂ। ਗੁਰਬਾਣੀ ਨੇ ਇਸ਼ਾਰਾ ਕੀਤਾ ਹੈ ਕਿ ਜੇਕਰ ਤੂੰ ਜਨਮ-ਮਰਨ ਤੋਂ ਆਜ਼ਾਦੀ ਪਾਉਣੀ ਹੈ ਤਾਂ ਪਹਿਲਾ ਕਦਮ ਇਥੋਂ ਚੁਕਣਾ ਪਏਗਾ। ਗੁਰਬਾਣੀ ਨੇ ਇਕ ਕਰਮ ਇੰਦਰੀ ਅਤੇ ਇਕ ਗਿਆਨ ਇੰਦਰੀ ਨੂੰ ਪਕੜ ਲਿਆ ਹੈ, ਜੀਭਾ ਅਤੇ ਸੁਣਨ ਦੀ ਸ਼ਕਤੀ। ਇਹਨਾਂ ਦੋਵਾਂ ਨੂੰ ਇਕਠਿਆਂ ਕਰਕੇ ਅਭਿਆਸ ਕਰਨ ਦੀ ਵਿਧੀ ਦਸੀ ਜਾ ਰਹੀ ਹੈ ਕਿ ਜਿਸ ਸ਼ਬਦ ਦਾ ਜਾਪ ਕਰ ਰਿਹਾ ਹੈਂ ਉਸ ਨੂੰ ਆਪ ਸੁਣ। ਜਦੋਂ ਆਪ ਸੁਣਨਾ ਸ਼ੁਰੂ ਕਰੇਂਗਾ ਤਾਂ ਜਿਹੜੇ ਮਨ ਦੇ ਵਿਚਾਰ ਬਿਖਰੇ ਹੋਏ ਹਨ ਉਹ ਇਕਠੇ ਹੋ ਜਾਣਗੇ। ਇਸ ਤਰ੍ਹਾਂ ਅੰਦਰੂਨੀ ਸਾਰੀ ਸ਼ਕਤੀ ਇਕ ਥਾਂ ਇਕਠੀ ਹੋ ਜਾਏਗੀ। ਜਿਸ ਤਰ੍ਹਾਂ ਕਿ ਸੂਰਜ ਦੀਆਂ ਕਿਰਨਾਂ ਇਕ ਲੈਨਸ (Lens) ਦੇ ਵਿਚੋਂ ਦੀ ਲੰਘਾਈਏ ਤਾਂ ਉਹ ਇਕਠੀਆਂ ਹੋ ਜਾਂਦੀਆਂ ਹਨ, ਇਕ ਪੁਆਇੰਟ (point) ਬਣ ਜਾਂਦੀਆਂ ਹਨ ਇਸੇ ਤਰ੍ਹਾਂ ਸਹੀ ਸੁਣਨ ਨਾਲ ਅੰਦਰ ਦੀ ਸ਼ਕਤੀ ਇਕਾਗਰ ਹੋ ਜਾਂਦੀ ਹੈ। ਜਿਸ ਗੁਰਸਿਖ ਨੇ ਸੁਣਨਾ ਸਿਖ ਲਿਆ ਹੈ ਉਹਦੇ ਵਿਚਾਰ ਭਜਣੇ ਬੰਦ ਹੋ ਜਾਣਗੇ। ਜੇ ਸਹੀ ਸੁਣਨਾ ਆ ਗਇਆ ਹੈ ਤਾਂ ਜ਼ਿੰਦਗੀ ਦੇ ਵਿਚ ਸੰਤੋਖ ਆਉਣਾ ਸ਼ੁਰੂ ਹੋ ਜਾਏਗਾ, ਜ਼ਿੰਦਗੀ ਦੇ ਵਿਚ ਝੂਠ ਮਾੜਾ ਲਗਣ ਲਗ ਪਏਗਾ, ਕੂੜ ਮਾੜਾ ਲਗਣ ਲਗ ਪਏਗਾ। ਅਜ ਸਾਡੀ ਕਹਾਵਤ ਹੈ ਸਚ ਬੜਾ ਕੌੜਾ ਲਗਦਾ ਹੈ। ਗੁਰਬਾਣੀ ਵਿਚ ਤਾਂ ਸਾਰਾ ਸਚੋ ਸਚ ਹੈ ਸੋ ਹੁਣ ਉਹ ਮਿਠਾ ਲਗਣ ਲਗ ਪਏਗਾ। ਉਸਦੇ ਹਿਰਦੇ ਵਿਚ ਗੁਰਬਾਣੀ ਦਾ ਤੀਰ ਖੁਭ ਜਾਏਗਾ। ਹੁਣ ਉਹਨੂੰ ਸਚ ਕੌੜਾ ਨਹੀਂ ਲਗੇਗਾ ਬਲਕਿ ਸਚ ਮਿਠਾ ਲਗਣ ਲਗ ਪਏਗਾ।

ਇਸਤੋਂ ਅਗਲਾ ਕਦਮ ਗੁਰਸਿਖ ਦੇ ਲਈ ਸਰੀਰਕ ਨਹੀਂ ਹੈ ਬਲਕਿ ਅਧਿਆਤਮਿਕ ਹੈ। ਉਸ ਕਦਮ ਨੂੰ ਗੁਰਬਾਣੀ ਨੇ 'ਮੰਨੈ' ਦੀ ਆਵਸਥਾ ਨਾਲ ਸੰਬੋਧਨ ਕੀਤਾ ਹੈ। ਇਥੇ ਮੰਨੈ ਤੋਂ ਭਾਵ ਇਹ ਨਹੀਂ ਹੈ ਕਿ ਕਿਸੇ ਗਲ ਨੂੰ ਅਸਾਂ ਮੰਨ ਲਿਆ ਹੈ। ਅਸਾਂ ਕਹਾਵਤ ਬਣਾ ਦਿਤੀ ਹੈ "ਏਕ ਨੇ ਕਹੀ ਦੂਸਰੇ ਮਾਨੀ ਦੋਨੋਂ ਬ੍ਰਹਮ ਗਿਆਨੀ"। ਸਾਡੇ ਲਈ ਬ੍ਰਹਮ ਗਿਆਨੀ ਬਣਨਾ ਬਹੁਤ ਸੌਖਾ ਹੋ ਗਇਆ ਹੈ। ਤੁਸੀਂ ਕਹੋ ਕਿ ਅਜ ਐਤਵਾਰ ਹੈ ਅਤੇ ਮੈਂ ਕਹਾਂ ਹਾਂ ਜੀ ਅਜ ਐਤਵਾਰ ਹੈ ਤਾਂ ਕੀ ਅਸੀਂ ਦੋਵੇਂ ਗਿਆਨੀ ਹੋ ਗਏ? ਨਹੀਂ, ਉਹ ਮੰਨਣਾ ਨਹੀਂ ਹੈ। ਮੰਨਣ ਤੋਂ ਭਾਵ ਹੈ ਜਿਥੇ ਮਨ ਨਾ ਹੋਵੇ (ਮਨ + ਨ)। ਜਿਸ ਅਵਸਥਾ ਤੇ ਮਨ ਹੈ ਹੀ ਨਹੀਂ। ਪਹਿਲੀ ਘਾਟੀ ਸੀ ਕਿ ਮਨ ਨੂੰ ਇਤਨਾ ਕਾਬੂ ਵਿਚ ਕਰ ਲਿਆ ਹੈ ਕਿ ਉਹ ਬਸ ਇਕ ਬਿੰਦੂ ਹੋ ਗਇਆ ਹੈ, ਮੰਨ ਇਕ ਪੁਆਇੰਟ (Point) ਬਣ ਗਇਆ ਹੈ। ਸਾਰੇ ਵਿਚਾਰ ਸਿਮਟ ਕੇ ਇਕ ਪੁਆਇੰਟ ਬਣ ਗਏ ਹਨ। ਹੁਣ ਮਨ ਨੂੰ ਅਗੇ ਲਿਜਾਣਾ ਹੈ। ਸ਼ਬਦਾਂ ਤੋਂ ਸ਼ੁਰੂ ਕੀਤਾ ਸੀ, ਹੁਣ ਸ਼ਬਦ ਨੂੰ ਛਡ ਦੇਣਾ ਹੈ। ਹੁਣ ਜਿਥੇ ਵੇਖਣ ਵਾਲਾ ਦ੍ਰਿਸ਼ ਨਾਲ ਬਿਲਕੁਲ ਇਕ ਹੋ ਜਾਂਦਾ ਹੈ, ਉਥੇ ਪੁਜਣਾ ਹੈ। ਅਜੇ ਇਕ ਦੇਖਣ ਵਾਲਾ ਹੈ, ਅਤੇ ਦੂਜਾ ਦ੍ਰਿਸ਼ ਨਜ਼ਰ ਆ ਰਿਹਾ ਹੈ। ਉਹ ਮਾਈਂਡ (mind) ਜਿਸਨੇ ਸਾਰਾ ਗਿਆਨ ਇਕਠਾ ਕੀਤਾ ਹੋਇਆ ਹੈ, ਉਹ ਆਪਣੇ ਗਿਆਨ ਮੁਤਾਬਿਕ ਦੇਖ ਰਿਹਾ ਹੈ, ਹੁਣ ਉਸ ਗਿਆਨ ਨੂੰ ਵੀ ਛਡ ਦੇਣਾ ਹੈ। ਉਹ ਹੈ ਅਗਲੀ ਘਾਟੀ ਅਤੇ ਇਥੋਂ ਅਗਲਾ ਅੰਕ ਸ਼ੁਰੂ ਹੁੰਦਾ ਹੈ।

"ਮੰਨੇ ਕੀ ਗਤਿ ਕਹੀ ਨ ਜਾਇ ॥ ਜੇ ਕੋ ਕਹੈ ਪਿਛੈ ਪਛੁਤਾਇ ॥ ਕਾਗਦਿ ਕਲਮ ਨ ਲਿਖਣਹਾਰੁ ॥ ਮੰਨੇ ਕਾ ਬਹਿ ਕਰਨਿ ਵੀਚਾਰੁ ॥ ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥੧੨॥"

(ਮੰਨੇ "ਮਨਨ = ਮਨ+ਨ ਜਿਥੇ ਮਨ ਬਿਲਕੁਲ ਨਹੀਂ ਹੁੰਦਾ" ਦੀ ਆਵਸਥਾ ਨੂੰ ਪ੍ਰਾਪਤ ਕੀਤੇ ਜੀਵ ਦੇ ਵਿਚਾਰਾਂ ਵਿਚ ਮੁਕੰਮਲ ਖਾਮੋਸ਼ੀ ਹੁੰਦੀ ਹੈ ਭਾਵ ਕੋਈ (ਗਤਿ) ਨਹੀਂ ਹੋ ਸਕਦੀ। ਇਸ ਆਵਸਥਾ ਬਾਰੇ ਦੁਨਿਆਵੀ ਭਾਸ਼ਾ ਵਿਚ ਕੁਝ ਵੀ ਨਹੀ ਕਹਿਆ ਜਾ ਸਕਦਾ ਅਤੇ ਜੋ ਵੀ ਕਹਿਣ ਦੀ ਕੋਸ਼ਿਸ਼ ਕਰਦਾ ਹੈ ਉਸਨੂੰ ਬਹੁਤ ਭਾਰੀ ਕੀਮਤ ਦੇਣੀ ਪੈਂਦੀ ਹੈ ਇਸ ਕਰਕੇ ਉਹ ਬਾਦ ਵਿਚ ਬਹੁਤ ਪਛਤਾਂਦਾ ਹੈ। ਉਸ ਆਵਸਥਾ ਵਿਚ ਕਰਤਾ, ਭੋਗਤਾ, ਅਤੇ ਕਰਮ ਵੀ ਨਹੀਂ ਰਹਿ ਜਾਂਦਾ ਭਾਵ ਨਾਂ ਕੁਝ ਸਾਮਾਣ ਹੈ ਅਤੇ ਨਾ ਹੀ ਸਾਮਾਣ ਨੂੰ ਵਰਤਣ ਵਾਲਾ ਕੋਈ ਹੈ। ਬਾਹਰੋਂ ਵੇਖਣ ਵਾਲੇ ਜੀਵ ਤਾਂ ਇਸ ਬਾਰੇ ਬਸ ਵਿਚਾਰਾਂ ਹੀ ਕਰ ਸਕਦੇ ਹਨ ਪਰ ਜਿੰਨਾ ਨੇ ਉਹ ਆਨੰਦ ਮਾਣਿਆ ਹੈ ਇਸਦਾ ਅਸਲੀ ਭੇਦ ਉਹ ਹੀ ਜਾਣਦੇ ਹਨ ਕਿ ਉਹ ਨਿਰਲੇਪ ਆਵਸਥਾ ਕੀ ਹੁੰਦੀ ਹੈ)

"ਮੰਨੇ ਕੀ ਗਤਿ ਕਹੀ ਨ ਜਾਇ ॥"

ਇਥੇ "ਗਤਿ" ਦਾ ਤਰਜਮਾਂ "ਹਾਲਤ" ਨਹੀਂ ਹੈ। "ਗਤਿ" ਤੋਂ ਭਾਵ ਹੈ "ਚਾਲ, ਗਤੀ", ਭਾਵ ਉਸ ਆਵਸਥਾ ਵਿਚ ਵਿਚਾਰਾਂ ਦੀ ਗਤੀ ਨਹੀਂ ਹੋ ਸਕਦੀ। ਜਿਥੇ ਮਨ ਨਾ ਹੋਣ ਦੀ ਆਵਸਥਾ ਹੈ ਉਥੇ ਵਿਚਾਰਾਂ ਵਿਚ ਕੋਈ ਹਲ ਚਲ ਜਾਂ ਮੂਵਮੈਂਟ (Movement) ਹੋ ਹੀ ਨਹੀਂ ਸਕਦੀ। ਮਨ ਨਾ ਹੋਣ ਦੀ ਅਵਸਥਾ ਦੀ ਇਹ ਨਿਸ਼ਾਨੀ ਹੈ, ਇਹ ਇਮਤਿਹਾਨ ਹੈ ਕਿ ਉੱਥੇ ਗਤੀ ਕੋਈ ਨਹੀਂ ਹੈ। ਹਲ ਚਲ ਲਈ ਮਨ ਦੀ ਲੋੜ ਹੈ। ਜੇ ਇਕ ਵਿਚਾਰ ਤੋਂ ਦੂਜੇ ਵਿਚਾਰ ਤਕ ਗਲ ਆ ਜਾ ਰਹੀ ਹੈ ਤਾਂ ਅਜੇ ਸੁਣਨ ਦੀ ਅਵਸਥਾ ਵਿਚ ਹੀ ਬੈਠੇ ਹੋਏ ਹੋ, ਮੰਨੇ ਤਕ ਨਹੀਂ ਜਾ ਸਕਦੇ। ਜਦੋਂ ਮਨ ਮਰ ਜਾਂਦਾ ਹੈ ਤਾਂ ਕਹਿਣ, ਸੁਣਨ ਵਾਲਾ ਉੱਥੇ ਹੈ ਹੀ ਨਹੀਂ। ਜਿਹੜਾ ਕਹਿਣ ਵਾਲਾ ਸੀ ਉਹ ਖ਼ਤਮ ਹੋ ਗਇਆ। ਜਦੋਂ ਮਾਈਂਡ ਗਿਰ (Mind Drop) ਗਇਆ ਤਾਂ ਹੁਣ ਕੌਣ ਕਹੇਗਾ। ਵਿਚਾਰੋ ਜ਼ਰਾ, ਗਹਿਰਾਈ ਵਿਚ ਜਾਉ। ਇਹ ਬਹੁਤ ਹੀ ਔਖੀ ਘਾਟੀ ਹੈ। ਕਿਉਂਕਿ ਅਸੀਂ ਉਸੇ ਮਨ ਦੇ ਨਾਲ ਨੋ-ਮਾਈਂਡ (no mind) ਨੂੰ ਸਮਝਣ ਦੀ ਕੋਸ਼ਿਸ਼ ਕਰ ਰਹੇ ਹਾਂ। ਬੜਾ ਔਖਾ ਹੈ। ਜਿਥੇ ਮਾਈਂਡ ਨਹੀਂ ਹੈ, ਜਿਥੇ ਕੋਈ ਸ਼ਬਦ ਨਹੀਂ ਹੈ, ਜਿਥੇ ਕੋਈ ਅਵਾਜ਼ ਨਹੀਂ ਹੈ, ਜਿਥੇ ਕੋਈ ਵਿਚਾਰ ਨਹੀਂ ਹੈ, ਉੱਥੇ ਕੋਈ ਮੂਵਮੈਂਟ (Movement) ਨਹੀਂ, ਜਿਥੇ

ਮੂਵਮੈਂਟ ਨਹੀਂ ਉਥੇ ਕੁਝ ਕਹਿਣ ਵਾਲਾ ਹੋ ਹੀ ਨਹੀਂ ਸਕਦਾ।

"ਜੇ ਕੋ ਕਹੈ ਪਿਛੈ ਪਛੁਤਾਇ ॥"

ਜਿਸਨੇ ਵੀ ਇਹ ਕਹਿਣ ਦੀ ਕੋਸ਼ਿਸ਼ ਕੀਤੀ ਹੈ ਉਹ ਬਾਦ ਵਿਚ ਬਹੁਤ ਪਛਤਾਂਉਦਾ ਹੈ। ਕਿਉਂਕਿ ਜਿਹੜਾ ਉਸ ਅਵਸਥਾ ਤੇ ਪਹੁੰਚ ਜਾਏ ਉਹਨੂੰ ਇਹ ਕੁਝ ਕਹਿਣ ਲਈ ਉਸ ਅਵਸਥਾ ਤੋਂ ਵਾਪਸ ਆਉਣਾ ਪਏਗਾ। ਮਿਸਾਲ ਵਜੋਂ ਇਕ ਬੂੰਦ ਸਮੁੰਦਰ ਦੇ ਵਿਚ ਡਿਗਣ ਲਈ ਤਿਆਰ ਹੋ ਗਈ ਹੈ, ਉਸ ਵਿਚ ਹੁਣ ਕੋਈ ਕਮੀ ਨਹੀਂ ਰਹੀ, ਉਸਦੀ ਸਾਰੀ ਮੈਲ ਖ਼ਤਮ ਹੋ ਚੁਕੀ ਹੈ। ਹੁਣ ਉਹ ਸਮੁੰਦਰ ਦਾ ਹਿਸਾ ਬਣ ਸਕਦੀ ਹੈ। ਅਗਰ ਉਹ ਬੂੰਦ ਇਹ ਦਸਣਾ ਚਾਹੇ ਕਿ ਇਸ ਅਵਸਥਾ ਵਿਚ ਕੋਈ ਵਿਚਾਰ ਨਹੀਂ ਰਹਿੰਦਾ ਤਾਂ ਉਹ ਬੂੰਦ ਮੰਜ਼ਿਲ ਦੇ ਕਰੀਬ ਪੁਜਕੇ ਵੀ ਮੰਜ਼ਿਲ ਹਾਸਲ ਨਹੀਂ ਕਰ ਸਕਦੀ। ਉਹ ਭਾਸ਼ਾ ਦੀ ਦੁਨੀਆਂ ਵਿਚੋਂ ਨਿਕਲ ਚੁਕੀ ਸੀ, ਪਰ ਇਹ ਦਸਣ ਲਈ ਉਸਨੂੰ ਦੁਬਾਰਾ ਸ਼ਬਦਾਂ ਦੀ ਦੁਨੀਆਂ ਵਿਚ ਪ੍ਰਵੇਸ਼ ਕਰਨਾ ਪਵੇਗਾ। ਸਮੁੰਦਰ ਦਾ ਹਿਸਾ ਬਣਨ ਦਾ ਸਵਾਦ ਮਾਨਣ ਦੀ ਜਗਹ, ਉਹਨੂੰ ਬਾਹਰ ਵਲ ਫਿਰ ਵਾਪਸ ਛਲਾਂਗ ਲਗਾਣੀ ਪਵੇਗੀ। ਜਦੋਂ ਉਸਨੇ ਬਾਹਰ ਵਲ ਛਲਾਂਗ ਮਾਰੀ ਤਾਂ ਉਹਨੂੰ ਕਿਤਨੀ ਕੁ ਤਕਲੀਫ ਹੋਏਗੀ ਇਹ ਬਿਆਨ ਨਹੀਂ ਕੀਤਾ ਜਾ ਸਕਦਾ। ਪਰਮ ਅਵਸਥਾ ਨੂੰ ਛਡ ਕੇ ਮਾਤ ਲੋਕ ਵਲ ਪਿਛਾਂਹ ਨੂੰ ਭਜਣਾ ਬਹੁਤ ਹੀ ਦੁਖਦਾਈ ਹੈ ਅਤੇ ਇਹ ਉਹੀ ਜਾਣਦੇ ਹਨ ਜਿੰਨ੍ਹਾ ਨੇ ਮਾਨੁਖ ਜਾਤੀ ਲਈ ਐਸੀ ਕੁਰਬਾਨੀ ਕੀਤੀ ਹੈ। ਇਸੇ ਕਰਕੇ ਬਾਣੀ ਨੇ ਕਿਹਾ ਹੈ: "ਜੇ ਕੋ ਕਹੈ ਪਿਛੈ ਪਛੁਤਾਇ ॥"

ਜੇ ਕੋਈ ਇਹ ਗਲ ਕਹਿਣ ਦੀ ਕੋਸ਼ਿਸ਼ ਕਰੇਗਾ ਕਿ ਜਿਥੇ ਮਨ ਨਹੀਂ ਹੁੰਦਾ ਉਹ ਘਾਟੀ ਇਸਤਰ੍ਹਾਂ ਦੀ ਹੈ ਤਾਂ ਉਹ ਬੜਾ ਪਛਤਾਏਗਾ। ਉਸਦੇ ਲਈ ਇਹ ਕੋਸ਼ਿਸ ਕਰਨ ਦਾ ਬੜਾ ਨੁਕਸਾਨ ਹੈ। ਇਹ ਕਿਹਾ ਜਾ ਨਹੀਂ ਸਕਦਾ। ਜਿਨ੍ਹਾਂ ਨੇ ਵੀ ਇਹ ਇਸ ਦੁਨੀਆਂ ਦਾ ਭਲਾ ਕਰਨ ਲਈ ਕੁਝ ਕਿਹਾ ਹੈ ਉਨ੍ਹਾਂ ਨੇ ਪਰਮ (supreme) ਕੁਰਬਾਨੀ ਕੀਤੀ ਹੈ। ਇਸੇ ਕਰਕੇ ਗੁਰਬਾਣੀ ਫੁਰਮਾਇਆ ਹੈ:

"ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥੨॥"
(ਪੰਨਾ ੭੪੯)

ਬ੍ਰਹਮਗਿਆਨੀ ਇਸੇ ਕਰਕੇ ਇਸ ਦੁਨੀਆਂ ਵਿਚ ਆਉਂਦੇ ਹਨ ਕਿਉਂਕਿ ਉਨ੍ਹਾਂ ਵਿਚ ਸ੍ਰਿਸ਼ਟੀ ਲਈ ਇਕ ਤਰ੍ਹਾਂ ਦਾ ਤਰਸ ਹੁੰਦਾ ਹੈ ਕਿ ਇਕ ਸੁਨੇਹਾ ਪਿਛੇ ਛਡ ਜਾਈਏ। ਹਾਲਾਂਕਿ ਉਨ੍ਹਾਂ ਨੂੰ ਇਸਦੀ ਬੜੀ ਵਡੀ ਕੀਮਤ ਦੇਣੀ ਪੈਂਦੀ ਹੈ ਕਿਉਂਕਿ ਪਰਮ ਧਾਮ ਤੋਂ ਵਾਪਸ ਆਉਣਾ ਪੈਂਦਾ ਹੈ, ਕਦਮ ਵਾਪਸ ਚੁਕਣੇ ਪੈਂਦੇ ਹਨ। ਫਿਰ ਦੁਨੀਆਂ ਦੇ ਚਿਕੜ ਵਿਚ ਕਦਮ ਰਖਣਾ ਪੈਂਦਾ ਹੈ। ਜਿਸ ਮਾਇਆ ਕੋਲੋਂ ਆਜ਼ਾਦੀ ਪਾਈ ਸੀ, ਫਿਰ ਉਸ ਮਾਇਆ ਵਿਚ ਫਸਣਾ ਪੈਂਦਾ ਹੈ। ਹੋਰ ਕੋਈ ਤਰੀਕਾ ਹੀ ਨਹੀਂ, ਇਸੇ ਕਰਕੇ ਗੁਰੂ ਦੀ ਇਡੀ ਵਡੀ ਮਹਤਤਾ ਹੈ। ਏਸੇ ਕਰਕੇ ਗੁਰੂ ਅਗੇ ਸਿਰ ਝੁਕਾਇਆ ਜਾਂਦਾ ਹੈ। ਉਸਦਾ ਇਕ ਕਦਮ ਸੰਸਾਰ ਦੇ ਵਿਚ ਹੈ, ਇਕ ਕਦਮ ਕਰਤਾਰ ਦੇ ਵਿਚ ਹੈ। ਉਹ ਸਾਡੇ ਲਈ ਪਉੜੀ ਬਣ ਜਾਂਦਾ ਹੈ। ਪਉੜੀ ਦਾ ਇਕ ਡੰਡਾ ਜ਼ਮੀਨ ਨਾਲ ਲਗਾ ਹੋਇਆ ਹੈ, ਦੂਜਾ ਡੰਡਾ ਛਤ ਨਾਲ ਲਗਾ ਹੋਇਆ ਹੈ। ਜੇ ਜ਼ਮੀਨ ਦੇ ਨਾਲ ਡੰਡਾ ਨਾ ਲਗਾ ਹੋਵੇ ਤਾਂ ਪਉੜੀ ਵਿਚਕਾਰ ਹੀ ਲਟਕਦੀ ਰਹੇਗੀ। ਉਹ ਕਿਸੇ ਦੇ ਕੰਮ ਨਹੀਂ ਆ ਸਕਦੀ। ਅਤੇ ਜਿਹੜੀ ਪਉੜੀ ਉਪਰ ਤਕ ਨਾ ਪਹੁੰਚੇ ਉਹ ਵੀ ਕਿਸੇ ਦੇ ਕੰਮ ਨਹੀਂ ਆ ਸਕਦੀ। ਇਸੇ ਕਰਕੇ ਗੁਰਬਾਣੀ ਨੇ ਕਿਹਾ ਸੀ:

"ਗੁਰੁ ਜਹਾਜੁ ਖੇਵਟੁ ਗੁਰੂ ਗੁਰ ਬਿਨੁ ਤਰਿਆ ਨ ਕੋਇ ॥
ਗੁਰ ਪ੍ਰਸਾਦਿ ਪ੍ਰਭੁ ਪਾਈਐ ਗੁਰ ਬਿਨੁ ਮੁਕਤਿ ਨ ਹੋਇ ॥"
(ਪੰਨਾ ੧੪●੧)

ਜਹਾਜ਼ ਇਸ ਕਿਨਾਰੇ ਨਾਲ ਵੀ ਲਗ ਸਕਦਾ ਹੈ, ਅਤੇ ਉਸ ਕਿਨਾਰੇ ਨਾਲ ਵੀ ਲਗ ਸਕਦਾ ਹੈ। ਏਸੇ ਕਰਕੇ ਉਹ ਸਭਨੂੰ ਸਾਗਰ ਤੋਂ ਪਾਰ ਉਤਾਰ ਸਕਦਾ ਹੈ। ਗੁਰੂ ਦਾ ਵੀ ਇਸ ਧਰਤੀ ਉਤੇ ਕੰਮ ਇਸੇਤਰ੍ਹਾਂ ਦਾ ਹੈ ਕਿਉਂਕਿ ਉਸਦਾ ਇਕ ਕਦਮ ਹਮੇਸ਼ਾ ਸੰਸਾਰ ਵਿਚ ਰਹਿੰਦਾ ਹੈ ਅਤੇ ਇਕ ਕਦਮ ਹਮੇਸ਼ਾ ਕਰਤਾਰ ਵਿਚ ਰਹਿੰਦਾ ਹੈ। ਜਿਹੜੇ ਜਗਿਆਸੂ ਨੇ ਗੁਰੂ ਨੂੰ ਪਉੜੀ ਵਾਂਗੂ ਇਸਤੇਮਾਲ ਕਰ ਲਿਆ ਉਹ ਤੇ ਕਰਤਾਰ ਤਕ ਪਹੁੰਚ ਸਕਦਾ ਹੈ। ਪਰ ਗੁਰੂ ਇਸਦੇ ਲਈ ਬਹੁਤ ਵਡੀ ਕੁਰਬਾਨੀ ਕਰ ਰਿਹਾ ਹੈ। ਨਹੀਂ ਤੇ ਉਸਨੂੰ ਕੀ ਜ਼ਰੂਰਤ ਹੈ, ਉਸਦਾ ਕੰਮ ਤੇ ਹੋ ਗਇਆ। ਉਹ ਤੇ ਪ੍ਰਮਾਤਮਾ ਵਿਚ ਮਿਲ ਸਕਦਾ ਹੈ। ਜਿਹੜਾ ਆਪ ਛਤ ਤੇ ਚੜ੍ਹ ਗਇਆ ਉਹਨੂੰ ਮੁੜ ਕੇ ਥਲੇ ਆਉਣ ਦੀ ਕੀ ਲੋੜ ਹੈ। ਇਸ ਕਰਕੇ ਬਾਣੀ ਨੇ ਅਗਲੀ ਤੁਕ ਵਿਚ ਕਿਹਾ ਹੈ:

"ਕਾਗਦਿ ਕਲਮ ਨ ਲਿਖਣਹਾਰੁ ॥"

ਉਥੇ ਕੁਝ ਵੀ ਨਹੀਂ ਹੈ। ਉਸ ਅਵਸਥਾ ਵਿਚ ਨਾ ਕਾਗਜ਼ ਹੈ, ਨਾ ਕਲਮ ਹੈ, ਨਾ ਲਿਖਣ ਵਾਲਾ ਹੈ। ਕਿਉਂਕਿ ਜਿਹੜੇ ਮਨ ਨੇ ਲਿਖਣਾ ਸੀ, ਜਿਸਦੇ ਵਿਚ ਵਿਚਾਰ ਆਉਣੇ ਸਨ, ਉਹ ਤੇ ਖ਼ਤਮ ਹੋ ਗਇਆ, ਉਹ ਹੈ ਹੀ ਨਹੀਂ। ਜਦ ਕਰਤਾ ਹੋਣ ਦਾ ਅਹਿਸਾਸ ਮਿਟ

ਗਇਆ ਹੈ, ਹਉਮੈਂ ਮਰ ਗਈ ਹੈ ਤਾਂ ਉਸ ਜੀਵ ਲਈ ਕੁਝ ਵੀ ਬਾਕੀ ਨਹੀਂ ਬਚ ਸਕਦਾ। ਇਹ ਸ਼ਬਦਾਂ ਵਿਚ ਬਿਆਨ ਕਰਨ ਵਾਲੀ ਅਵਸਥਾ ਨਹੀਂ ਹੈ, ਸ਼ਬਦ ਸਿਰਫ ਬਹੁਤ ਛੋਟਾ ਜਿਹਾ ਇਸ਼ਾਰਾ ਕਰ ਰਹੇ ਹਨ ਕਿਉਂਕਿ ਉਹ ਪੂਰਾ ਕਹਿ ਸਕਣ ਤੋਂ ਅਸਮਰਥ ਹਨ।

"ਮੰਨੇ ਕਾ ਬਹਿ ਕਰਨਿ ਵੀਚਾਰੁ ॥"

ਮਨ ਦਾ ਨਾਂ ਹੋਣਾ ਐਸਾ ਹੈ ਕਿ ਬਾਹਰੋਂ ਦੇਖਣ ਵਾਲੇ ਵਿਚਾਰ ਹੀ ਕਰਦੇ ਰਹਿ ਜਾਣ ਕਿਉਂਕਿ ਆਪ ਤਾਂ ਉਹਨਾਂ ਨੇ ਕੁਝ ਕੀਤਾ ਹੀ ਨਹੀਂ ਹੁੰਦਾ। ਉਹ ਬਾਹਰੋਂ ਵੇਖ-ਵੇਖ ਕੇ ਇਹੀ ਸੋਚਦੇ ਹਨ ਕਿ ਇਸ ਜੀਵ ਦੀ ਅੰਦਰ ਦੀ ਅਵਸਥਾ ਕੀ ਹੋ ਸਕਦੀ ਹੈ? ਪਰ ਇਹ ਸਵਾਦ ਹਰ ਇਕ ਨੂੰ ਨਹੀਂ ਮਿਲਦਾ। ਇਹ ਗਲਾਂ-ਬਾਤਾਂ ਸਿਰਫ ਉਹਨਾਂ ਨੂੰ ਪਤਾ ਲਗਦੀਆਂ ਹਨ ਜਿਹਨਾ ਲਈ:

"ਐਸਾ ਨਾਮੁ ਨਿਰੰਜਨੁ ਹੋਇ ॥
ਜੇ ਕੋ ਮੰਨਿ ਜਾਣੈ ਮਨਿ ਕੋਇ॥੧੨॥

ਏਹ ਉਸੇ ਨੂੰ ਹੀ ਪਤਾ ਹੈ ਜਿਹੜਾ ਉਸ ਅਵਸਥਾ ਤਕ ਪਹੁੰਚਿਆ ਹੈ। ਦੂਜੇ ਸਿਰਫ ਗਲਾਂ ਕਰ ਸਕਦੇ ਹਨ, ਅੰਦਾਜ਼ਾ ਲਗਾ ਸਕਦੇ ਹਨ, ਪਰ ਅਸਲੀਅਤ ਬਹੁਤ ਵਿਰਲਿਆ ਕੋਲ ਹੈ। ਕੋਈ ਵਿਰਲਾ ਹੀ ਉੱਥੋਂ ਤਕ ਪਹੁੰਚਦਾ ਹੈ ਜਿਹੜਾ ਕਿ ਮਨ ਨਾ ਹੋਣ ਦੀ ਅਵਸਥਾ ਦਾ ਸਵਾਦ ਮਾਣ ਸਕਦਾ ਹੈ ਕਿਉਂਕਿ ਉਹ ਨਿਰ-ਅੰਜਨ ਅਵਸਥਾ ਹੈ, ਉਹ ਪ੍ਰਮਾਤਮਾ ਨਾਲ ਅਭੇਦ ਹੋਣ ਦੀ ਤਿਆਰੀ ਦੀ ਅਵਸਥਾ ਹੈ। ਜਿਸਨੇ ਇਹ ਸਵਾਦ ਚਖਿਆ ਹੈ, ਸਿਰਫ ਉਹੀ ਇਸਨੂੰ ਸਹੀ ਰੂਪ ਵਿਚ ਜਾਣਦਾ ਹੈ।

"ਹਰਿ ਜਨੁ ਹਰਿ ਹਰਿ ਹੋਇਆ ਨਾਨਕੁ ਹਰਿ ਇਕੇ ॥(ਪੰਨਾ ੪੪੯)

ਉਹ 'ਹਰਿ ਜਨੁ ਹਰਿ ਹਰਿ ਹੋਇਆ' ਵਾਲੀ ਅਵਸਥਾ ਹੈ। ਉਹਨੂੰ ਸਹੀ ਬਿਆਨ ਨਹੀਂ ਕੀਤਾ ਜਾ ਸਕਦਾ। ਇਹਦਾ ਸਵਾਦ ਉਹੀ ਲੈ ਸਕਦੇ ਹਨ ਜਿਹੜੇ ਆਪ ਉੱਥੋਂ ਤਕ ਪਹੁੰਚੇ ਹਨ।

"ਮੰਨੈ ਸੁਰਤਿ ਹੋਵੈ ਮਨਿ ਬੁਧਿ ॥ ਮੰਨੈ ਸਗਲ ਭਵਣ ਕੀ ਸੁਧਿ ॥ ਮੰਨੈ ਮੁਹਿ ਚੋਟਾ ਨਾ ਖਾਇ ॥ ਮੰਨੈ ਜਮ ਕੈ ਸਾਥਿ ਨ ਜਾਇ ॥ ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥੧੩॥"
(ਮਨ ਨਾ ਹੋਣ ਦੀ ਆਵਸਥਾ ਵਿਚ ਕੇਵਲ ਨਿਰੋਲ ਸੁਰਤੀ ਹੀ ਬਚਦੀ ਹੈ ਅਤੇ ਉਸ ਵੇਲੇ ਜੀਵ ਪੂਰਨ ਗਿਆਨ (Enlightenment) ਦੀ ਪ੍ਰਾਪਤੀ ਨੂੰ ਹੁੰਦਾ ਹੈ। ਇਸ ਹਾਲਤ ਵਿਚ ਮਾਇਆ ਦੀ ਕਿਸੇ ਚਾਲ ਦੀ ਚੋਟ ਅਸਰ ਨਹੀ ਕਰ ਸਕਦੀ ਕਿਉਕਿ ਜੀਵ ਸਮੇ ਦੀ ਪਕੜ ਤੋਂ ਆਜ਼ਾਦ ਹੋ ਚੁਕਾ ਹੁੰਦਾ ਹੈ। ਜਿੰਨਾ ਨੇ ਉਹ ਆਨੰਦ ਮਾਣਿਆ ਹੈ ਇਸਦਾ ਅਸਲੀ ਭੇਦ ਉਹ ਹੀ ਜਾਣਦੇ ਹਨ ਕਿ ਉਹ ਨਿਰਲੇਪ ਆਵਸਥਾ ਕੀ ਹੁੰਦੀ ਹੈ)

ਜਿਸ ਮਨ ਬੁਧੀ ਬਾਰੇ ਅਸੀਂ ਜਾਣਦੇ ਹਾਂ, ਉਥੇ ਇਸਤਰ੍ਹਾਂ ਦੀ ਕੋਈ ਚੀਜ਼ ਨਹੀਂ ਹੈ। ਉਥੇ ਸਿਰਫ ਹੋਸ਼ ਹੀ ਹੈ, ਸੁਰਤੀ ਹੀ ਹੈ (Pure Awareness Without The Subject-Object Relationship)। ਮਨ ਬੁਧੀ ਉਸ ਹੋਸ਼ ਵਿਚ ਸਮਾ ਜਾਂਦੀ ਹੈ। ਜਿਸ ਮਨ ਨੂੰ ਅਸੀਂ ਜਾਣਦੇ ਹਾਂ ਉਹ ਵਿਚਾਰਾਂ ਦਾ ਇਕ ਸੰਗ੍ਰਹਿ ਹੈ। ਇਸੇਤਰ੍ਹਾਂ, ਜਿਸ ਬੁਧੀ ਨੂੰ ਅਸੀਂ ਜਾਣਦੇ ਹਾਂ ਉਹ ਜਾਣਕਾਰੀਆਂ ਦਾ ਇਕ ਇਕਠ ਹੈ। ਪਰ ਜਿਥੇ ਮਨ ਹੀ ਨਹੀਂ ਰਹਿਆ, ਉਥੇ ਜਾਣਕਾਰੀ ਵੀ ਗ਼ਾਇਬ ਹੋ ਜਾਂਦੀ ਹੈ। ਉਥੇ ਸਿਰਫ ਸੁਰਤੀ ਹੀ ਬਚਦੀ ਹੈ। ਜਿਥੇ ਮਨ ਨਹੀਂ ਹੈ, ਉੱਥੇ ਸਾਰੀ ਕਾਇਨਾਤ ਦੀ ਸੁਰਤੀ ਹੈ, ਸਾਰੀ ਸ੍ਰਿਸ਼ਟੀ ਦੀ ਹੋਸ਼ ਹੈ। ਸਗਲ ਭਵਣ ਤੋਂ ਭਾਵ ਹੈ ਕਿ ਸਾਰੀ ਹੀ ਸ੍ਰਿਸ਼ਟੀ ਦੇ ਵਿਸਥਾਰ ਤਕ ਦੀ ਪੂਰੀ ਹੋਸ਼ ਆ ਜਾਂਦੀ ਹੈ। ਇਹ ਗਲਾਂ ਦਿਮਾਗ਼ ਦੇ ਜੋਰ ਨਾਲ ਨਹੀਂ ਜਾਣੀਆਂ ਜਾ ਸਕਦੀਆਂ। ਦਿਮਾਗ਼ ਨੂੰ ਤਾਂ ਇਤਨਾ ਹੀ ਪਤਾ ਹੈ ਕਿ ਬਹੁਤ ਸਾਰੀਆਂ ਸ੍ਰਿਸ਼ਟੀਆਂ ਹਨ ਪਰ ਉਹਨਾਂ ਦੇ ਵਿਸਥਾਰ ਬਾਰੇ ਕੁਝ ਪਤਾ ਨਹੀਂ। ਪੂਰੀ ਤਰ੍ਹਾਂ ਨਾਲ ਇਹ ਤਾਂ ਜਾਂ ਪ੍ਰਮਾਤਮਾ ਜਾਣਦਾ ਹੈ ਜਾਂ ਪ੍ਰਮਾਤਮਾ ਨਾਲ ਇਕ ਮਿਕ ਹੋਇਆ ਜਾਣ ਸਕਦਾ ਹੈ।

ਮੰਨੈ ਮੁਹਿ ਚੋਟਾ ਨਾ ਖਾਇ ॥ ਮੰਨੈ ਜਮ ਕੈ ਸਾਥਿ ਨ ਜਾਇ ॥

ਜਿਥੇ ਮਨ ਨਹੀਂ ਹੈ ਉਥੇ ਸਮੇ ਦੀ ਮਾਰ ਦੀਆਂ ਚੋਟਾਂ ਨਹੀਂ ਸਹਿਣੀਆਂ ਪੈਂਦੀਆਂ। 'ਜਮ' ਤੋਂ ਇਥੇ ਭਾਵ ਜਮਦੂਤ ਨਹੀਂ ਹੈ, ਜਮ ਦਾ ਇਥੇ ਮਤਲਬ ਹੈ ਕਾਲ, ਸਮਾਂ (time)। ਸਮੇ ਦਾ ਅਤੇ ਆਕਾਸ਼ (Space) ਦਾ ਸਿਧਾ ਸਬੰਧ ਹੈ। ਇਸਨੂੰ ਅਜ ਦਾ ਵਗਿਆਨ ਟਾਈਮ-ਸਪੇਸ ਕੰਟੀਨਿਉਮ (Time Space Continuum) ਕਹਿੰਦਾ ਹੈ। ਵਿਚਾਰਾਂ ਦੀ ਚਾਲ ਗੁਜ਼ਰੇ ਸਮੇ ਤੋਂ ਭਵਿਖ ਵਲ ਰਹਿੰਦੀ ਹੈ। ਵਿਚਾਰ ਵਰਤਮਾਨ ਵਿਚ ਨਹੀਂ ਟਿਕ ਸਕਦਾ। ਜਿਥੇ ਵਿਚਾਰਾਂ ਦੀ ਚਾਲ ਹੈ ਉਥੇ ਸਮਾਂ ਹੈ, ਜਿਥੇ ਸਮਾਂ ਹੈ ਉਥੇ ਆਕਾਸ਼ ਹੈ। ਇਹ ਸਾਰਾ ਕੁਝ ਇਕ ਦੂਜੇ ਨਾਲ ਇਕ ਸੰਗਲੀ (chain) ਦੀਆਂ ਕੁੰਡੀਆਂ ਦੀ ਤਰ੍ਹਾਂ ਜੁੜਿਆ ਹੋਇਆ ਹੈ। ਜਿਥੇ ਮਾਈਂਡ ਨਹੀਂ ਉੱਥੇ ਸਪੇਸ ਨਹੀਂ। ਜਿਥੇ ਸਪੇਸ ਨਹੀਂ, ਉੱਥੇ ਟਾਈਮ ਨਹੀਂ। ਸੋ ਵਕਤ ਤੇ ਹੈ ਹੀ ਨਹੀਂ। ਮਨ ਨੂੰ ਟਾਈਮ ਅਤੇ ਸਪੇਸ ਦਾ ਹੀ ਪਤਾ ਹੈ। ਸੋ ਜਦ ਨੋ ਮਾਈਂਡ (no mind) ਦੀ ਅਵਸਥਾ ਵਿਚ ਜੀਵ ਪਹੁੰਚ ਗਇਆ ਹੈ ਤਾਂ ਸਮੇਂ (ਜਮ) ਤੋਂ ਆਟੋਮੈਟੀਕਲੀ (automatically) ਛੁਟਕਾਰਾ ਹੋ ਗਇਆ। ਅਸੀਂ ਜਿਤਨਾ ਵੀ ਗਮ ਜਾਂ ਖ਼ੁਸ਼ੀ

ਮਹਿਸੂਸ ਕਰਦੇ ਹਾਂ ਉਹ ਸਾਰਾ ਇਸ ਟਾਈਮ-ਸਪੇਸ ਦੀ ਪਾਬੰਧੀ ਕਰਕੇ ਹੈ। ਸਮੇਂ ਦੀ ਚਾਲ ਵੀ ਦੋ ਤਰ੍ਹਾਂ ਹੈ। ਬਾਹਰ ਦੀ ਘੜੀ ਦਾ ਅੰਦਰ ਦੀ ਘੜੀ ਨਾਲ ਕੋਈ ਸੰਬੰਧ ਨਹੀਂ। ਜਦੋਂ ਅਸੀਂ ਸੁਖ ਵਿਚ ਬੈਠੇ ਹੁੰਦੇ ਹਾਂ ਤਾਂ ਪਤਾ ਵੀ ਨਹੀਂ ਲਗਦਾ ਕਿ ਸਮਾਂ ਕਿਸਤਰ੍ਹਾਂ ਬੀਤ ਗਇਆ ਹੈ। ਪਰ ਜਦ ਦੁਖ ਵਿਚ ਬੈਠੇ ਹੁੰਦੇ ਹਾਂ ਤਾਂ ਸਮਾਂ ਮਾਨੋ ਰੁਕ ਹੀ ਜਾਂਦਾ ਹੈ। ਪਰ ਜਿਥੇ ਸਮੇ ਨੂੰ ਸਮਝਣ ਵਾਲਾ ਕੋਈ ਹੈ ਹੀ ਨਹੀਂ ਉੱਥੇ ਵਕਤ ਦੀ ਕੋਈ ਸਜ਼ਾ ਵੀ ਨਹੀਂ ਹੈ। ਇਹ ਸਿਰਫ ਉਸੇ ਨੂੰ ਹੀ ਪਤਾ ਹੈ ਜਿਹੜਾ ਉਸ ਅਵਸਥਾ ਤਕ ਪਹੁੰਚਿਆ ਹੈ। ਦੂਜੇ ਸਿਰਫ ਗਲਾਂ ਕਰ ਸਕਦੇ ਹਨ, ਅੰਦਾਜ਼ਾ ਲਗਾ ਸਕਦੇ ਹਨ, ਪਰ ਅਸਲੀਅਤ ਬਹੁਤ ਵਿਰਲਿਆ ਕੋਲ ਹੈ। ਕੋਈ ਵਿਰਲਾ ਹੀ ਉੱਥੋਂ ਤਕ ਪਹੁੰਚਦਾ ਹੈ ਜਿਹੜਾ ਕਿ ਮਨ ਨਾ ਹੋਣ ਦੀ ਅਵਸਥਾ ਦਾ ਸਵਾਦ ਮਾਣ ਸਕਦਾ ਹੈ ਕਿਉਂਕਿ ਉਹ ਨਿਰ-ਅੰਜਨ ਅਵਸਥਾ ਹੈ, ਉਹ ਪ੍ਰਮਾਤਮਾ ਨਾਲ ਅਭੇਦ ਹੋਣ ਦੀ ਤਿਆਰੀ ਦੀ ਅਵਸਥਾ ਹੈ। ਜਿਸਨੇ ਇਹ ਸਵਾਦ ਚਖਿਆ ਹੈ, ਸਿਰਫ ਉਹੀ ਇਸਨੂੰ ਸਹੀ ਰੂਪ ਵਿਚ ਜਾਣਦਾ ਹੈ।

"ਮੰਨੈ ਮਾਰਗਿ ਠਾਕ ਨ ਪਾਇ ॥ ਮੰਨੈ ਪਤਿ ਸਿਉ ਪਰਗਟੁ ਜਾਇ ॥ ਮੰਨੈ ਮਗੁ ਨ ਚਲੈ ਪੰਥੁ ॥ ਮੰਨੈ ਧਰਮ ਸੇਤੀ ਸਨਬੰਧੁ ॥
ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥੧੪॥"
(ਮਨ ਨਾ ਹੋਣ ਦੀ ਆਵਸਥਾ ਦੇ ਰਸਤੇ ਤੇ ਚਲਣ ਵਾਲੇ ਜਦ ਉਸ ਆਵਸਥਾ ਨੂੰ ਪ੍ਰਾਪਤ ਕਰ ਲੈਂਦੇ ਹਨ ਤਾਂ ਉਹ ਹਰ ਮਾਇਆਵੀ ਰੁਕਾਵਟ ਤੋ ਅਗੇ ਨਿਕਲ ਜਾਂਦੇ ਹਨ। ਉਹ ਬਾਇਜ਼ਤ ਇਸ ਜੀਵਨ ਯਾਤਰਾ ਨੂੰ ਸੰਪੂਰਨ ਕਰਕੇ ਜਾਂਦੇ ਹਨ। ਉਹ ਆਪਣੀ ਧੁੰਨ ਵਿਚ ਮਗਨ ਹੋਏ ਇਸ ਰਸਤੇ ਤੇ ਤੁਰੇ ਜਾਂਦੇ ਹਨ ਕਿਉਕਿ ਉਹਨਾ ਦਾ ਸਿਰਫ ਇਕ ਹੀ ਧਰਮ (ਪ੍ਰਭੂ ਦੀ ਪ੍ਰਾਪਤੀ) ਨਾਲ ਸਬੰਧ ਰਹਿ ਜਾਂਦਾ ਹੈ। ਪਰ ਜਿੰਨਾ ਨੇ ਉਹ ਆਨੰਦ ਮਾਣਿਆ ਹੈ ਇਸਦਾ ਅਸਲੀ ਭੇਦ ਉਹ ਹੀ ਜਾਣਦੇ ਹਨ ਕਿ ਉਹ ਨਿਰਲੇਪ ਆਵਸਥਾ ਕੀ ਹੁੰਦੀ ਹੈ)

ਮਾਰਗਿ ਦਾ ਮਤਲਬ ਹੈ ਰਸਤਾ ਅਤੇ ਠਾਕ ਦਾ ਮਤਲਬ ਹੈ ਰੁਕਾਵਟ। ਇਸ਼ਾਰਾ ਇਹ ਕੀਤਾ ਜਾ ਰਿਹਾ ਹੈ ਕਿ ਜਦੋਂ ਜੀਵ ਉਸ ਅਵਸਥਾ ਤੇ ਪਹੁੰਚ ਜਾਏ ਤਾਂ ਉੱਥੇ ਨਾ ਕੋਈ ਰਸਤਾ ਰਹਿ ਜਾਂਦਾ ਹੈ ਨਾ ਕੋਈ ਰੁਕਾਵਟ ਰਹਿ ਜਾਂਦੀ ਹੈ, ਕਿਉਂਕਿ ਰਸਤੇ ਦਾ ਤੇ ਰੁਕਾਵਟ ਦਾ ਦੋਨਾਂ ਦਾ ਵਕਤ ਨਾਲ ਸੰਬੰਧ ਹੈ। ਉੱਥੇ ਕੋਈ ਮਾਰਗ ਨਾਮ ਦੀ ਕੋਈ ਵਸਤੂ ਹੀ ਨਹੀਂ ਹੈ। ਜਦ ਮੰਜ਼ਿਲ ਤੇ ਹੀ ਪਹੁੰਚ ਗਇਆ, ਮਾਈਂਡ ਹੈ ਨਹੀਂ ਹੁਣ ਰਸਤੇ ਦਾ ਕੀ ਕਰਨਾ ਹੈ। ਜਦੋਂ ਪਹੁੰਚ ਹੀ ਗਇਆ ਤਾਂ ਹੁਣ ਰੁਕਾਵਟ ਕਾਹਦੇ ਵਿਚ ਹੈ !

«ਪਤਿ ਸਿਉ ਪਰਗਟੁ ਜਾਇ ॥"

ਇਸਦਾ ਭਾਵ ਇਹ ਨਹੀਂ ਹੈ ਕਿ ਉੱਥੇ ਵੀ ਬੜਾ ਮਾਣ ਮਿਲਦਾ ਹੈ। ਮਾਨ ਅਤੇ ਅਪਮਾਨ ਦਾ ਸਬੰਧ ਮਨ ਦੇ ਹੋਣ ਨਾਲ ਹੈ। ਜਦ ਮਨ ਹੀ ਨਹੀਂ ਬਚਿਆ ਤਾਂ ਕੈਸਾ ਮਾਨ ਅਤੇ ਕੈਸਾ ਅਪਮਾਨ। ਇਥੇ ਇਸ਼ਾਰਾ ਕੁਝ ਹੋਰ ਕੀਤਾ ਜਾ ਰਿਹਾ ਹੈ। ਸਤਿਕਾਰ ਵਾਲੀਆਂ ਕੁਝ ਗਲਾਂ ਨਹੀਂ ਹੋ ਰਹੀਆਂ। ਬਲਕਿ ਗੁਰਬਾਣੀ ਕਹਿ ਰਹੀ ਹੈ ਕਿ ਐਸਾ ਜੀਵ ਇਸ ਦੁਨੀਆਂ ਵਿਚ ਜੀਵਨ ਦਾ ਸਹੀ ਮਕਸਦ ਪੂਰਾ ਕਰਕੇ ਗਇਆ ਹੈ। ਜਿਹੜਾ ਸਰੀਰ ਮਨ ਨਾਂ ਦੀ ਅਵਸਥਾ ਤਕ ਪਹੁੰਚ ਗਇਆ ਹੈ ਉਹ ਇਥੇ ਜਿਸ ਕੰਮ ਲਈ ਆਇਆ ਸੀ ਉਹ ਉਸਨੇ ਪੂਰਾ ਕਰ ਲਇਆ ਹੈ। ਇਥੇ ਇਜ਼ਤ ਵਾਲੀ ਕੋਈ ਗਲ ਨਹੀਂ ਹੋ ਰਹੀ। ਆਮ ਲੋਗ ਇਥੋਂ ਜੀਵਨ ਗਵਾ ਕੇ ਜਾਂਦੇ ਹਨ ਅਤੇ ਭਗਤ ਲੋਗ ਇਥੋਂ ਜ਼ਾਹਰੇ ਹੀ (ਪਰਗਟ ਤੌਰ ਤੇ) ਜੀਵਨ ਸਵਾਰ ਕੇ ਜਾਂਦੇ ਹਨ ਕਿਉਂਕਿ ਉਹ ਮਨ ਨਾਂ ਹੋਣ ਦੀ ਅਵਸਥਾ ਨੂੰ ਪ੍ਰਾਪਤ ਕਰ ਲੈਂਦੇ ਹਨ। ਭਗਤਾਂ ਦੀ ਜੀਵਨੀ ਵਲ ਝਾਤੀ ਮਾਰੀਏ ਤਾਂ ਸਾਫ ਨਜ਼ਰ ਆਉਂਦਾ ਪਇਆ ਹੈ, ਕਬੀਰ ਜੀ ਦਾ ਨਜ਼ਰ ਆਉਂਦਾ ਪਇਆ ਹੈ , ਫਰੀਦ ਜੀ ਦਾ ਨਜ਼ਰ ਆਉਂਦਾ ਪਇਆ ਹੈ ਕਿ ਇਨ੍ਹਾਂ ਨੇ ਇਥੇ ਜੀਵਨ ਸਵਾਰ ਲਇਆ ਹੈ।

"ਮੰਨੈ ਮਗੁ ਨ ਚਲੈ ਪੰਥੁ ॥"

ਇਸ ਤੁਕ ਦਾ ਪਦ ਛੇਦ ਵਿਚ 'ਨ' ਮਗੁ ਨਾਲੋਂ ਅਲਗ ਕਰ ਦਿਤਾ ਗਇਆ ਹੈ। ਜੇਕਰ "ਮਗੁ ਨ" ਦੀ ਜਗਹ ਇਸਨੂੰ "ਮਗੁਨ" ਪੜ੍ਹਿਆ ਜਾਏ ਤਾਂ ਇਸਦਾ ਭਾਵ ਬਾਕੀ ਤੁਕਾਂ ਦੇ ਮੁਤਾਬਿਕ ਸਹੀ ਬੈਠ ਜਾਵੇਗਾ। ਜਿਹੜਾ ਮਨ ਨਾ ਹੋਣ ਦੀ ਅਵਸਥਾ ਤੇ ਚਲਾ ਗਇਆ ਹੈ ਹੁਣ ਉਹ ਉਸਦੇ ਰੰਗ ਵਿਚ ਮਗਨ ਹੈ। ਔਰ ਉਸਨੂੰ ਹੋਰ ਕੋਈ ਅਲਗ ਰਸਤਾ ਨਹੀਂ ਚਾਹੀਦਾ। ਉਸਨੂੰ ਹੋਰ ਕਿਸੇ ਚੀਜ਼ ਦੀ ਲੋੜ ਹੀ ਨਹੀਂ। ਉਹ ਉਸੇ ਥਾਂ ਤੇ ਰਹੇਗਾ। ਉਸਨੂੰ ਹੋਰ ਕਿਸੇ ਰਸਤੇ ਤੇ ਚਲਣ ਦੀ ਜ਼ਰੂਰਤ ਨਹੀਂ ਹੈ। ਜਿਹੜਾ ਉਥੇ ਪਹੁੰਚ ਗਇਆ ਉਹ ਉਸ ਅਵਸਥਾ ਦੇ ਵਿਚ ਮਗਨ ਰਹੇਗਾ। ਔਰ ਉਹਨੂੰ ਹੋਰ ਕੋਈ ਰਸਤਾ ਭਟਕਾ ਨਹੀਂ ਸਕੇਗਾ। ਉਹ ਉਸੇ ਰਸਤੇ ਤੇ ਚਲਦਾ ਰਹੇਗਾ। ਹੁਣ ਤੁਸੀਂ ਉਹਨੂੰ ਪਿਛਾਂਹ ਨਹੀਂ ਲਿਆ ਸਕਦੇ। ਬਾਕੀ ਅਵਸਥਾਵਾਂ ਤੋਂ ਬੰਦਾ ਫਿਰ ਥਲੇ ਡਿਗ ਸਕਦਾ ਹੈ। ਰਿਧੀਆਂ ਸਿਧੀਆਂ ਤੋਂ ਥਲੇ ਡਿਗ ਸਕਦਾ ਹੈ। ਪਰ ਜਿਸ ਵੇਲੇ ਨੋ ਮਾਂਈਡ (no mind) ਦੀ ਅਵਸਥਾ ਤੇ ਪਹੁੰਚੇਗਾ, ਇਹ ਆਖਿਰੀ ਘਾਟੀ ਹੈ।

"ਮੰਨੈ ਧਰਮ ਸੇਤੀ ਸਨਬੰਧੁ ॥"

ਉਸ ਜੀਵ ਲਈ ਸਿਵਾਏ ਉਸ ਪਰਮ ਅਵਸਥਾ ਤੋਂ ਹੋਰ ਕੋਈ ਚੀਜ਼ ਚੰਗੀ ਨਹੀਂ ਲਗਣੀ। ਉਸਦੀਆਂ ਕਰਮ ਇੰਦਰੀਆਂ ਕੰਮ ਕਰਦੀਆਂ ਹੋਣਗੀਆਂ ਪਰ ਮਨ ਕਰਤਾਰ ਨਾਲ ਜੁੜਿਆ ਹੋਵੇਗਾ। ਅਜੇ ਸਾਡੇ ਹਥ-ਪੈਰ ਗੁਰੂ ਵਲ ਹਨ ਤੇ ਮਨ ਸੰਸਾਰ ਵਲ ਹੈ। ਫਿਰ ਅਵਸਥਾ ਬਦਲਦੀ ਹੈ। ਫਿਰ ਹਥ ਪੈਰ ਸੰਸਾਰ ਵਲ ਹੁੰਦਾ ਹੈ ਪਰ ਸੁਰਤੀ ਸਉਂਦਿਆਂ, ਉਠਦਿਆਂ, ਜਾਗਦਿਆਂ ਬੈਠਦਿਆਂ ਸਾਸ-ਗਿਰਾਸ ਪ੍ਰਮਾਤਮਾ ਵਿਚ

ਡੁਬੀ ਹੁੰਦੀ ਹੈ। ਉਹ ਆਖਿਰੀ ਅਵਸਥਾ ਹੈ, ਉਹ ਆਖਿਰੀ ਘਾਟੀ ਹੈ, ਆਖਰੀ ਮੰਜ਼ਿਲ ਹੈ। ਪਰ ਇਹ ਸਿਰਫ ਉਸੇ ਨੂੰ ਹੀ ਪਤਾ ਹੈ ਜਿਹੜਾ ਉਸ ਅਵਸਥਾ ਤਕ ਪਹੁੰਚਿਆ ਹੈ। ਦੂਜੇ ਸਿਰਫ ਗਲਾਂ ਕਰ ਸਕਦੇ ਹਨ, ਅੰਦਾਜ਼ਾ ਲਗਾ ਸਕਦੇ ਹਨ, ਪਰ ਅਸਲੀਅਤ ਬਹੁਤ ਵਿਰਲਿਆਂ ਕੋਲ ਹੈ। ਕੋਈ ਵਿਰਲਾ ਹੀ ਉੱਥੋਂ ਤਕ ਪਹੁੰਚਦਾ ਹੈ ਜਿਹੜਾ ਕਿ ਮਨ ਨਾ ਹੋਣ ਦੀ ਅਵਸਥਾ ਦਾ ਸਵਾਦ ਮਾਣ ਸਕਦਾ ਹੈ ਕਿਉਂਕਿ ਉਹ ਨਿਰ-ਅੰਜਨ ਅਵਸਥਾ ਹੈ, ਉਹ ਪ੍ਰਮਾਤਮਾ ਨਾਲ ਅਭੇਦ ਹੋਣ ਦੀ ਤਿਆਰੀ ਦੀ ਅਵਸਥਾ ਹੈ। ਜਿਸਨੇ ਇਹ ਸਵਾਦ ਚਖਿਆ ਹੈ, ਸਿਰਫ ਉਹੀ ਇਸਨੂੰ ਸਹੀ ਰੂਪ ਵਿਚ ਜਾਣਦਾ ਹੈ।

"ਮੰਨੈ ਪਾਵਹਿ ਮੋਖੁ ਦੁਆਰੁ ॥ ਮੰਨੈ ਪਰਵਾਰੈ ਸਾਧਾਰੁ ॥
ਮੰਨੈ ਤਰੈ ਤਾਰੇ ਗੁਰੁ ਸਿਖ ॥ ਮੰਨੈ ਨਾਨਕ ਭਵਹਿ ਨ ਭਿਖ ॥ ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥੧੫॥"
(ਮਨ ਨਾ ਹੋਣ ਦੀ ਆਵਸਥਾ ਨੂੰ ਪ੍ਰਾਪਤ ਕਰਨ ਵਾਲੇ ਮੁਕਤੀ ਦਾ ਦਰਵਾਜਾ ਕੂਲ ਜਾਂਦਾ ਹੈ ਅਤੇ ਉਸ ਤੋ ਪ੍ਰਭਾਵਤ ਹੋਕੇ ਕਈ ਜੀਵ ਹੋਰ ਇਸ ਰਸਤੇ ਤੇ ਚਲਣ ਲਗ ਪੈਂਦੇ ਹਨ। ਐਸੇ ਗੁਰਸਿਖ ਕਈਆਂ ਸਿਕਾਂ ਦਦੇ ਭਵਸਾਗਰ ਤੋ ਤਰ ਜਾਣ ਵਿਚ ਸਹਾਇਕ ਹੋ ਜਾਂਦੇ ਹਨ ਅਤੇ ਉਹਨਾ ਨੂੰ ਹੋਰ ਕਿਸੇ ਤਰਾਂ ਦੀ ਵੀ ਭੀਖ (ਭੁਖ) ਨਹੀਂ ਰਹਿ ਜਾਂਦੀ। ਪਰ ਜਿੰਨਾ ਨੇ ਉਹ ਆਨੰਦ ਮਾਣਿਆ ਹੈ ਇਸਦਾ ਅਸਲੀ ਭੇਦ ਉਹ ਹੀ ਜਾਣਦੇ ਹਨ ਕਿ ਉਹ ਨਿਰਲੇਪ ਆਵਸਥਾ ਕੀ ਹੁੰਦੀ ਹੈ)

ਹੁਣ ਬੂੰਦ ਸਾਗਰ ਵਿਚ ਡਿਗਣ ਲਈ ਤਿਆਰ ਹੋ ਚੁਕੀ ਹੈ, ਹੁਣ ਮੁਕਤੀ ਦਾ ਦਰਵਾਜ਼ਾ ਖੁਲ੍ਹ ਗਇਆ ਹੈ, ਬਸ ਛਲਾਂਗ ਲਗਾਉਣੀ ਬਾਕੀ ਬਚੀ ਹੈ। ਹੁਣ ਹੋਰ ਕੁਝ ਵੀ ਕਰਨ ਨੂੰ ਨਹੀਂ ਬਚਿਆ। ਬਸ ਦਰਵਾਜ਼ੇ ਨੂੰ ਪਾਰ ਕਰਨਾ ਹੈ ਅਤੇ ਹਮੇਸ਼ਾ ਲਈ ਸਾਗਰ ਦਾ ਹਿਸਾ ਬਣ ਜਾਣਾ ਹੈ, ਉਹ ਹੈ ਸਚ ਖੰਡ ਦਾ ਵਾਸਾ, ਉਹ ਹੈ ਸਤ ਚਿਤ ਆਨੰਦ ਦੀ ਅਵਸਥਾ।

"ਮੰਨੈ ਪਰਵਾਰੈ ਸਾਧਾਰੁ ॥"

ਜੇਕਰ ਇਸ ਦਾ ਤਰਜਮਾਂ ਇਹ ਕਰ ਲਈਏ ਕਿ ਐਸਾ ਜੀਵ ਦੂਜਿਆਂ ਦਾ ਵੀ ਸੁਧਾਰ ਕਰ ਜਾਂਦਾ ਹੈ ਤਾਂ ਇਸਦਾ ਮਤਲਬ ਇਹ ਹੋਇਆ ਕਿ ਜੇ ਕੁਲ ਦੇ ਵਿਚੋਂ ਇਕ ਬਚਾ ਬ੍ਰਹਮ ਗਿਆਨੀ ਬਣ ਜਾਏ ਤਾਂ ਬਾਕੀ ਪਰਵਾਰ ਦੇ ਸਾਰੇ ਮੈਂਬਰ ਵੀ ਤਰ ਜਾਣਗੇ। ਜੇਕਰ ਬਾਕੀ ਸਾਰੇ ਵੀ ਤਰ ਜਾਣਗੇ ਤਾਂ ਇਸਦਾ ਮਤਲਬ ਇਹ ਹੋਇਆ ਕਿ ਉਨ੍ਹਾਂ ਨੂੰ ਕੁਝ ਵੀ ਕਰਨ ਦੀ ਲੋੜ ਨਹੀਂ ਹੈ। ਕੁਦਰਤ ਵਿਚ ਐਸਾ ਕਦੀ ਨਹੀਂ ਹੋਇਆ। ਇਹ ਕੰਮ ਐਸਾ ਹੈ ਕਿ ਇਹ ਸਭਨੂੰ ਆਪ ਹੀ ਕਰਨਾ ਪੈਂਦਾ ਹੈ। ਇਸਦਾ ਭਾਵ ਇਹ ਨਹੀਂ ਹੋ ਸਕਦਾ। ਆਓ ਇਸਨੂੰ ਜ਼ਰਾ ਧਿਆਨ ਨਾਲ ਵਿਚਾਰੀਏ:

ਅਸੀਂ ਸਾਰੇ ਆਪਣੇ ਕਰਮਾਂ ਦੇ ਬਧੇ ਹੋਏ ਜਨਮ ਲੈਂਦੇ ਹਾਂ। ਅਸਾਂ ਸਭਨੇ ਕਿਸੇ ਕੋਲੋਂ ਕੁਝ ਲੈਣਾ ਹੈ ਅਤੇ ਕਿਸੇ ਦਾ ਕੁਝ ਦੇਣਾ ਹੈ। ਗੁਰਬਾਣੀ ਨੇ ਫੈਸਲਾ ਕੀਤਾ ਹੈ:

"ਕਿਰਤ ਸੰਜੋਗੀ ਭਏ ਇਕਤ੍ਰਾ ਕਰਤੇ ਭੋਗ ਬਿਲਾਸਾ ਹੇ ॥
(ਪੰਨਾ ੧੦੭੨)

ਭਾਵ ਕਿ ਅਸੀਂ ਸਭ ਕਿਰਤ ਸੰਜੋਗ ਦੇ ਬੰਨ੍ਹੇ ਹੋਏ ਇਥੇ ਆਉਂਦੇ ਹਾਂ। ਇਸ ਦੁਨੀਆਂ ਦੇ ਖੇਡ੍ਹ ਦੇ ਵਿਚ ਕਿਸੇ ਕੋਲੋਂ ਕੁਝ ਲੈਣਾ ਸੀ ਅਤੇ ਕਿਸੇ ਨੂੰ ਕੁਝ ਦੇਣਾ ਸੀ, ਇਸ ਕਰਕੇ ਆਏ, ਇਕ ਰਿਸ਼ਤਾ ਬਣ ਗਇਆ। ਜਿਸ ਤਰ੍ਹਾਂ ਦਾ ਲੈਣਾ-ਦੇਣਾ ਹੁੰਦਾ ਹੈ ਉਸੇ ਤਰ੍ਹਾਂ ਦਾ ਰਿਸ਼ਤਾ ਬਣ ਜਾਂਦਾ ਹੈ। ਜਿਹੜੇ ਸਾਰਿਆਂ ਤੋਂ ਨੇੜੇ ਦੇ ਰਿਸ਼ਤੇ ਹਨ ਉਨ੍ਹਾਂ ਤੋਂ ਕੁਝ ਬਹੁਤਾ ਲੈਣਾ ਦੇਣਾ ਹੈ। ਜਿਹੜੇ ਦੂਰ ਦੇ ਰਿਸ਼ਤੇ ਹਨ, ਉਨ੍ਹਾਂ ਕੋਲੋਂ ਕੁਝ ਥੋੜ੍ਹਾ ਲੈਣਾ ਦੇਣਾ ਹੈ ਪਰ ਲੈਣਾ ਦੇਣਾ ਸਾਰਿਆਂ ਦਾ ਹੈ। ਕੁਝ ਵੀ ਐਵੇਂ ਐਕਸੀਡੈਂਟਲ (accidental) ਸਬੰਧ ਨਹੀਂ ਹੈ। ਸਭ ਕੁਝ ਉਸ ਦੇ ਹੁਕਮ ਵਿਚ ਹੋ ਰਿਹਾ ਹੈ। ਸੋ ਹੁਣ ਮਨ ਲਓ ਕਿ ਤੁਸੀਂ ਭਗਤੀ ਕੀਤੀ ਅਤੇ ਮੈਂ ਤੁਹਾਡਾ ਕੁਝ ਦੇਣਾ ਸੀ। ਤੁਸੀਂ ਭਗਤੀ ਕਰ ਕੇ ਆਜ਼ਾਦ ਹੋ ਗਏ। ਜਦੋਂ ਤੁਸੀਂ ਅਜ਼ਾਦ ਹੋ ਗਏ ਤਾਂ ਜਿਹੜਾ ਮੈਂ ਤੁਹਾਨੂੰ ਦੇਣਾ ਸੀ ਉਸਦਾ ਆਟੋਮੈਟਕਲੀ (automatically) ਛੁਟਕਾਰਾ ਹੋ ਗਇਆ। ਹੁਣ ਮੈਂ ਤੁਹਾਡੇ ਕਰਕੇ ਬਧਾ ਹੋਇਆ ਇਥੇ ਨਹੀਂ ਆਵਾਂਗਾ। ਕਿਸੇ ਹੋਰ ਦਾ ਲੈਣਾ-ਦੇਣਾ ਕਰਕੇ ਬਧਾ ਜ਼ਰੂਰ ਹਾਂ। ਇਸੇਤਰ੍ਹਾਂ ਜਿਹਨਾਂ ਨੇ ਵੀ ਤੁਹਾਡਾ ਲੈਣਾ ਦੇਣਾ ਸੀ ਉਹਨਾਂ ਦਾ ਤੁਹਾਡੇ ਨਾਲੋਂ ਬਿਨਾਂ ਕਿਸੇ ਮਿਹਨਤ ਕੀਤਿਆਂ ਹੀ ਬੰਧਨ ਟੁਟ ਗਇਆ ਕਿਉਂਕਿ ਤੁਸੀਂ ਅਜ਼ਾਦ ਹੋ ਗਏ ਹੋ। ਉਹ ਆਪ ਵੈਸੇ ਜ਼ਿੰਦਗੀ ਤੋਂ ਅਜ਼ਾਦ ਨਹੀਂ ਹੋਏ, ਉਹ ਸਿਰਫ ਤੁਹਾਡੇ ਬੰਧਨ ਤੋਂ ਆਜ਼ਾਦ ਹੋ ਗਏ ਹਨ। ਹੁਣ ਉਹ ਤੁਹਾਡੇ ਕਰਕੇ ਵਾਪਸ ਨਹੀਂ ਆਉਣਗੇ, ਹੋਰ ਕਿਸੇ ਕਰਕੇ ਆਉਣ ਤਾਂ ਅਲਗ ਗਲ ਹੈ। ਜਿਤਨਾ ਵੀ ਪਰੀਵਾਰ ਦਾ, ਸਮਾਜ ਦਾ, ਸੰਸਾਰ ਦਾ ਜੋ ਵੀ ਪਹਿਲਾਂ ਕੁਝ ਲੈਣ ਦੇਣ ਦਾ ਲਿੰਕ (link) ਬਣਿਆ ਹੋਇਆ ਸੀ ਉਹ ਖ਼ਤਮ ਹੋ ਜਾਂਦਾ ਹੈ ਕਿਉਂਕਿ ਬੂੰਦ ਸਾਗਰ ਵਿਚ ਡਿਗ ਪਈ ਹੈ। ਉਹ ਦੁਬਾਰਾ ਵਾਪਸ ਖਿਚ ਨਹੀਂ ਪਾ ਸਕਦੀ। ਇਸ ਘਟਨਾ ਦਾ ਗੁਰਬਾਣੀ ਨੇ ਇਸ ਤੁਕ ਵਿਚ ਇਸ਼ਾਰਾ ਕੀਤਾ ਲਗਦਾ ਹੈ।
"ਮੰਨੈ ਤਰੈ ਤਾਰੇ ਗੁਰੁ ਸਿਖ ॥"

ਜਿਸਤਰ੍ਹਾਂ ਕਿ ਪਹਿਲਾਂ ਦਸ ਆਏ ਹਾਂ ਕਿ ਗੁਰੂ ਇਹ ਕੁਰਬਾਨੀ ਕਰ ਸਕਦਾ ਹੈ ਕਿ ਉਹ ਬੂੰਦ ਸਾਗਰ ਵਿਚ ਡਿਗਣ ਤੋਂ ਪਹਿਲਾਂ ਥੋੜੀ ਦੇਰ ਲਈ ਰੁਕ ਜਾਏ। ਬ੍ਰਹਮ ਗਿਆਨੀ ਪਿਛੇ ਰਹਿ ਕੇ ਉਹ ਆਪਣੇ ਆਪ ਨੂੰ ਕੁਝ ਦੇਰ ਲਈ ਰੋਕਦੇ ਹਨ। ਸੰਸਾਰ ਉਤੇ ਤਰਸ ਖਾਂਦਿਆਂ ਹੋਇਆਂ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਰਗੀਆਂ ਭੇਟਾਵਾਂ ਦੇਕੇ ਜਾਂਦੇ ਹਨ। ਸੰਸਾਰ ਲਈ ਜੁਗਤੀ ਦਰਜ ਕਰ ਦਿਤੀ ਹੈ। ਜੋ ਵੀ ਚਾਹੇ ਉਸ ਵਿਧੀ ਨੂੰ ਸਮਝਕੇ ਵਰਤ ਸਕਦਾ ਹੈ ਅਤੇ ਮਨ ਨਾ ਹੋਣ ਦੀ ਅਵਸਥਾ ਨੂੰ ਪ੍ਰਾਪਤ ਕਰ ਸਕਦਾ ਹੈ।

ਮੰਨੈ ਨਾਨਕ ਭਵਹਿ ਨ ਭਿਖ ॥ ਐਸਾ ਨਾਮੁ ਨਿਰੰਜਨੁ ਹੋਇ ॥
ਜੇ ਕੋ ਮੰਨਿ ਜਾਣੈ ਮਨਿ ਕੋਇ ॥੧੫॥

ਹੁਣ ਨਾਂ ਕੋਈ ਦੇਣ ਵਾਲਾ ਹੈ, ਨਾ ਕੋਈ ਲੈਣ ਵਾਲਾ ਹੈ, ਕਿਉਂਕਿ ਮਨ ਹੈ ਹੀ ਨਹੀਂ। ਨਾ ਕੋਈ ਮੰਗਣ ਵਾਲਾ, ਨਾ ਕੋਈ ਦਾਤਾ, ਨਾ ਕੋਈ ਲੈਣ ਵਾਲਾ, ਨਾ ਕੋਈ ਦੇਣ ਵਾਲਾ। ਤੇ ਭਿਖਿਆ ਵਾਲੀ ਗਲ, ਦਾਤੇ ਵਾਲੀ ਗਲ ਕੋਈ ਹੈ ਹੀ ਨਹੀਂ। ਪਰ ਇਹ ਕਿਸਨੂੰ ਪਤਾ ਲਗਦਾ ਹੈ? ਇਹ ਸਿਰਫ ਉਸੇ ਨੂੰ ਹੀ ਪਤਾ ਹੈ ਜਿਹੜਾ ਉਸ ਅਵਸਥਾ ਤਕ ਪਹੁੰਚਿਆ ਹੈ। ਦੂਜੇ ਸਿਰਫ ਗਲਾਂ ਕਰ ਸਕਦੇ ਹਨ, ਅੰਦਾਜ਼ਾ ਲਗਾ ਸਕਦੇ ਹਨ, ਪਰ ਅਸਲੀਅਤ ਬਹੁਤ ਵਿਰਲਿਆ ਕੋਲ ਹੈ। ਕੋਈ ਵਿਰਲਾ ਹੀ ਉੱਥੋਂ ਤਕ ਪਹੁੰਚਦਾ ਹੈ ਜਿਹੜਾ ਕਿ ਮਨ ਨਾ ਹੋਣ ਦੀ ਅਵਸਥਾ ਦਾ ਸਵਾਦ ਮਾਣ ਸਕਦਾ ਹੈ ਕਿਉਂਕਿ ਉਹ ਨਿਰ-ਅੰਜਨ ਅਵਸਥਾ ਹੈ, ਉਹ ਪ੍ਰਮਾਤਮਾ ਨਾਲ ਅਭੇਦ ਹੋਣ ਦੀ ਤਿਆਰੀ ਦੀ ਅਵਸਥਾ ਹੈ। ਜਿਸਨੇ ਇਹ ਸਵਾਦ ਚਖਿਆ ਹੈ, ਸਿਰਫ ਉਹੀ ਇਸਨੂੰ ਸਹੀ ਰੂਪ ਵਿਚ ਜਾਣਦਾ ਹੈ।

# (ਅੰਕ ੧੬)

ਪੰਚ ਪਰਵਾਣ ਪੰਚ ਪਰਧਾਨੁ ॥ ਪੰਚੇ ਪਾਵਹਿ ਦਰਗਹਿ ਮਾਨੁ ॥ ਪੰਚੇ ਸੋਹਹਿ ਦਰਿ ਰਾਜਾਨੁ ॥ ਪੰਚਾ ਕਾ ਗੁਰੁ ਏਕੁ ਧਿਆਨੁ ॥ ਜੇ ਕੋ ਕਹੈ ਕਰੈ ਵੀਚਾਰੁ ॥ ਕਰਤੇ ਕੈ ਕਰਣੈ ਨਾਹੀ ਸੁਮਾਰੁ ॥ ਧੌਲੁ ਧਰਮੁ ਦਇਆ ਕਾ ਪੂਤੁ ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥ ਜੇ ਕੋ ਬੁਝੈ ਹੋਵੈ ਸਚਿਆਰੁ ॥ ਧਵਲੈ ਉਪਰਿ ਕੇਤਾ ਭਾਰੁ ॥ ਧਰਤੀ ਹੋਰੁ ਪਰੈ ਹੋਰੁ ਹੋਰੁ ॥ ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥ ਜੀਅ ਜਾਤਿ ਰੰਗਾ ਕੇ ਨਾਵ ॥ ਸਭਨਾ ਲਿਖਿਆ ਵੁੜੀ ਕਲਾਮ ॥ ਏਹੁ ਲੇਖਾ ਲਿਖਿ ਜਾਣੈ ਕੋਇ ॥ ਲੇਖਾ ਲਿਖਿਆ ਕੇਤਾ ਹੋਇ ॥ ਕੇਤਾ ਤਾਣੁ ਸੁਆਲਿਹੁ ਰੂਪੁ ॥ ਕੇਤੀ ਦਾਤਿ ਜਾਣੈ ਕੌਣੁ ਕੂਤੁ ॥ ਕੀਤਾ ਪਸਾਉ ਏਕੋ ਕਵਾਉ ॥ ਤਿਸ ਤੇ ਹੋਏ ਲਖ ਦਰੀਆਉ ॥ ਕੁਦਰਤਿ ਕਵਣ ਕਹਾ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥ ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥੧੬॥
(ਜੋ ਜੀਵ ਮੁਕਤੀ ਦੇ ਦਵਾਰ ਤਕ ਪਹੁੰਚ ਜਾਂਦੇ ਹਨ ਉਹ ਮਾਨੋ ਸਭ ਜੀਵਾਂ ਵਿਚੋ ਪ੍ਰਮੁਖ ਹੋ ਗਏ ਹਨ, ਉਹਨਾਂ ਦੀਆਂ ਪੰਜੇ ਕਰਮ ਇੰਦਰੀਆਂ ਅਤੇ ਪੰਜੇ ਗਿਆਨ ਇੰਦਰੀਆਂ ਪ੍ਰਭੂ ਦੀ ਲਗਾਈ ਹੋਈ ਡਿਊਟੀ ਨੂੰ ਪੂਰਾ ਕਰਕੇ ਸਿਰਮੋਰ ਹੋ ਗਈਆਂ ਹਨ। ਉਹਨਾ ਦੀਆਂ ਸ਼ਰੁਤੀਆਂ ਉਸਦੀ ਦਰਗਹ ਵਿਚ ਸਤਕਾਰ ਦੀਆਂ ਪਾਤਰ ਬਣ ਗਈਆਂ ਹਨ ਕਿਉਕਿ ਉਹ ਉਸ ਪ੍ਰਭੂ ਦੇ ਧਿਆਨ ਵਿਚ ਇਕ ਹੋ ਗਈਆਂ ਹਨ। ਐਸੀ ਆਵਸਥਾ ਬਾਰੇ ਦੁਨਿਆਵੀ ਸ਼ਬਦਾ ਵਿਚ ਕੋਈ ਵਿਚਾਰ ਨਹੀਂ ਕੀਤੀ ਜਾ ਸਕਦੀ। ਇਹ ਸਭ ਕੁਝ ਜਿਸਨੇ ਬਣਾਇਆ ਹੈ ਉਸਦੀ ਕੋਈ ਸਾਰ ਨਹੀ ਲੈ ਸਕਦਾ। ਇਹ ਸਾਰੀ ਧਰਤੀ ਇਕ ਧਰਮਸਾਲ ਵਾਂਗੂ ਉਸਦੇ ਬਣਾਏ ਹੋਏ ਧਾਰਮਿਕ ਨਿਯਮ ਨਾਲ ਚਲ ਰਹੀ ਹੈ। ਕਿਉਂਕਿ ਹਰ ਧਾਰਮਿਕ ਨਿਯਮ ਦਇਆ ਵਿਚੋ ਜਨਮਦਾ ਹੈ, ਤਾਂ ਇੰਞ ਸਮਝ ਲਉ ਕਿ ਦਇਆ ਧਰਮ ਦੀ ਮਾਂ ਹੈ ਜੋ ਕਿ ਇਸ ਨੂੰ ਸੰਤੋਖ ਦੀ ਲੜੀ ਨਾਲ ਬੰਨਕੇ ਸੰਭਾਲਦੀ ਹੈ। ਜਿਸਨੇ ਇਹ ਬੁਝਾਰਤ ਸਹੀ ਰੂਪ ਵਿਚ ਬੁਝ ਲਈ ਹੈ ਕਿ ਇਹ ਸਾਰੀ ਕਾਇਨਾਤ (ਧਰਤੀ) ਕਿਸ ਆਸਰੇ ਤੇ ਖੜੀ ਹੈ ਉਹੀ ਉਸਦੀਆਂ ਨਿਗਾਹਾਂ ਵਿਚ ਸਚਾ ਬਣ ਸਕਦਾ ਹੈ। ਇਹ ਤਾਂ ਸਭ ਜਾਣਦੇ ਹਨ ਕਿ ਅਨੇਕਾਂ ਹੀ ਧਰਤੀਆਂ ਹਨ, ਸੋ ਜੇਕਰ ਇਕ ਧਰਤੀ ਨੂੰ ਚੁਕਕੇ ਰਖਣ ਵਾਲੀ ਕੋਈ ਸ਼ਕਤੀ (ਧੌਲਾ ਬਲਦ) ਹੋਵੇ ਵੀ ਤਾਂ ਫਿਰ ਉਸ ਸ਼ਕਤੀ ਨੂੰ ਕਉਣ ਚੁਕੇਗਾ? ਉਸਦੀਆਂ ਬਣਾਈਆਂ ਹੋਈਆਂ ਅਨੇਕਾਂ ਹੀ ਵੰਨਗੀਆਂ ਅਤੇ ਨਾਵਾਂ ਵਾਲੀਆਂ ਸ੍ਰਿਸ਼ਟੀਆਂ ਹਨ। ਇਸ ਬਾਰੇ ਬਹੁਤ ਸਾਰਿਆਂ ਨੇ ਲਿਖਣ ਦਾ ਉਪਰਾਲਾ ਕੀਤਾ ਹੈ ਪਰ ਇਹ ਤਾਂ ਹੀ ਹੋਵੇ ਜੇਕਰ ਇਹ ਸ਼ਬਦਾਂ ਵਿਚ ਪਕੜੀ ਜਾ ਸਕਣ ਵਾਲੀ ਗਲ ਹੋਵੇ। ਉਸਦੀ ਸ਼ਕਤੀ, ਉਸਦੇ ਬਣਾਏ ਹੋਏ ਅਨੇਕ ਰੂਪ ਅਤੇ ਉਸਦੀਆਂ ਦਾਤਾਂ ਨੂੰ ਬਿਆਨ ਕਰਨ ਦੀ ਕਿਸੇ ਪਾਸ ਹਿੰਮਤ ਨਹੀਂ ਹੈ। ਉਸਦੇ ਇਕ ਸ਼ਬਦ ਵਿਚੋਂ ਇਹ ਸਾਰੀ ਕਾਇਨਾਤ ਪ੍ਰਗਟ ਹੋਈ ਹੈ ਅਤੇ ਉਸਦੇ ਇਕ ਬੋਲ ਸਦਕਾ ਅਨੇਕਾਂ ਦਰੀਆਵਾਂ ਦੇ ਵਹਿਣ ਚਲ ਪਏ ਹਨ। ਉਸਦੀ ਸਾਰੀ ਕੁਦਰਤ ਦੀ ਵਿਚਾਰ ਕੀਤੀ ਹੀ ਨਹੀਂ ਜਾ ਸਕਦੀ। ਉਹ ਇਤਨਾ ਮਹਾਨ ਹੈ ਕਿ ਉਸਤੋਂ ਤਾਂ ਵਾਰੀ ਵੀ ਨਹੀਂ ਜਾਇਆ ਜਾ ਸਕਦਾ। ਤਾਂ ਤੇ ਜੋ ਸਦਾ ਹੀ ਰਹਿਣ ਵਾਲਾ ਹੈ ਉਹ ਜੋ ਵੀ ਕਰਦਾ ਹੈ ਉਸਨੂੰ ਖਿੜੇ ਮਥੇ ਪ੍ਰਵਾਣ ਕਰ ਲੈਣਾ ਹੀ ਭਲਾ ਹੈ।)

ਪਿਛੇ ਗੁਰਬਾਣੀ ਇਸ਼ਾਰਾ ਕਰ ਚੁਕੀ ਹੈ ਕਿ ਜਿਨ੍ਹਾਂ ਨੇ ਸਹੀ ਸੁਣਨਾ ਸਿਖਿਆ (mindful listening), ਅਭਿਆਸ ਕੀਤਾ, ਕਮਾਈ ਕੀਤੀ, ਅਤੇ ਘਾਲਣਾ ਘਾਲੀ ਉਹਨਾਂ ਦਾ ਮਨ ਇਕਾਗਰ ਹੋ ਗਿਆ। ਜਿਨ੍ਹਾਂ ਦਾ ਮਨ ਇਕਾਗਰ ਹੋ ਗਿਆ ਉਹ ਅਗਲੀ ਮੰਜ਼ਿਲ (stage) ਤੇ ਜਾਣ ਲਈ ਤਿਆਰ ਹੋ ਗਏ, ਜਿਥੇ ਬਿਲਕੁਲ ਮਨ ਨਹੀਂ ਹੁੰਦਾ। ਜਿਥੇ ਮੁਕਤੀ ਦੇ ਦੁਆਰੇ ਦੀ ਝਲਕ ਮਿਲਦੀ ਹੈ ਉਸ ਅਵਸਥਾ ਨੂੰ ਪ੍ਰਾਪਤ ਹੋ ਗਏ। ਅਗਲੇ ਚਾਰ ਅੰਕ ਕਾਦਰ ਅਤੇ ਕੁਦਰਤ ਦੇ ਖੇਲ੍ਹ ਨਾਲ ਸਬੰਧ ਰਖਦੇ ਹਨ ਅਤੇ ਉਹ ਇਸ ਨਤੀਜੇ ਵਲ ਇਸ਼ਾਰਾ ਕਰਦੇ ਹਨ:

"ਕੁਦਰਤਿ ਕਵਣ ਕਹਾ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥"

ਇਹਨਾਂ ਤੁਕਾਂ ਦੀ ਗਹਿਰਾਈ ਵਿਚ ਜਾਣ ਤੋਂ ਪਹਿਲਾਂ ਇਹ ਸਮਝਣ ਦੀ ਕੋਸ਼ਿਸ ਕਰਨੀ ਹੈ ਕਿ ਇਹਨਾਂ ਦਾ ਪਹਿਲੀਆਂ ਤੁਕਾਂ ਨਾਲ ਕੀ ਸਬੰਧ ਹੈ। ਸਰਸਰੀ ਨਿਗਾਹ ਨਾਲ ਵੇਖਣ ਜਾਂ ਪੜ੍ਹਨ ਨਾਲ ਇਹ ਜਲਦੀ ਸਮਝ ਵਿਚ ਆਉਣ ਵਾਲੀ ਗਲ ਨਹੀਂ ਹੈ। ਇਸ ਅੰਕ ਦੇ ਆਰੰਭ ਦੀਆਂ ਤੁਕਾਂ ਹਨ:

"ਪੰਚ ਪਰਵਾਣ ਪੰਚ ਪਰਧਾਨੁ ॥ ਪੰਚੇ ਪਾਵਹਿ ਦਰਗਹਿ ਮਾਨੁ ॥
ਪੰਚੇ ਸੋਹਹਿ ਦਰਿ ਰਾਜਾਨੁ ॥ ਪੰਚਾ ਕਾ ਗੁਰੁ ਏਕੁ ਧਿਆਨੁ ॥"

ਭਾਵ ਕਿ ਉਹ ਜੀਵ ਇਸਤਰੀਆਂ ਜਿਹਨਾਂ ਨੂੰ ਮੁਕਤੀ ਦਾ ਦੁਆਰਾ ਨਜ਼ਰ ਆਇਆ (੧੫ਵਾਂ ਅੰਕ - ਮੰਨੈ ਪਾਵਹਿ ਮੋਖੁ ਦੁਆਰੁ ॥) ਉਹ ਪ੍ਰਭੂ ਦੇ, ਪਰਮੇਸ਼ਵਰ ਦੇ, ਪਤੀ ਦੇ ਚਰਨਾਂ ਵਿਚ ਪਰਵਾਨ ਹੋਏ। ਉਹਨਾਂ ਦੀਆਂ ਕਰਮ-ਇੰਦਰੀਆਂ ਅਤੇ ਗਿਆਨ ਇੰਦਰੀਆਂ, ਸਾਰੀਆਂ ਹੀ ਟਿਕਾਉ ਵਿਚ ਆ ਗਈਆਂ। ਇਸਦਾ ਬਾਹਰਲੀ ਕੁਦਰਤ ਨਾਲ ਕੋਈ ਸਬੰਧ ਨਹੀਂ ਹੈ। ਇਹ ਸਭ ਅੰਦਰ ਦੀ ਖੇਡ੍ਹ ਹੈ। ਇਸੇ ਕਰਕੇ ਇਤਨਾ ਇਸ਼ਾਰਾ ਕਰਕੇ ਅਗੇ ਕੁਦਰਤ ਦੇ ਬਾਰੇ ਵਿਚਾਰ ਸ਼ੁਰੂ ਹੋਏ ਹਨ। ਗੁਰਬਾਣੀ ਨੇ ਬਹੁਤ ਜਗਹ ਇਸ਼ਾਰਾ ਕੀਤਾ ਹੈ ਕਿ ਕੁਦਰਤ ਦੇ ਗਿਆਨ ਵਿਚ ਇਨਸਾਨ ਦਾ ਗਵਾਚ ਜਾਣਾ ਕੋਈ ਬਹੁਤ ਵਧੀਆ ਕੰਮ ਨਹੀਂ ਹੈ। ਅਗਰ ਕੁਦਰਤ ਦਾ ਪਤਾ ਲਗ ਵੀ ਜਾਏ ਕਿ ਇਹ ਕਿਤਨੀ ਵਡੀ ਹੈ, ਇਹ ਕਦੋਂ ਬਣੀ, ਇਸਦਾ ਫੈਲਾਵ ਕਿਤਨਾ ਹੈ, ਇਸਦੀ ਹਦ ਕਿਤਨੀ ਹੈ, ਤਾਂ ਇਸ ਨਾਲ ਜੀਵਨ ਦਾ ਕੋਈ ਸੁਧਾਰ ਨਹੀਂ ਹੁੰਦਾ। ਤੁਸੀਂ ਆਪਣੇ ਮਨ ਨਾਲ ਝਾਤੀ ਮਾਰ ਕੇ ਵੇਖੋ, ਅਗਰ ਤੁਹਾਨੂੰ ਕੋਈ ਦਸ ਦੇਵੇ ਕਿ ਇਤਨੇ ਕਰੋੜ ਜਗਤ ਹਨ, ਇਤਨੇ ਕਰੋੜ ਸਿਤਾਰੇ ਹਨ, ਇਤਨੀਆਂ ਧਰਤੀਆਂ ਹਨ, ਇਸ ਧਰਤੀ ਨੂੰ ਬਣੇ ਅਜ ਤਕ ਇਤਨੇ ਲਖ ਸਾਲ ਹੋ ਗਏ ਹਨ, ਤਾਂ ਹੁਣ ਇਸ ਸਾਰੇ ਗਿਆਨ ਦਾ ਤੁਸੀਂ ਕੀ ਕਰ ਸਕਦੇ ਹੋ। ਇਸ ਨਾਲ

ਤੁਹਾਡੇ ਆਪਣੇ ਜੀਵਨ ਵਿਚ ਕੀ ਤਬਦੀਲੀ ਆਵੇਗੀ? ਗੁਰਬਾਣੀ ਦਾ ਇਸ਼ਾਰਾ ਹੈ ਕਿ ਇਸ ਕਾਇਨਾਤ ਦੀ ਸ਼ੁਰੂਆਤ ਦਾ ਕੋਈ ਪਤਾ ਨਹੀਂ ਹੈ, ਨਾਂ ਕੋਈ ਆਦਿ ਹੈ, ਨਾਂ ਕੋਈ ਮਧ ਹੈ, ਨਾਂ ਕੋਈ ਅੰਤ ਹੈ। ਇਹ ਸਾਰਾ ਕੰਮ ਖ਼ਤਮ ਨਹੀਂ ਹੋ ਗਇਆ, ਉਹ ਹੁਣ ਵੀ ਚਲ ਰਿਹਾ ਹੈ, ਅਜ ਵੀ ਚਲ ਰਿਹਾ ਹੈ। ਕਾਇਨਾਤ (Creation, Creativity) ਕਦੀ ਖ਼ਤਮ ਨਹੀਂ ਹੁੰਦੀ, ਹੋ ਨਹੀਂ ਸਕਦੀ ਕਿਉਂਕਿ ਜੇ ਖ਼ਤਮ ਹੋ ਗਈ ਤਾਂ ਇਸਦਾ ਮਤਲਬ ਹੈ ਕਿ ਉਹ limited ਹੋ ਗਈ ਪਰ ਉਹ unlimited ਹੈ, ਉਸਨੂੰ Boundary ਨਹੀਂ ਲਗਾਈ ਜਾ ਸਕਦੀ। ਇਸੇ ਕਰਕੇ ਇਸ਼ਾਰਾ ਕੀਤਾ ਗਇਆ ਹੈ, ''ਇਹ ਲੇਖਾ ਲਿਖ ਜਾਣੈ ਕੋਇ, ਲੇਖਾ ਲਿਖਿਆ ਕੇਤਾ ਹੋਏ।'' ਇਸਦਾ ਹਿਸਾਬ ਕਿਤਾਬ ਲਿਖਿਆ ਨਹੀਂ ਜਾ ਸਕਦਾ। ਇਸਨੂੰ ਸਮਝਿਆ ਹੀ ਨਹੀਂ ਜਾ ਸਕਦਾ। ਅਗਰ ਇਹ ਸਮਝਿਆ ਜਾ ਵੀ ਸਕੇ ਤਾਂ ਉਹਨਾਂ ਆਂਕੜਿਆਂ ਦਾ ਕੀ ਕਰੋਗੇ। ਉਸ ਗਿਣਤੀ ਦਾ ਤੁਸੀਂ ਕੀ ਫਾਇਦਾ ਉਠਾ ਸਕਦੇ ਹੋ ਕਿ ਦਸ ਹਜ਼ਾਰ ਸਿਤਾਰੇ ਹਨ ਪੰਜਾਹ ਹਜ਼ਾਰ ਧਰਤੀਆਂ ਹਨ, ਦਸ ਕਰੋੜ ਬੰਦੇ ਹਨ ਆਦਿ, ਇਸ ਜਾਨਕਾਰੀ ਦਾ ਕੀ ਕਰ ਸਕਦੇ ਹੋ? ਇਸ ਕਰਕੇ ਜੀਵਨ ਨੂੰ ਇਸ ਪਾਸੇ ਲਗਾਉਣ ਦਾ ਕੋਈ ਫਾਇਦਾ ਨਹੀਂ। ਇਸ ਧਰਤੀ ਤੇ ਸਭ ਤੋਂ ਜ਼ਿਆਦਾ ਕੁਦਰਤ ਦਾ ਅਧਿਐਨ ਕਰਨ ਵਾਲਾ ਬ੍ਰਹਮਾ ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਬਾਣੀ ਵਿਚ ਉਸਦਾ ਜ਼ਿਕਰ ਹੈ ਕਿ ਬ੍ਰਹਮਾ ਨੇ ਆਪਣੀ ਸਾਰੀ ਜ਼ਿੰਦਗੀ, ਉਸਦੀ ਕੋਈ ਦਸ ਹਜ਼ਾਰ ਸਾਲ ਉਮਰ ਕਹੀ ਜਾਂਦੀ ਹੈ, ਸਿਵਾਏ ਕੁਦਰਤ ਦੀ ਖੋਜ (study) ਦੇ ਉਸਨੇ ਹੋਰ ਕੁਝ ਨਹੀਂ ਕੀਤਾ। ਤੇ ਬਾਣੀ ਨੇ ਐਸੀ ਜੀਵਨੀ ਬਾਰੇ ਇਹ ਫੈਸਲਾ ਦਿਤਾ,

''ਸਨਕ ਸਨੰਦ ਅੰਤੁ ਨਹੀਂ ਪਾਇਆ ॥
ਬੇਦ ਪੜ੍ਹੇ ਪੜਿ ਬ੍ਰਹਮੇ ਜਨਮੁ ਗਵਾਇਆ ॥੧॥'' (ਪੰਨਾ ੪੭੮)

ਬ੍ਰਹਮਾ ਆਪਣਾ ਜਨਮ ਬਰਬਾਦ ਕਰਕੇ ਚਲਾ ਗਿਆ। ਕੁਦਰਤ ਦੀ study ਕਰਦਾ ਰਿਹਾ। ਕਾਦਰ ਵਲ ਨਹੀਂ ਵੇਖਿਆ। ਕਾਦਰ ਦੇ ਨਾਲ ਅਭੇਦ ਹੋਇਆ ਜਾ ਸਕਦਾ ਹੈ, ਕਾਦਰ ਨੂੰ ਸਮਝਿਆ ਨਹੀਂ ਜਾ ਸਕਦਾ। ਉਸਨੇ ਇਹ ਕੋਸ਼ਿਸ਼ ਕੀਤੀ ਹੀ ਨਹੀਂ। ਗੁਰਸਿਖ ਨੂੰ ਇਸ ਪਾਸੇ ਜਾਣ ਦੀ ਲੋੜ ਹੀ ਨਹੀਂ। ਕੁਦਰਤ ਬਾਰੇ ਬਹਿਸਾਂ ਕਰਨ ਦਾ ਕੋਈ ਫਾਇਦਾ ਹੀ ਨਹੀਂ। ਇਥੇ ਇਹ ਖਿਆਲ ਰਖਣ ਦੀ ਜ਼ਰੂਰਤ ਹੈ ਕਿ ਗੁਰਬਾਣੀ ਐਵੇਂ ਇਧਰੋ ਉਧਰੋਂ ਟਾਂਵੇ ਟਾਂਵੇ ਵਿਚਾਰ ਨਹੀਂ ਪੇਸ਼ ਕਰ ਰਹੀ, ਇਹ ਇਕ ਲੜੀ ਵਿਚ ਪਰੋਏ ਹੋਏ ਹੀਰਿਆਂ ਦੀ ਮਾਲਾ ਵਾਂਗੂੰ ਹੈ।

''ਕੀਤਾ ਪਸਾਉ ਏਕੋ ਕਵਾਉ ॥ ਤਿਸ ਤੇ ਹੋਏ ਲਖ ਦਰੀਆਉ ॥''

ਕਵਾਓ ਦਾ ਮਤਲਬ ਹੈ ਕੂਣਾ, ਬੋਲਣਾ। ਠੇਠ ਪੰਜਾਬੀ ਦਾ ਅਖਰ ਹੈ ਕਿ ਤੂੰ ਕੂੰਦਾ ਕਿਉਂ ਨਹੀਂ? ਭਾਵ ਬੋਲਦਾ ਕਿਉਂ ਨਹੀਂ? ਜਿਵੇਂ ਈਸਾਈ ਮਤ ਨੇ ਮੰਨਿਆਂ ਹੈ, ਇਹ ਛੇ ਦਿਨਾਂ ਵਿਚ ਦੁਨੀਆਂ ਬਣਾਉਣ ਵਾਲੀ ਗਲ ਨਹੀਂ ਹੈ। ਇਹ ਸਾਰਾ ਫੈਲਾਉ ਉਸਦੀ ਇਕ ਅਵਾਜ਼ ਨਾਲ ਹੋਇਆ ਹੈ। ਏਸ ਚੀਜ਼ ਨੂੰ ਅਜ ਵਿਗਿਆਨ (Big Bang Theory) ਕਹਿੰਦਾ ਹੈ। ਇਕ ਬਹੁਤ ਵਡਾ ਧਮਾਕਾ ਹੋਇਆ, ਧਰਤੀ ਬਣ ਗਈ, ਅਸਮਾਨ ਬਣ ਗਏ। ਇਸਲਾਮ ਕਹਿੰਦਾ ਹੈ, ਅਲਹਾ ਤਾਲਾ ਨੇ ਕਿਹਾ 'ਕੁਨ' ਭਾਵ 'ਹੋ ਜਾ' ਅਤੇ ਉਸਦੇ ਇਸ ਇਕ ਹੁਕਮ ਦਾ ਸਦਕਾ ਸਭ ਕੁਝ ਬਣ ਗਇਆ। ਇਹ ਸਾਰੀ ਜੋ ਕਾਇਨਾਤ ਹੈ, ਉਸਦੇ ਸ਼ਬਦ ਵਿਚੋਂ ਨਿਕਲੀ ਹੈ, ਉਸਦੀ ਆਵਾਜ਼ (sound) ਵਿਚੋਂ ਨਿਕਲੀ ਹੈ। ਸਾਡਾ ਫਰਜ਼ ਹੈ ਕਿ ਅਸੀਂ ਇਸ ਭਾਵਨਾ ਵਿਚ ਆ ਜਾਈਏ:

''ਜੋ ਤੁਧੁ ਭਾਵੈ ਸਾਈ ਭਲੀ ਕਾਰ ॥''

ਤੂੰ ਏਸ ਅਵਸਥਾ ਵਿਚ ਆ ਜਾ ਕਿ ਜੋ ਕੀਤਾ ਹੈ ਸੋ ਵਾਹ-ਵਾਹ, ਜੋ ਕਰ ਰਹਿਆ ਹੈਂ ਸੋ ਵਾਹ-ਵਾਹ, ਜੋ ਕਰੇਂਗਾ ਸੋ ਵਾਹ-ਵਾਹ। ਜਿਹੜੇ ਇਸ ਅਵਸਥਾ ਵਿਚ ਪਹੁੰਚੇ ਹਨ ਉਹਨਾਂ ਨੇਂ ਸਹੀ ਸੁਣਿਆਂ, ਸਹੀ ਮੰਨਨ ਕੀਤਾ ਅਤੇ ਉਹਨਾਂ ਲਈ ਮੁਕਤੀ ਦਾ ਦਵਾਰ ਖੁਲ੍ਹ ਗਇਆ। ਉਸ ਦਰ ਉਤੇ ਜੋ ਹੋਇਆ ਉਸ ਵਲ ਇਸ਼ਾਰਾ ਅਗਲੇ ਅੰਕ ਦੀਆਂ ਮੁਢਲੀਆਂ ਤੁਕਾਂ ਵਿਚ ਹੈ:

ਪੰਚ ਪਰਵਾਣ ਪੰਚ ਪਰਧਾਨੁ ॥ ਪੰਚੇ ਪਾਵਹਿ ਦਰਗਹਿ ਮਾਨੁ ॥ ਪੰਚੇ ਸੋਹਹਿ ਦਰਿ ਰਾਜਾਨੁ ॥ ਪੰਚਾ ਕਾ ਗੁਰੁ ਏਕੁ ਧਿਆਨੁ ॥

ਅਖਰ "ਪੰਚ" ਦੇ ਦੋ ਖਾਸ ਭਾਵ ਹਨ। ਪੰਜਾਬ ਦੇ ਪਿੰਡਾਂ ਵਿਚ ਆਪਸ ਵਿਚ ਦੇ ਗਿਲੇ, ਸ਼ਿਕਵੇ, ਸ਼ਕਾਇਤਾਂ, ਝਗੜੇ ਆਦਿ ਦਾ ਫੈਸਲਾ ਕਰਨ ਲਈ ਕਚਿਹਰੀਆਂ ਵਿਚ ਰੁਲਣ ਦੀ ਜਗਹ ਇਕ ਪੰਚਾਇਤ ਚੁਣ ਲਈ ਜਾਇਆ ਕਰਦੀ ਸੀ। ਉਸ ਪੰਚਾਇਤ ਦੇ ਪੰਜ ਮੈਂਬਰ ਹੁੰਦੇ ਸਨ ਅਤੇ ਹਰ ਮੈਂਬਰ ਨੂੰ ਪੰਚ ਕਹਿਆ ਜਾਂਦਾ ਸੀ। ਉਹਨਾਂ ਪੰਜਾਂ ਵਿਚ ਇਕ ਮੈਂਬਰ ਨੂੰ ਮੋਢੀ ਚੁਣ ਲਇਆ ਜਾਂਦਾ ਸੀ ਅਤੇ ਉਸਨੂੰ ਸਰਪੰਚ ਕਹਿਆ ਜਾਂਦਾ ਸੀ। ਸੋ ਇਹ ਪਿੰਡ ਦੇ ਪੰਜ ਸਿਰਮੌਰ ਵਿਅਕਤੀ ਹੁੰਦੇ ਸਨ ਅਤੇ ਇਹਨਾਂ ਦਾ ਕੀਤਾ ਹੋਇਆ ਫੈਸਲਾ ਹਰ ਇਕ ਨੂੰ ਪਰਵਾਨ ਕਰਨਾ ਪੈਂਦਾ ਸੀ। ਸੋ "ਪੰਚ" ਦਾ ਭਾਵ ਹੈ ਜੋ ਬਾਕੀਆਂ ਤੋਂ ਉਪਰ ਦੇ ਦਰਜੇ ਉਤੇ ਪਹੁੰਚ ਚੁਕਾ ਹੈ। ਦੂਸਰਾ "ਪੰਚ" ਤੋਂ ਭਾਵ ਹੈ ਨੰਬਰ ਪੰਜ (੫)। ਪੰਜ ਨੰਬਰ ਕੁਦਰਤ ਵਿਚ ਕਈ ਥਾਂਵਾਂ ਤੇ ਦਿਖਾਈ ਦੇਂਦਾ ਹੈ ਜਿਵੇਂ ਕਿ ਪੰਜਾਂ ਤਤਾਂ ਤੋਂ ਸਾਰੀ ਕਾਇਨਾਤ ਦਾ ਪਸਾਰਾ ਹੈ। ਬ੍ਰਹਮ ਗਿਆਨੀਆਂ ਨੇ ਪਾਣੀ, ਧਰਤੀ, ਵਾਯੂ, ਅਗਨੀ, ਅਤੇ ਆਕਾਸ਼ ਸ੍ਰਿਸ਼ਟੀ ਦੇ ਮੁਢਲੇ ਤਤ (Basic Elements) ਮਨੇ ਹਨ। ਇਸੇਤਰ੍ਹਾਂ ਸਾਡੀਆਂ ਪੰਜ ਕਰਮ ਇੰਦਰੀਆਂ ਹਨ ਅਤੇ ਪੰਜ ਹੀ ਗਿਆਨ ਇੰਦਰੀਆਂ ਹਨ। ਇਨਸਾਨ ਨੂੰ ਪ੍ਰਮਾਤਮਾ ਕੋਲੋਂ ਦੂਰ ਲਿਜਾਣ ਵਾਲੀਆਂ ਪੰਜ ਬਿਮਾਰੀਆਂ

ਹਨ, (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ)। ਇਨਸਾਨ ਨੂੰ ਪ੍ਰਮਾਤਮਾ ਦੇ ਨੇੜੇ ਲਿਜਾਣ ਵਾਲੇ ਪੰਜ ਗੁਣ ਹਨ (ਸਤ, ਸੰਤੋਖ, ਸੇਵਾ, ਦਇਆ, ਧਰਮ) ਕਿਉਂਕਿ ਇਹਨਾਂ ਗੁਣਾ ਤੋਂ ਬਗ਼ੈਰ ਨਾਮ ਜਪਿਆਂ ਵੀ ਹੰਕਾਰ ਬਣ ਜਾਂਦਾ ਹੈ ਅਤੇ ਇਨਸਾਨ ਦੁਨੀਆਂ ਨੂੰ ਕਰਾਮਾਤਾਂ ਦਿਖਾਉਣ ਲਗ ਜਾਂਦਾ ਹੈ। ਸੋ "ਪੰਚ" ਇਥੇ ਦੋਵਾਂ ਤਰੀਕਿਆਂ ਨਾਲ ਵਰਤਿਆ ਗਇਆ ਜਾਪਦਾ ਹੈ।

ਪਿਛਲੇ ਅੰਕ ਦੇ ਮੁਤਾਬਿਕ ਜਿਹਨਾਂ ਲਈ ਮੁਕਤੀ ਦਾ ਦਰਵਾਜ਼ਾ ਖੁਲ੍ਹਿਆ ਉਹ ਸਿਰਮੌਰ ਜੀਵ ਹਨ। ਉਹਨਾਂ ਦੀਆਂ ਪੰਜੇ ਕਰਮ ਇੰਦਰੀਆਂ ਅਤੇ ਪੰਜੇ ਗਿਆਨ ਇੰਦਰੀਆਂ ਮਾਤ ਲੋਕ ਵਿਚ ਆਪਣਾ ਸਾਰਾ ਕੰਮ ਖ਼ਤਮ ਕਰ ਚੁਕੀਆਂ ਹਨ ਅਤੇ ਫਿਰ ਉਸ ਸਾਗਰ ਵਿਚ ਅਭੇਦ ਹੋਕੇ ਪਰਵਾਣ ਚੜ੍ਹ ਗਈਆਂ ਹਨ। ਉਹਨਾਂ ਦਸਾਂ ਨੂੰ ਹੀ ਉਸਦੇ ਦਰ ਤੇ ਇਸ ਪ੍ਰਕਾਰ ਦੀ ਪਰਵਾਨਗੀ ਹੈ ਮਾਨੋ ਕਿਸੇ ਰਾਜੇ ਦੇ ਦਰਬਾਰ ਵਿਚ ਕਿਸੇ ਜੀਵ ਦਾ ਬਹੁਤ ਵਡਾ ਸਤਿਕਾਰ ਕੀਤਾ ਜਾ ਰਿਹਾ ਹੋਵੇ। ਇਸ ਸਤਿਕਾਰ ਦਾ ਸਭ ਤੋਂ ਵਡਾ ਕਾਰਨ ਇਹ ਹੈ ਕਿ ਉਹ ਪੰਜੇ ਕਰਮ ਇੰਦਰੀਆਂ ਅਤੇ ਗਿਆਨ ਇੰਦਰੀਆਂ ਉਸ ਇਕ ਦੇ ਧਿਆਨ ਵਿਚ ਗਵਾਚ ਗਈਆਂ ਹਨ। ਉਹਨਾਂ ਦਾ ਗੁਰੂ ਉਹ ਇਕ ਪ੍ਰਮਾਤਮਾਂ ਹੀ ਰਹਿ ਗਇਆ ਹੈ। ਇਸ ਤੋਂ ਪਹਿਲਾਂ ਹਰ ਕਰਮ ਇੰਦਰੀ ਮਨ ਦੇ ਕੰਟਰੋਲ ਵਿਚ ਚਲਦੀ ਸੀ ਅਤੇ ਮਨ ਹਰ ਇਕ ਇੰਦਰੀ ਨੂੰ ਅਲਗ ਅਲਗ ਕੰਮ ਵਿਚ ਭਜਾਈ ਫਿਰਦਾ ਸੀ। ਜੀਭਾ ਦਾ ਧਿਆਨ ਸਿਰਫ ਸਵਾਦ ਵਿਚ ਹੀ ਸੀ, ਅਖਾਂ ਦਾ ਧਿਆਨ ਸਿਰਫ ਨਜ਼ਾਰਿਆਂ ਵਿਚ ਹੀ ਸੀ, ਕੰਨਾਂ ਦਾ ਸੁਆਦ ਸਿਰਫ ਨਿੰਦਿਆ ਚੁਗ਼ਲੀ ਵਿਚ ਸੀ ਆਦਿ। ਪਰ ਹੁਣ ਉਹ ਸਾਰੀਆਂ ਮਿਲਕੇ ਇਕ ਮਿਕ ਹੋ ਗਈਆਂ ਹਨ, ਉਹਨਾਂ ਨੂੰ ਭਜਾਉਣ ਵਾਲਾ ਮਨ ਹੈ ਹੀ ਨਹੀਂ, ਇਸ ਕਰਕੇ ਉਹਨਾਂ ਦੀ ਭਟਕਣਾ ਬਿਲਕੁਲ ਬੰਦ ਹੋ ਗਈ ਹੈ। ਜੀਭਾ ਹੁਣ ਨਾਮ ਰੂਪੀ ਅੰਮ੍ਰਿਤ ਦਾ ਰਸ ਮਾਣ ਰਹੀ ਹੈ, ਅਖਾਂ ਹੁਣ ਉਸਦੇ ਪ੍ਰਤਖ ਦਰਸ਼ਨਾਂ ਵਿਚ ਡੁਬੀਆਂ ਹੋਈਆਂ ਹਨ, ਕੰਨ ਹੁਣ ਅਨਹਦ ਨਾਦ ਨੂੰ ਮਾਣ ਰਹੇ ਹਨ। ਬਸ ਸਭ ਪਾਸੇ ਇਕ ਹੀ ਇਕ ਹੈ। ਹੋਰ ਕੋਈ ਹਲ ਚਲ ਨਹੀਂ, ਕੋਈ ਦੁਬਿਧਾ ਨਹੀਂ, ਕੋਈ ਸੁਖ ਨਹੀਂ, ਕੋਈ ਦੁਖ ਨਹੀਂ, ਕੋਈ "ਮੈਂ" ਨਹੀਂ, ਕੋਈ ਤੂੰ ਨਹੀਂ, ਬਸ ਉਹੀ ਹੈ।

"ਜੇ ਕੋ ਕਹੈ ਕਰੈ ਵੀਚਾਰੁ ॥ ਕਰਤੇ ਕੈ ਕਰਣੈ ਨਾਹੀ ਸੁਮਾਰੁ ॥"

ਇਹ ਤੁਕਾਂ ਕਰਤਾਰ ਦੀ ਗਾਥਾ ਅਤੇ ਸੰਸਾਰ ਦੀ ਗਾਥਾ ਵਿਚ ਪੁਲ ਦੀ ਤਰ੍ਹਾਂ ਦਿਸਦੀਆਂ ਹਨ। ਜੋ ਪਿਛਲਾ ਵਿਚਾਰ ਚਲਦਾ ਆ ਰਿਹਾ ਹੈ, ਜੋ ਕਿ ਅੰਦਰ ਦੀ ਅਵਸਥਾ ਨਾਲ ਸਬੰਧ ਰਖਦਾ ਹੈ, ਜੇਕਰ ਉਸ ਵਲ ਦੇਖੀਏ ਤਾਂ ਵੀ ਇਹ ਫੈਸਲਾ ਸਹੀ ਹੈ ਕਿ ਜੇਕਰ ਕੋਈ ਮਨ ਨਾ ਹੋਣ ਦੀ ਅਵਸਥਾ ਬਾਰੇ ਵਿਚਾਰਕੇ ਕੁਝ ਕਹਿਣ ਦੀ ਕੋਸ਼ਿਸ਼ ਕਰੇਗਾ ਤਾਂ ਉਹ ਨਹੀਂ ਕਹਿ ਪਾਏਗਾ ਕਿਉਂਕਿ ਉਥੇ ਕੋਈ ਸ਼ਬਦ, ਕੋਈ ਭਾਸ਼ਾ, ਕੋਈ ਨਿਸ਼ਾਨੀ ਬਚਦੀ ਹੀ ਨਹੀਂ। ਜਾਂ ਇੰਜ ਕਹਿ ਲਉ ਕਿ ਉਸ ਅਵਸਥਾ ਬਾਰੇ ਕੁਝ ਵੀ ਕਹਿਣ ਤੋਂ ਪਹਿਲਾਂ ਸੋਚ ਵਿਚਾਰ ਹੋਣੀ ਚਾਹੀਦੀ ਹੈ ਕਿ ਇਹ ਜਾਣਕੇ ਕਿਹਾ ਜਾ ਰਿਹਾ ਹੈ ਜਾਂ ਕਿਸੇ ਕੋਲੋਂ ਸੁਣ ਸੁਣਾਕੇ ਕਿਹਾ ਜਾ ਰਿਹਾ ਹੈ। ਅਜ ਦੀ ਧਾਰਮਿਕ ਦੁਨੀਆਂ ਵਿਚ ਸਭ ਤੋਂ ਜ਼ਿਆਦਾ ਖਲਲ ਉਹਨਾਂ ਪ੍ਰਚਾਰਕਾਂ ਨੇ ਪਾਇਆ ਹੈ ਜੋ ਬਿਨਾਂ ਕੁਝ ਜਾਣੇ ਹੀ ਤੋਤੇ ਦੀ ਤਰ੍ਹਾਂ ਦੁਹਰਾਈ ਜਾਂਦੇ ਹਨ। ਜਿਹੜੇ ਆਪਣੇ ਘਰ ਦਾ ਨਕਸ਼ਾ ਨਹੀਂ ਬਣਾ ਸਕਦੇ ਉਹਨਾਂ ਨੇ ਸਵਰਗ ਤੇ ਨਰਕ ਦੇ ਨਕਸ਼ੇ ਬਣਾਏ ਹੋਏ ਹਨ ਅਤੇ ਦੁਨੀਆਂ ਨੂੰ ਭੁਲੇਖਿਆਂ ਵਿਚ ਪਾ ਰਹੇ ਹਨ। ਸੋ ਗੁਰਬਾਣੀ ਹੁਸ਼ਿਆਰ ਕਰਦੀ ਹੈ ਕਿ ਉਪਰ ਵਾਲੀ ਅਵਸਥਾ ਬਾਰੇ ਹਰ ਗਿਆਨੀ ਇਹੀ ਕਹਿੰਦਾ ਹੈ ਕਿ ਇਸ ਬਾਰੇ ਸਹੀ ਰੂਪ ਵਿਚ ਕੁਝ ਨਹੀਂ ਕਹਿਆ ਜਾ ਸਕਦਾ, ਇਸਨੂੰ ਬਸ ਮਾਣਿਆਂ ਹੀ ਜਾ ਸਕਦਾ ਹੈ। ਇਹ ਅਵਸਥਾ ਸ਼ਬਦਾਂ ਦੀ ਗ਼ੁਲਾਮ ਨਹੀਂ ਹੈ। ਜੇਕਰ ਕੁਦਰਤ ਵਾਲੇ ਪਾਸੇ ਵਲ ਵੇਖੀਏ ਤਾਂ ਵੀ ਇਹ ਫੈਸਲਾ ਸਹੀ ਹੈ ਕੁਦਰਤ ਦੀ ਵਿਚਾਰ ਕਰਨ ਵਾਲਾ ਥਕ ਜਾਏਗਾ ਕਿਉਂਕਿ ਉਸਦੀ ਕੀਤੀ ਹੋਈ ਦਾ ਕੋਈ ਅੰਤ ਨਹੀਂ ਪਾ ਸਕਦਾ। ਇਸਤਰ੍ਹਾਂ ਨਾਲ ਗੁਰਬਾਣੀ ਵਿਚਾਰ ਦੀ ਲੜੀ ਨੂੰ ਟੁਟਣ ਨਹੀਂ ਦੇਂਦੀ ਬਲਕਿ ਲਿੰਕ ਬਣਾਈ ਰਖਦੀ ਹੈ ਤਾਂ ਕਿ ਜਗਿਆਸੂ ਦੀ ਵਿਚਾਰ ਧਾਰਾ ਨੂੰ ਇਕ ਦਮ ਝਟਕਾ ਨਾ ਲਗੇ ਕਿ ਅੰਦਰਲੀ ਗਲ ਕਰਦਿਆਂ ਹੋਇਆਂ ਇਹ ਇਕ ਦਮ ਬਾਹਰ ਦੀ ਗਲ ਕਿਵੇਂ ਚਲ ਪਈ। ਇਸਤੋਂ ਅਗੇ ਕੁਦਰਤ ਬਾਰੇ ਖੁਲਾਸਾ ਸ਼ੁਰੂ ਹੁੰਦਾ ਹੈ।

"ਧੌਲੁ ਧਰਮੁ ਦਇਆ ਕਾ ਪੂਤੁ ॥
ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥"

ਇਹ ਧਰਤੀ ਇਕ ਧਰਮਸਾਲ ਹੈ ਭਾਵ ਇਹ ਸੰਸਾਰ ਧਰਮ ਦੀ ਖੇਲ੍ਹ ਖੇਡ੍ਹਣ ਲਈ ਬਣਾਇਆ ਗਇਆ ਹੈ। ਧਰਮ ਦਇਆ ਦਾ ਪੁਤ੍ਰ ਹੈ ਜਾਂ ਇੰਜ ਕਹਿ ਲਉ ਕਿ ਦਇਆ ਧਰਮ ਦੀ ਮਾਂ ਹੈ। ਜਿਥੇ ਦਇਆ ਰੂਪੀ ਮਾਂ ਨਹੀਂ ਉਥੇ ਧਰਮ ਰੂਪੀ ਬੇਟਾ ਪੈਦਾ ਹੀ ਨਹੀਂ ਹੋ ਸਕਦਾ। ਧਰਮ ਦੀ ਖੇਡ੍ਹ ਖੇਡ੍ਹਣ ਦੇ ਲਈ ਜੀਵ ਦਾ ਹਿਰਦਾ ਦਇਆਵਾਨ ਹੋਣਾ ਬਹੁਤ ਜ਼ਰੂਰੀ ਹੈ। ਕਠੋਰ, ਜਿਦੀ, ਅਤੇ ਖੁਦਗ਼ਰਜ਼ ਇਨਸਾਨ ਧਰਮ ਦੀ ਖੇਡ੍ਹ ਦਾ ਵਿਖਾਵਾ ਤੇ ਕਰ ਸਕਦਾ ਹੈ ਪਰ ਅਸਲੀ ਖੇਡ੍ਹ ਵਿਚ ਹਿਸਾ ਨਹੀਂ ਪਾ ਸਕਦਾ। ਇਹ ਧਿਆਨ ਯੋਗ ਗਲ ਹੈ ਕਿ ਗੁਰਬਾਣੀ ਇਸ ਧਰਤੀ ਨੂੰ ਦੂਜੇ ਧਰਮਾਂ ਦੇ ਬਾਨੀਆਂ ਨਾਲੋਂ ਬਿਲਕੁਲ ਅਲਗ ਨਿਗਾਹ ਨਾਲ ਦੇਖ ਰਹੀ ਹੈ। ਬਾਕੀ ਧਰਮਾਂ ਲਈ ਇਸ ਬ੍ਰਹਮੰਡ (Galaxy) ਵਿਚ ਧਰਤੀ ਇਕ ਐਸਾ ਗ੍ਰਹਿ ਹੈ ਜਿਸ ਉਤੇ ਇਨਸਾਨੀ ਜੀਵਨ ਸੰਭਵ ਹੈ। ਪਰ ਗੁਰਬਾਣੀ ਇਸਨੂੰ ਇਕ ਕੁਦਰਤ ਦੀ ਬਣਾਈ ਹੋਈ ਧਰਮਸਾਲਾ ਸਮਝਦੀ ਹੈ। ਇਹ ਵਿਚਾਰ ਅਗੇ ਚਲਕੇ ਫਿਰ ਦੁਹਰਾਇਆ ਜਾਏਗਾ। ਇਸ ਧਰਮਸਾਲਾ ਨੂੰ ਸੰਤੋਖ ਰੂਪੀ ਧਾਗੇ ਨਾਲ ਬੰਨ੍ਹਕੇ ਖੇਡ੍ਹ ਚਲਾਈ ਜਾ ਰਹੀ ਹੈ। ਇਹ ਬੜਾ ਗਹਿਰਾ ਇਸ਼ਾਰਾ ਹੈ। ਹਰ ਖੇਡ੍ਹ ਦੇ ਕੁਝ ਨਿਯਮ ਹੁੰਦੇ ਹਨ। ਉਹਨਾਂ ਨਿਯਮਾਂ ਨੂੰ ਰੋਜ਼ ਦਿਹਾੜੇ ਬਦਲਿਆ ਨਹੀਂ ਜਾ ਸਕਦਾ। ਖਾਸ ਕਰਕੇ ਧਰਮ ਦੀ ਦੁਨੀਆਂ ਵਿਚ ਇਹ ਬਹੁਤ ਜ਼ਰੂਰੀ ਹੈ ਕਿ ਜਿਸ ਮਾਰਗ ਤੇ ਜਗਿਆਸੂ ਚਲ ਪਇਆ ਹੈ ਉਸਨੂੰ ਜਦੋਂ ਜੀਅ ਕਰੇ ਬਦਲਨ ਦੀ ਕੋਸ਼ਿਸ਼ ਨਾ ਕਰੇ। ਜਦ ਵੀ ਜ਼ਰਾ ਜਿੰਨਾ ਅਸੰਤੋਸ਼ ਹੋਇਆ ਤਾਂ ਰਸਤਾ ਬਦਲਨ ਨੂੰ ਦਿਲ ਕਰੇਗਾ। ਬਾਹਰ ਦੀ ਦੁਨੀਆਂ ਦੀ ਸਾਰੀ ਉਨਤੀ ਅਸੰਤੋਸ਼ (Discontentment) ਕਰਕੇ ਹੁੰਦੀ ਹੈ, ਧਰਮ ਦੀ ਦੁਨੀਆਂ ਵਿਚ ਅਧਿਆਤਮਿਕ ਉਚਾਈ ਦੀ ਪ੍ਰਾਪਤੀ ਸੰਤੋਖ (Contentment ) ਕਰਕੇ

ਹੁੰਦੀ ਹੈ।

ਇਥੇ ਇਕ ਗਲ ਹੋਰ ਵੀ ਧਿਆਨ ਯੋਗ ਹੈ। ਸੰਤੋਖ ਦਾ ਸਬੰਧ ਜਾਤੀ ਜੀਵ ਦੇ ਆਪਣੇ ਅੰਦਰ ਨਾਲ ਹੈ, ਦਇਆ ਦਾ ਸਬੰਧ ਦੂਜਿਆਂ ਦੇ ਨਾਲ ਹੈ ਭਾਵ ਸੰਤੋਖ ਆਪਣੇ ਵਿਚ ਹੈ ਅਤੇ ਦਇਆ ਦੂਜਿਆਂ ਉਤੇ ਹੈ। ਪਰ ਅਸੀਂ ਇਸਤੋਂ ਬਿਲਕੁਲ ਉਲਟਾ ਕਰਦੇ ਹਾਂ। ਸਾਨੂੰ ਤਰਸ ਆਪਣੇ ਉਤੇ ਆਉਂਦਾ ਹੈ ਅਤੇ ਦੂਸਰੇ ਨੂੰ ਅਸੀਂ ਸੰਤੁਸ਼ਟ ਰਹਿਣ ਦੀ ਰਾਏ ਦੇਂਦੇ ਹਾਂ। ਧਰਮ ਦੀ ਦੁਨੀਆਂ ਵਿਚ ਇਹ ਕਦੀ ਨਹੀਂ ਚਲ ਸਕਦੀ। ਧਰਮ ਦੀ ਦੁਨੀਆਂ ਵਿਚ ਸੰਤੋਖ ਲੋਭ ਨੂੰ ਵਸ ਵਿਚ ਰਖੇਗਾ, ਵਿਚਾਰਾਂ ਨੂੰ ਭਟਕਣ ਤੋਂ ਰੋਕੇਗਾ, ਅਤੇ ਮਾਰਗ ਉਤੇ ਪੂਰਨ ਵਿਸ਼ਵਾਸ ਨਾਲ ਚਲਦੇ ਰਹਿਣ ਵਿਚ ਸਹਾਇਕ ਹੋਵੇਗਾ।

"ਜੇ ਕੋ ਬੁਝੈ ਹੋਵੈ ਸਚਿਆਰੁ ॥ ਧਵਲੈ ਉਪਰਿ ਕੇਤਾ ਭਾਰੁ ॥"

ਜੋ ਵੀ ਇਹ ਦਸਿਆ ਜਾ ਰਿਹਾ ਹੈ ਇਹ ਇਕ ਬੁਝਾਰਤ ਹੀ ਹੈ ਅਤੇ ਜੋ ਵੀ ਇਸ ਬੁਝਾਰਤ ਨੂੰ ਬੁਝ ਲੈਂਦਾ ਹੈ ਉਹ ਸਚ ਦੇ ਮਾਰਗ ਦੀ ਯਾਤਰਾ ਲਈ ਤਿਆਰ ਹੋ ਜਾਂਦਾ ਹੈ। ਇਹ ਕੋਈ ਬਹੁਤ ਰਹਸਮਈ ਫਿਲਾਸਫੀ ਨਹੀਂ ਹੈ। ਇਸਨੂੰ ਸਮਝਣਾ ਬਹੁਤਾ ਮੁਸ਼ਕਿਲ ਨਹੀਂ ਹੈ ਕਿਉਂਕਿ ਇਹ ਛੋਟੀ ਜਿਹੀ ਅੜਾਉਣੀ ਵਾਂਗੂੰ ਹੈ, ਇਹ ਇਕ ਬੁਝਾਰਤ ਵਾਂਗੂੰ ਹੈ। ਧਰਮਸਾਲ ਵਿਚ ਸਹੀ ਤਰੀਕੇ ਨਾਲ ਜੀਵਨ ਗੁਜ਼ਾਰਨ ਲਈ ਸੰਤੋਖ ਰੂਪੀ ਧਾਗਾ ਮਨ ਨੂੰ ਬੰਨ੍ਹ ਰਖਣਾ ਜ਼ਰੂਰੀ ਹੈ। ਬਾਕੀ ਫਿਲਾਸਫੀਆਂ ਐਵੇਂ ਗਪਾਂ ਹੀ ਹਨ। ਮਿਸਾਲ ਵਜੋਂ ਇਹ ਕਹਿਣਾ ਕਿ ਧਰਤੀ ਨੂੰ ਸੰਭਾਲ ਕੇ ਰਖਣ ਵਾਲਾ ਇਕ ਬੈਲ ਹੈ ਜਿਸਨੇ ਆਪਣੇ ਦੋ ਸਿੰਗਾਂ ਉਤੇ ਧਰਤੀ ਨੂੰ ਚੁਕਿਆ ਹੋਇਆ ਹੈ, ਇਕ ਝੂਠੀ ਗਪ ਹੈ। ਇਸ ਵਿਚ ਕੋਈ ਸਚਿਆਈ ਨਹੀਂ। ਇਹ ਗਪ ਇਸ ਸਵਾਲ ਦੇ ਜਵਾਬ ਵਿਚ ਘੜੀ ਗਈ ਹੈ ਕਿ ਇਸ ਧਰਤੀ ਦਾ ਇਤਨਾ ਭਾਰ ਕਿਸਨੇ ਚੁਕਿਆ ਹੋਇਆ ਹੈ। ਜੇਕਰ ਇਸ ਜਵਾਬ ਨੂੰ ਸਹੀ ਮਨ ਲਈਏ ਤਾਂ ਅਗੇ ਇਕ ਹੋਰ ਸਵਾਲ ਪੈਦਾ ਹੋ ਜਾਏਗਾ ਜੋ ਕਿ ਅਗਲੀ ਤੁਕ ਵਿਚ ਆਇਆ ਹੈ।

"ਧਰਤੀ ਹੋਰੁ ਪਰੈ ਹੋਰੁ ਹੋਰੁ ॥ ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥"

ਸ੍ਰਿਸ਼ਟੀ ਵਿਚ ਅਣਗਿਣਤ ਧਰਤੀਆਂ (Planets) ਹਨ, ਉਹਨਾਂ ਸਾਰਿਆਂ ਨੂੰ ਕਿਸਨੇ ਚੁਕਿਆ ਹੋਇਆ ਹੈ। ਇਥੇ ਹੀ ਬਸ ਨਹੀਂ, ਹਰ ਧਰਤੀ ਨੂੰ ਚੁਕਣ ਵਾਲੇ ਬੈਲ ਨੂੰ ਕਿਸਨੇ ਚੁਕਿਆ ਹੋਇਆ ਹੈ, ਉਹ ਬੈਲ ਕਿਵੇਂ ਖਲੋਤਾ ਹੋਇਆ ਹੈ, ਉਸਨੂੰ ਕਿਹੜੀ ਸ਼ਕਤੀ ਸੰਭਾਲ ਰਹੀ ਹੈ। ਉਸਦੇ ਹੇਠਾਂ (ਤਲੈ) ਕਿਹੜੀ ਤਾਕਤ (ਜੋਰੁ) ਹੈ। ਭਾਵ ਇਨਸਾਨ ਨੂੰ ਐਸੀਆਂ ਫਾਲਤੂ ਕਹਾਣੀਆਂ ਵਿਚ ਯਕੀਨ ਨਹੀਂ ਕਰਨਾ ਚਾਹੀਦਾ। ਇਹਨਾਂ ਵਿਚ ਕੋਈ ਸਚਾਈ ਨਹੀਂ ਹੈ। ਇਹ ਸਭ ਮਨਘੜੰਤ (Fictional) ਗਲਾਂ ਹਨ। ਅਸਲੀ ਬੈਲ ਧਰਮ ਹੈ ਜੋ ਕਿ ਦਇਆ ਰੂਪੀ ਮਾਂ ਵਿਚੋਂ ਪੈਦਾ ਹੋਇਆ ਹੈ ਅਤੇ ਉਸਨੂੰ ਸੰਤੋਖ ਦਾ ਧਾਗਾ ਬੰਨ੍ਹਕੇ ਸਾਰੀ ਧਰਤੀ ਉਤੇ ਇਕ ਖੇਡ੍ਹ ਚਲਾਈ ਗਈ ਹੈ। ਪ੍ਰਮਾਤਮਾ ਨੇ ਇਸ ਤਰ੍ਹਾਂ ਇਸ ਧਰਤੀ ਨੂੰ ਇਕ ਖ਼ਾਸ ਨਿਯਮ, ਇਕ ਖ਼ਾਸ ਧਰਮ ਦੇ ਜ਼ੋਰ ਨਾਲ ਠਹਿਰਾਇਆ ਹੋਇਆ ਹੈ। ਬਾਕੀ ਸਭ ਕਹਾਣੀਆਂ ਬੇਕਾਰ ਹਨ।

"ਜੀਅ ਜਾਤਿ ਰੰਗਾ ਕੇ ਨਾਵ ॥ ਸਭਨਾ ਲਿਖਿਆ ਵੁੜੀ ਕਲਾਮ ॥ ਏਹੁ ਲੇਖਾ ਲਿਖਿ ਜਾਣੈ ਕੋਇ ॥ ਲੇਖਾ ਲਿਖਿਆ ਕੇਤਾ ਹੋਇ ॥"

ਇਸ ਧਰਤੀ ਉਤੇ ਅਨੇਕ ਤਰ੍ਹਾਂ ਦੇ ਅਨੇਕ ਜੀਵ ਅਨੇਕ ਨਾਂਵਾਂ ਵਾਲੇ ਹਨ, ਉਹਨਾਂ ਦੀ ਗਿਣਤੀ ਕੀਤੀ ਹੀ ਨਹੀਂ ਜਾ ਸਕਦੀ। ਹਰ ਵਿਚਾਰਨਵਾਨ ਇਸੇ ਨਤੀਜੇ ਤੇ ਪੁਜਿਆ ਹੈ ਅਤੇ ਹਰ ਇਕ ਨੇ ਇਹੀ ਲਿਖਿਆ ਹੈ ਕਿ ਇਹ ਬੜੀ ਮੁਸ਼ਕਿਲ ਗਲ ਬਾਤ ਹੈ। ਪ੍ਰਮਾਤਮਾ ਦੀਆਂ ਬਣਾਈਆਂ ਹੋਈਆਂ ਚੀਜ਼ਾਂ ਦੀ ਗਿਣਤੀ ਨਹੀਂ ਹੋ ਸਕਦੀ। ਭਾਂਵੇ ਅਸੀਂ ਇਹ ਵਿਸ਼ਵਾਸ ਕਰ ਲਇਆ ਹੈ ਕਿ ੮੪ ਲਖ ਜੂਨਾਂ ਹਨ, ਪਰ ਇਹ ਵੀ ਤਾਂ ਇਕ ਅੰਦਾਜ਼ਾ ਹੀ ਹੈ। ਜੋ ਵੀ ਇਸ ਬਾਰੇ ਵਿਚਾਰਕੇ ਲਿਖਣ ਦੀ ਕੋਸ਼ਿਸ਼ ਕਰਦਾ ਹੈ ਉਸ ਪਾਸੋਂ ਇਹ ਵਿਚਾਰ ਖ਼ਤਮ ਹੀ ਨਹੀਂ ਹੁੰਦੀ, ਇਹ ਲੇਖਾ ਅਗੇ ਤੋਂ ਅਗੇ ਵਧਦਾ ਹੀ ਜਾਂਦਾ ਹੈ। ਭਾਵ ਕਿ ਇਸ ਯਤਨ ਵਿਚ ਅਜ ਤਕ ਕੋਈ ਕਾਮਯਾਬ ਨਹੀਂ ਹੋਇਆ ਅਤੇ ਨਾਂ ਹੀ ਹੋ ਸਕਦਾ ਹੈ ਕਿਉਂਕਿ ਜਿਸ ਤਰ੍ਹਾਂ ਪ੍ਰਮਾਤਮਾ ਅਸੀਮ ਹੈ ਉਸੇ ਤਰ੍ਹਾਂ ਉਸਦੀ ਕੁਦਰਤ ਵੀ ਅਸੀਮ ਹੈ। ਜੋ ਬ੍ਰਹਮ ਗਿਆਨੀ ਉਸ ਪ੍ਰਮਾਤਮਾ ਵਿਚ ਅਭੇਦ ਹੋ ਗਇਆ ਹੈ ਉਹ ਵੀ ਇਸ ਲੇਖੇ ਬਾਰੇ ਕੁਝ ਕਹਿ ਨਹੀਂ ਸਕਦਾ ਕਿਉਂਕਿ ਬੂੰਦ ਸਮੁੰਦਰ ਦਾ ਹਿਸਾ ਤੇ ਬਣ ਸਕਦੀ ਹੈ ਪਰ ਸਮੁੰਦਰ ਦੇ ਫੈਲਾਵ ਬਾਰੇ ਕੁਝ ਦਸ ਨਹੀਂ ਸਕਦੀ।

"ਕੇਤਾ ਤਾਣੁ ਸੁਆਲਿਹੁ ਰੂਪੁ ॥ ਕੇਤੀ ਦਾਤਿ ਜਾਣੈ ਕੌਣੁ ਕੂਤੁ ॥
ਕੀਤਾ ਪਸਾਉ ਏਕੋ ਕਵਾਉ ॥ ਤਿਸ ਤੇ ਹੋਏ ਲਖ ਦਰੀਆਉ ॥"

"ਕੇਤਾ" ਅਖਰ ਇਥੇ ਸਵਾਲੀਆ ਰੂਪ ਵਿਚ ਨਹੀਂ ਲੈਣਾ ਚਾਹੀਦਾ। ਇਸਨੂੰ ਅੰਗਰੇਜੀ ਭਾਸ਼ਾ ਵਿਚ ਰੈਟੋਰੀਕਲ (Rhetorical) ਵਾਕ ਕਹਿੰਦੇ ਹਨ। ਭਾਵ ਕਿ ਉਸਦੀ ਸ਼ਕਤੀ (ਤਾਣੁ) ਜਾਂ ਉਸਦੀ ਖ਼ੂਬਸੂਰਤੀ ਦਾ ਅੰਦਾਜ਼ਾ ਕਿਵੇਂ ਲਗਾਇਆ ਜਾ ਸਕਦਾ ਹੈ ਜਾਂ ਇੰਜ ਕਹਿਣਾ ਚਾਹੀਦਾ ਹੈ ਕਿ ਇਹ ਬਿਲਕੁਲ ਹੀ ਸੰਭਵ ਨਹੀਂ ਹੈ। ਉਸਦੀਆਂ ਦਾਤਾਂ ਨੂੰ ਜਾਨਣ ਦੀ ਕਿਸੇ ਵਿਚ ਵੀ ਹਿੰਮਤ ਜਾਂ ਸ਼ਕਤੀ (ਕੂਤ=ਕੁਵਤ, ਸ਼ਕਤੀ) ਨਹੀਂ ਹੋ ਸਕਦੀ। ਉਹ ਇਤਨਾ ਸਰਵ ਸ਼ਕਤੀਮਾਨ ਹੈ ਕਿ ਉਸਦੀ ਇਕ ਆਵਾਜ਼ (ਏਕੋ ਕਵਾਉ) ਕਰਕੇ ਇਹ ਸਾਰੀ ਸ੍ਰਿਸ਼ਟੀ ਦਾ ਫੈਲਾਉ (ਪਸਾਉ) ਹੋ ਗਇਆ ਹੈ। ਉਸਦੇ ਇਕ ਹੀ ਬੋਲ ਨਾਲ ਲਖਾਂ ਹੀ ਦਰਿਆ ਬਹਿ ਪਏ ਹਨ। ਅਜ ਦੀ ਸਾਂਇੰਸ ਕਹਿੰਦੀ ਹੈ ਕਿ ਸਾਰੇ ਗ੍ਰਹਿ ਅਤੇ

ਧਰਤੀਆਂ ਇਕ ਬਹੁਤ ਵਡੇ ਧਮਾਕੇ (Big Bang) ਨਾਲ ਬਣੇ ਹਨ। ਸ਼ਾਇਦ ਉਹ ਵੀ ਉਸੇ ਸ਼ਬਦ ਨੂੰ ਧਮਾਕਾ ਕਹਿ ਰਹੇ ਹਨ ਜਿਸਨੂੰ ਗੁਰਬਾਣੀ ਉਸਦਾ ਇਕ ਬੋਲ ਦਸ ਰਹੀ ਹੈ। ਇਹਨਾਂ ਸਾਰੀਆਂ ਦਲੀਲਾਂ ਦਾ ਜੋ ਨਤੀਜਾ ਨਿਕਲਦਾ ਹੈ ਉਹ ਹੈ:

"ਕੁਦਰਤਿ ਕਵਣ ਕਹਾ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥ ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥੧੬॥"

ਭਾਵ ਕਿ ਕੁਦਰਤ ਦੀ ਵਿਚਾਰ ਕਹੀ ਨਹੀਂ ਜਾ ਸਕਦੀ। ਪ੍ਰਭੂ ਵੀ ਬੇਅੰਤ ਹੈ ਅਤੇ ਉਸਦੀ ਕੁਦਰਤ ਵੀ ਬੇਅੰਤ ਹੈ। ਜੀਵ ਇਕ ਐਸੇ ਮਾਮੂਲੀ ਕਿਣਕੇ ਦੀ ਤਰ੍ਹਾਂ ਹੈ ਜੋ ਕਿ ਆਪਣੇ ਆਪ ਨੂੰ ਇਤਨੀ ਵਿਸ਼ਾਲ ਸ਼ਕਤੀ ਤੇ ਕੁਰਬਾਨ ਵੀ ਨਹੀਂ ਕਰ ਸਕਦਾ। ਤਾਂ ਤੇ ਬਸ ਇਤਨਾ ਹੀ ਕਹਿਣਾ ਬਣਦਾ ਹੈ ਕਿ ਜੋ ਵੀ ਉਸਨੂੰ ਚੰਗਾ ਲਗਦਾ ਹੈ ਸਾਨੂੰ ਉਸੇ ਵਿਚ ਖੁਸ਼ ਰਹਿਣਾ ਚਾਹੀਦਾ ਹੈ ਕਿਉਂਕਿ ਉਸਦੇ ਇਲਾਵਾ ਸਭ ਕੁਝ ਹੀ ਨਾਸ਼ਵਾਨ ਹੈ, ਸਿਰਫ ਉਹੀ ਸਦੀਵ ਰਹਿਣ ਵਾਲਾ ਹੈ। ਉਸਦੀ ਰਜ਼ਾ ਵਿਚ ਰਾਜ਼ੀ ਰਹਿਣ ਦੀ ਜਾਚ ਸਿਖਣੀ ਹੀ ਇਨਸਾਨ ਨੂੰ ਰਾਸ ਆ ਸਕਦੀ ਹੈ। ਜੋ ਉਸਨੇ ਕੀਤਾ ਹੈ ਸੋ ਵਾਹ ਵਾਹ, ਜੋ ਉਹ ਕਰ ਰਿਹਾ ਹੈ ਸੋ ਵਾਹ ਵਾਹ, ਅਤੇ ਜੋ ਉਹ ਕਰੇਗਾ ਸੋ ਵਾਹ ਵਾਹ।

# (ਅੰਕ ੧੭)

ਗੁਰਬਾਣੀ ਨੇ ਪਿਛਲੇ ਅੰਕ ਵਿਚ ਇਹ ਸੁਨੇਹਾਂ ਦਿਤਾ ਸੀ ਕਿ ਐ ਜੀਵ, ਤੂੰ ਇਸ ਅਵਸਥਾ ਵਿਚ ਆ ਜਾ ਕਿ ਜੋ ਉਸਨੇ ਕੀਤਾ ਹੈ ਸੋ ਵਾਹ-ਵਾਹ, ਜੋ ਕਰ ਰਹਿਆ ਹੈ ਸੋ ਵਾਹ-ਵਾਹ, ਅਤੇ ਜੋ ਕਰੇਗਾ ਸੋ ਵਾਹ-ਵਾਹ। ਜੇਕਰ ਇਸ ਅਵਸਥਾ ਵਿਚ ਨਹੀਂ ਆਉਂਦਾ ਤਾਂ ਤੇਰੇ ਤੋਂ ਪਹਿਲਾਂ ਦੁਨੀਆਂ ਦੇ ਉੱਤੇ ਅਣਗਿਣਤ ਐਸੀਆਂ ਆਤਮਾਵਾਂ ਆ ਚੁਕੀਆਂ ਹਨ ਅਤੇ ਜਾ ਚੁਕੀਆਂ ਹਨ ਜਿਹਨਾਂ ਨੇ ਕਿ ਬੜੇ-ਬੜੇ ਕਰਮ ਕਮਾਏ ਹਨ। ਗੁਰਬਾਣੀ ਨੇ ਅਗਲੇ ਅੰਕ ਵਿਚ ਇਸ ਬਾਰੇ ਖੁਲਾਸਾ ਕੀਤਾ ਹੈ।

"ਅਸੰਖ ਜਪ ਅਸੰਖ ਭਾਉ ॥ ਅਸੰਖ ਪੂਜਾ ਅਸੰਖ ਤਪ ਤਾਉ ॥ ਅਸੰਖ ਗਰੰਥ ਮੁਖਿ ਵੇਦ ਪਾਠ ॥ ਅਸੰਖ ਜੋਗ ਮਨਿ ਰਹਹਿ ਉਦਾਸ ॥ ਅਸੰਖ ਭਗਤ ਗੁਣ ਗਿਆਨ ਵੀਚਾਰ ॥ ਅਸੰਖ ਸਤੀ ਅਸੰਖ ਦਾਤਾਰ ॥ ਅਸੰਖ ਸੂਰ ਮੁਹ ਭਖ ਸਾਰ ॥ ਅਸੰਖ ਮੋਨਿ ਲਿਵ ਲਾਇ ਤਾਰ ॥ ਕੁਦਰਤਿ ਕਵਣ ਕਹਾ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥ ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥੧੭॥"
(ਅਨਗਿਣਤ ਜੀਵ ਬੜੇ ਭਾਓ ਵਿਚ ਉਸਦਾ ਨਾਮ ਜਪਦੇ ਆ ਰਹੇ ਹਨ, ਅਨੇਕ ਹੀ ਪੂਜਾ ਅਤੇ ਤਪਸਿਆ ਕਰਦੇ ਆ ਰਹੇ ਹਨ, ਅਨੇਕ ਵੇਦਾਂ ਅਤੇ ਗ੍ਰੰਥਾਂ ਦੇ ਪਾਠ ਹੋ ਰਹੇ ਹਨ, ਅਨਗਿਣਤ ਜੋਗੀਆਂ ਵਾਂਗ ਦੁਨੀਆਂ ਤੋਂ ਉਪਰਾਮ ਫਿਰ ਰਹੇ ਹਨ, ਅਨੇਕਾਂ ਭਗਤ ਉਸਦੇ ਗੁਣਾਂ ਦੀ ਵੀਚਾਰ ਵਿਚ ਡੁਬੇ ਹੋਏ ਹਨ, ਅਨਗਿਣਤ ਜੀਵ ਦਾਨ ਕਰਨ ਵਿਚ ਰੁਝੇ ਹੋਏ ਹਨ, ਅਨੇਕ ਬਹਾਦਰ ਲੋਗ ਲੋਹੇ ਦੇ ਹਥਿਆਰਾਂ ਦੀ ਚੋਟ ਮੂੰਹ ਤੇ ਸਹਿ ਰਹੇ ਹਨ, ਅਨਗਿਣਤ ਲੋਗ ਖਾਮੋਸ਼ ਰਹਿ ਕੇ ਧਿਆਨ ਵਿਚ ਜੁੜੇ ਹੋਏ ਹਨ। ਤੇਰੀ ਕੁਦਰਤ ਦੀ ਵਿਚਾਰ ਕੀਤੀ ਹੀ ਨਹੀਂ ਜਾ ਸਕਦੀ ਕਿਉਕਿ ਤੇਰੀ ਕੁਦਰਤ ਵੀ ਤੇਰੀ ਤਰਾਂ ਹੀ ਬੇਅੰਤ ਹੈ। ਤੇਰੇ ਤੋਂ ਤਾਂ ਇਕ ਵਾਰ ਵੀ ਕੁਰਬਾਨ ਨਹੀ ਹੋਇਆ ਜਾ ਸਕਦਾ। ਤੂੰ ਹੀ ਸਦਾ ਰਹਿਣ ਵਾਲਾ ਹੈ ਅਤੇ ਜੋ ਵੀ ਤੈਨੂੰ ਚੰਗਾ ਲਗਦਾ ਹੈ ਉਹੀ ਕੰਮ ਸਹੀ ਹੈ।)

ਗੁਰਬਾਣੀ ਵਿਚ ਦੋ ਥਾਵਾਂ ਤੇ ਇਸਤਰ੍ਹਾਂ ਦੀਆਂ ਲਿਸਟਾਂ ਆਈਆਂ ਹਨ। ਇਹ ਸਭ ਤੋਂ ਪਹਿਲੀ ਲਿਸਟ ਹੈ। ਸੁਖਮਨੀ ਸਾਹਿਬ ਵਿਚ ਵੀ ਇਸੇਤਰ੍ਹਾਂ ਦੀ ਲਿਸਟ ਆਈ ਹੈ। ਦੋਵੇਂ ਜਗਹ ਪਹਿਲਾਂ ਕਰਤਾਰ ਵਲ ਝੁਕਾਉ ਰਖਣ ਵਾਲਿਆਂ (Positive energy) ਦਾ ਜ਼ਿਕਰ ਕੀਤਾ ਗਇਆ ਹੈ ਅਤੇ ਬਾਅਦ ਵਿਚ ਸੰਸਾਰਿਕ ਮਾਇਆ ਵਿਚ ਡੁਬੇ ਹੋਇਆਂ (Negative Energy) ਦਾ ਹਵਾਲਾ ਦਿਤਾ ਗਇਆ ਹੈ। ਸੁਖਮਨੀ ਸਾਹਿਬ ਵਿਚ ਇਸ ਬਾਰੇ ਤੁਕਾਂ ਇਸ ਪਰਕਾਰ ਹਨ:

ਕਈ ਕੋਟਿ ਹੋਏ ਪੂਜਾਰੀ ॥ ਕਈ ਕੋਟਿ ਆਚਾਰ ਬਿਉਹਾਰੀ ॥
ਕਈ ਕੋਟਿ ਭਏ ਤੀਰਥ ਵਾਸੀ ॥ ਕਈ ਕੋਟਿ ਬਨ ਭ੍ਰਮਹਿ ਉਦਾਸੀ ॥
ਕਈ ਕੋਟਿ ਬੇਦ ਕੇ ਸ੍ਰੋਤੇ ॥ ਕਈ ਕੋਟਿ ਤਪੀਸੁਰ ਹੋਤੇ ॥
ਕਈ ਕੋਟਿ ਆਤਮ ਧਿਆਨੁ ਧਾਰਹਿ ॥ ਕਈ ਕੋਟਿ ਕਬਿ ਕਾਬਿ ਬੀਚਾਰਹਿ ॥ ਕਈ ਕੋਟਿ ਨਵਤਨ ਨਾਮ ਧਿਆਵਹਿ ॥
ਨਾਨਕ ਕਰਤੇ ਕਾ ਅੰਤੁ ਨ ਪਾਵਹਿ ॥੧॥

ਜਪੁ ਬਾਣੀ ਦੇ ੧੬ਵੇਂ ਅੰਕ ਵਿਚ ਇਸ਼ਾਰਾ ਸੀ ਕਿ ਹੇ ਜੀਵ "ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥" ਨੂੰ ਹਿਰਦੇ ਵਿਚ ਵਸਾਣਾ ਹੀ ਸਹੀ ਹੈ ਨਹੀਂ ਤਾਂ ਤੈਨੂੰ ਥੋੜ੍ਹੀ ਜਿਹੀ ਗਿਣਤੀ ਉਹਨਾਂ ਦੀ ਦਸੀ ਜਾਂਦੀ ਹੈ ਜੋ ਤੇਰੇ ਤੋਂ ਪਹਿਲਾਂ ਇਸ ਧਰਤੀ ਤੇ ਆਕੇ ਵਾਪਸ ਜਾ ਚੁਕੇ ਹਨ। ਗਿਣਤੀ ਕਰਨ ਲਗਿਆਂ ਜਦੋਂ ਗੁਰਬਾਣੀ ਨੇ ਉਸ ਨਾਲ ਜੁੜਿਆਂ (Positive energy) ਹੋਇਆਂ ਦੀ ਗਿਣਤੀ ਕੀਤੀ ਹੈ ਤਾਂ ਸਾਰਿਆਂ ਤੋਂ ਉੱਪਰ ਪਹਿਲਾ ਅਖਰ ਰਖ ਦਿਤਾ ਹੈ 'ਅਸੰਖ ਜਪ'। ਇਹਨਾਂ ਅਖਰਾਂ ਦੀ ਤਰਤੀਬ ਨੂੰ ਸਮਝਣ ਦੀ ਲੋੜ ਹੈ ਕਿਉਂਕਿ ਇਸ ਵਿਚ ਵੀ ਇਕ ਇਸ਼ਾਰਾ ਛੁਪਿਆ ਬੈਠਾ ਹੈ। ਸਿਖ ਜਗਤ ਦੇ ਵਿਚ ਜਪਣਾ ਸਭ ਤੋਂ ਅਹਿਮ ਹੈ। ਗੁਰਬਾਣੀ ਫੁਰਮਾਂਦੀ ਹੈ:

''ਜਪਹੁ ਤ ਏਕੋ ਨਾਮਾ ॥ ਅਵਰਿ ਨਿਰਾਫਲ ਕਾਮਾ ॥'' (ਪੰਨਾ ੭੨੮)
"ਅਵਰ ਕਰਤੂਤਿ ਸਗਲੀ ਜਮੁ ਡਾਨੈ ॥
ਗੋਵਿੰਦ ਭਜਨ ਬਿਨੁ ਤਿਲੁ ਨਹੀਂ ਮਾਨੈ ॥'' (ਪੰਨਾ ੨੬੬)

ਇਥੇ ਪਹਿਲਾ ਅਖਰ ਵਰਤਿਆ ਗਇਆ ਹੈ 'ਅਸੰਖ'। ਇਹ ਗਲ ਧਿਆਨ ਨਾਲ ਸਮਝਣ ਵਾਲੀ ਹੈ। ਸੁਣਨ ਨੂੰ ਇੰਜ ਲਗਦਾ ਹੈ ਕਿ ਕੋਈ ਗਿਣਤੀ ਕੀਤੀ ਜਾ ਰਹੀ ਹੈ ਹਾਲਾਂ ਕਿ ਅਸੰਖ ਕੋਈ ਨੰਬਰ ਨਹੀਂ ਹੈ, ਅਸੰਖ ਕੋਈ ਗਿਣਤੀ ਨਹੀਂ ਹੈ। ਜਦੋਂ ਬਾਣੀ ਵਿਚ ਅਸੰਖ ਅਖਰ ਆਇਆ ਹੈ ਅਤੇ ਤੁਹਾਨੂੰ ਕੋਈ ਪੁਛ ਲਵੇ ਕਿ ਅਸੰਖ ਕਿਤਨਾ ਹੁੰਦਾ ਹੈ ਤਾਂ ਤੁਸੀਂ ਕੀ ਕਹੋਗੇ? ਜੇਕਰ ਇਹ ਕਹੋ ਕਿ ਸੰਖ ਤਕ ਗਿਣਤੀ ਚਲ ਸਕਦੀ ਹੈ ਉਸ ਤੋਂ ਬਾਅਦ ਕੁਝ ਨਹੀਂ ਹੁੰਦਾ ਤਾਂ ਹੁਣ ਤੁਹਾਨੂੰ ਕੋਈ ਪੁਛ ਸਕਦਾ ਹੈ ਕਿ ਜੇ ਤੁਸੀਂ ਕਹਿ ਨਹੀਂ ਸਕਦੇ ਤਾਂ ਕਾਗਜ਼ ਤੇ ਲਿਖ ਦਿਓ ਕਿ ਏਕੇ ਅਗੇ ਕਿਤਨੇ ਜ਼ੀਰੋ ਪਾਏ ਜਾਣ ਤਾਂ ਕਿ ਉਹ ਸੰਖ ਬਣ ਜਾਏ ਅਤੇ ਜਦੋਂ ਸੰਖ ਤਕ ਪਹੁੰਚ ਗਏ ਤਾਂ ਉੱਥੇ ਫੇਰ ਏਕਾ ਹੋਰ ਨਾਲ ਲਗਾ ਦਿਓ। ਪਰ ਐਸਾ ਹੋ ਨਹੀਂ ਸਕਦਾ ਕਿਉਂਕਿ ਅਸੰਖ ਨਾਲ ਕੋਈ ਹਿਸਾਬੀ ਗਲ ਨਹੀਂ ਲਾਈ ਜਾ ਸਕਦੀ। ਇਸਦੇ ਵਿਚ ਕੁਝ ਜਮ੍ਹਾਂ ਨਹੀਂ ਕੀਤਾ ਜਾ ਸਕਦਾ, ਕੁਝ ਘਟਾਇਆ ਨਹੀਂ ਜਾ ਸਕਦਾ, ਇਸਨੂੰ ਤਕਸੀਮ ਨਹੀਂ ਕੀਤੀ ਜਾ ਸਕਦਾ, ਇਹਨੂੰ ਗੁਣਾ ਨਹੀਂ ਕੀਤੀ ਜਾ ਸਕਦੀ। ਇਹ ਨੰਬਰ ਨਹੀਂ ਹੈ, ਇਹ ਸਿਰਫ ਐਸੀ ਗਿਣਤੀ, ਜਿਸ ਨੂੰ ਦਸਿਆ ਨਾਂ ਜਾ ਸਕੇ, ਬਾਰੇ ਇਸ਼ਾਰਾ ਹੈ। ਦੂਜਾ ਅਖਰ ਹੈ ਜਪੁ। ਗੁਰਬਾਣੀ ਵਿਚ ਜਪਣਾ ਹੀ

ਸਾਰਿਆਂ ਤੋਂ ਉੱਪਰ ਮੰਨਿਆਂ ਗਇਆ ਹੈ। ਦੁਨੀਆਂ ਦੇ ਉੱਤੇ ਅਨੇਕ ਲੋਕ ਹੋਏ ਹਨ, ਜਿਹੜੇ ਜਪਣ ਦੀ ਕੋਸ਼ਿਸ਼ ਕਰ ਰਹੇ ਹਨ, ਕਰਦੇ ਆਏ ਹਨ ਅਤੇ ਕਰਦੇ ਜਾ ਰਹੇ ਹਨ। ਸਾਡੇ ਧਰਮ ਅਸਥਾਨਾਂ ਦੇ ਉੱਤੇ ਵੀ ਢੋਲਕੀਆਂ-ਛੈਣੇ ਲੈ ਕੇ ਧੁਨੀਆਂ ਲਗਾਈਆਂ ਜਾਂਦੀਆਂ ਹਨ। ਹੁਣ ਸਵਾਲ ਉੱਠੇਗਾ ਕਿ ਜੇਕਰ ਅਸੰਖ ਜਪ ਕਰਨ ਵਾਲੇ ਹੋਏ ਹਨ ਤਾਂ ਕੀ ਅਸੰਖ ਹੀ ਪ੍ਰਮਾਤਮਾ ਨਾਲ ਮਿਲ ਗਏ ਹਨ? ਜੇ ਇਹ ਗਲ ਸਚੀ ਹੈ ਤਾਂ ਫਿਰ ਬਾਣੀ ਇਹ ਕਿਉਂ ਕਹਿ ਰਹੀ ਹੈ

"ਤੇਰਾ ਜਨੁ ਏਕੁ ਆਧੁ ਕੋਈ ॥ ਕਾਮੁ ਕ੍ਰੋਧੁ ਲੋਭੁ ਮੋਹੁ ਬਿਬਰਜਿਤ
ਹਰਿ ਪਦੁ ਚੀਨ੍ਹੈ ਸੋਈ ॥੧॥" (ਪੰਨਾ ੧੧੨੩)
ਇਹ ਕਿਤਨੀ ਹੈਰਾਨੀ ਦੀ ਗਲ ਹੈ ਕਿ ਅਸੰਖ ਜੀਵ ਇਸਤਰੀਆਂ ਜਾਪ ਵਿਚ ਲਗੀਆਂ ਹੋਣ ਤਾਂ ਮੰਜ਼ਿਲ ਤੇ ਕੋਈ ਇਕ ਅਧ ਹੀ ਪਹੁੰਚੇ। ਇਹ ਕੀ ਗਲ ਹੋਈ? ਤਾਂ ਗੁਰਬਾਣੀ ਨੇ ਇਸ ਭੇਦ ਦਾ ਖੁਲਾਸਾ ਕੀਤਾ ਅਤੇ ਫੁਰਮਾਇਆ:

"ਕਿਆ ਜਪੁ ਕਿਆ ਤਪੁ ਸੰਜਮੋ ਕਿਆ ਬਰਤੁ ਕਿਆ ਇਸਨਾਨੁ ॥ ਜਬ ਲਗੁ ਜੁਗਤਿ ਨ ਜਾਨੀਐ ਭਾਉ ਭਗਤਿ ਭਗਵਾਨ ॥੨॥"
(ਪੰਨਾ ੩੩੭)

ਕਬੀਰ ਜੀ ਨੇ ਇਸ਼ਾਰਾ ਕੀਤਾ ਕਿ ਇਨਸਾਨ ਕੋਲੋਂ ਇਹੀ ਚੀਜ਼ ਗੁਆਚ ਗਈ ਹੈ। ਜਾਪ ਤਾਂ ਕਰ ਰਹੇ ਹਾਂ ਪਰ ਸਹੀ ਜੁਗਤੀ ਨਹੀਂ ਹੈ। ਜੇਕਰ ਸਹੀ ਰੂਪ ਵਿਚ ਜਾਪ ਹੋ ਰਿਹਾ ਹੋਵੇ ਤਾਂ ਮਨ ਵਿਚ ਸ਼ਾਂਤੀ ਪੈਦਾ ਹੋਣੀ ਚਾਹੀਦੀ ਹੈ। ਧਰਮ ਦੇ ਰਸਤੇ ਉਤੇ ਚਲਦਿਆਂ ਜੇਕਰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਘਟਣ ਦੀ ਬਜਾਏ ਉਲਟਾ ਜ਼ਿਆਦਾ ਹੋ ਗਇਆ ਤਾਂ ਸਾਫ ਹੈ ਕਿ ਕੋਈ ਬੁਨਿਆਦੀ ਗ਼ਲਤੀ ਹੋ ਰਹੀ ਹੈ। ਇਸੇ ਭੇਦ ਵਲ ਕਬੀਰ ਜੀ ਨੇ ਇਸ਼ਾਰਾ ਕੀਤਾ ਸੀ ਕਿ ਸਹੀ ਢੰਗ ਨਾ ਪਤਾ ਹੋਣ ਕਰਕੇ ਹਰ ਕਰਮ ਪ੍ਰਮਾਤਮਾ ਕੋਲੋਂ ਦੂਰ ਲੈ ਜਾ ਰਹਿਆ ਹੈ। ਗੁਰਬਾਣੀ ਮੁਤਾਬਿਕ ਜਾਪ ਕਰਨ ਦਾ ਸਹੀ ਢੰਗ ਜਪੁ ਬਾਣੀ ਦੇ ਆਖਿਰ ਵਿਚ ਜਾਕੇ ਦਸਿਆ ਗਇਆ ਹੈ। ਇਸਦੀ ਖੁਲ੍ਹੀ ਵਿਚਾਰ ੩੭ਵੇਂ ਅੰਕ ਵਿਚ ਕੀਤੀ ਜਾਏਗੀ। ਇਥੇ ਇਤਨਾ ਹੀ ਸਮਝਣਾ ਕਾਫੀ ਹੈ ਕਿ ਅਗਰ ਇਤਨੇ ਕਿਰਿਆ ਕਰਮ ਕਰਨ ਦੇ ਬਾਵਜੂਦ ਅਜੇ ਸਾਡੇ ਵਿਚੋਂ ਗੁਸਾ ਨਹੀਂ ਗਿਆ, ਲੋਭ ਨਹੀਂ ਗਿਆ, ਹੰਕਾਰ ਨਹੀਂ ਗਇਆ ਤਾਂ ਇਹਦੇ ਵਿਚ ਗੁਰੂ ਦਾ ਕੋਈ ਕਸੂਰ ਨਹੀਂ ਹੈ ਜਾਂ ਸ਼ਬਦ ਦਾ ਕੋਈ ਦੋਸ਼ ਨਹੀਂ ਹੈ। ਇਹਦੇ ਵਿਚ ਸਾਡਾ ਹੀ ਦੋਸ਼ ਹੈ ਕਿਉਂਕਿ ਸਹੀ ਜੁਗਤੀ ਨਹੀਂ ਸਮਝੀ।

"ਅਸੰਖ ਜਪ ਅਸੰਖ ਭਾਉ ॥ ਅਸੰਖ ਪੂਜਾ ਅਸੰਖ ਤਪ ਤਾਉ ॥"

ਅਨੇਕਾਂ ਹੀ ਭਾਵਨਾ ਰਖਕੇ ਜਾਪ ਵਿਚ ਲਗੇ ਹੋਏ ਹਨ ਅਤੇ ਅਨੇਕਾਂ ਹੀ ਪੂਜਾ ਅਤੇ ਤਪਸਿਆਵਾਂ ਵਿਚ ਜੁੜੇ ਹੋਏ ਹਨ। ਪਰ ਜਿਸ ਤਰ੍ਹਾਂ ਦੀ ਪੂਜਾ ਹੋਣ ਲਗ ਪਈ ਹੈ ਉਸ ਬਾਰੇ ਕਬੀਰ ਜੀ ਵਲੋਂ ਆਵਾਜ਼ ਆਈ:

"ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ ॥ ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ ॥੧॥ ਭੂਲੀ ਮਾਲਨੀ ਹੈ ਏਉ ॥
ਸਤਿਗੁਰੁ ਜਾਗਤਾ ਹੈ ਦੇਉ ॥੧॥" (ਪੰਨਾ ੪੭੯)
"ਤੋਰਉ ਨ ਪਾਤੀ ਪੂਜਉ ਨ ਦੇਵਾ ॥
ਰਾਮ ਭਗਤਿ ਬਿਨੁ ਨਿਹਫਲ ਸੇਵਾ ॥" (ਪੰਨਾ ੧੧੫੮)

ਭਾਵ ਕਿ ਇਕ ਨਿਰਜੀਵ ਪਥਰ ਦੀ ਪੂਜਾ ਕਰਨ ਦੇ ਲਈ ਜਿਉਂਦੇ ਜਾਗਦੇ ਫੁਲ ਤੋੜ ਦੇਣੇ ਕੋਈ ਸਿਆਣਪ ਨਹੀਂ ਹੈ। ਮਾਲਣ ਹੀ ਨਹੀਂ ਸਾਰਾ ਜਗ ਭੁਲਿਆ ਹੋਇਆ ਹੈ ਕਿ ਜਾਗਦੀ ਜੋਤ ਦੀ ਪੂਜਾ ਕਿਵੇਂ ਕੀਤੀ ਜਾਵੇ । ਭਗਤ ਜਨੁ ਕਦੀ ਇਸਤਰ੍ਹਾਂ ਦੀ ਪੂਜਾ ਨਹੀਂ ਕਰਦੇ। ਭਗਤ ਰਵੀਦਾਸ ਜੀ ਵਲੋਂ ਆਵਾਜ਼ ਆਈ:

"ਦੂਧੁ ਤ ਬਛਰੈ ਥਨਹੁ ਬਿਟਾਰਿਓ ॥
ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥੧॥
ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥
ਅਵਰੁ ਨ ਫੂਲੁ ਅਨੂਪੁ ਨ ਪਾਵਉ ॥੧॥ ਰਹਾਉ ॥
ਮੈਲਾਗਰ ਬੇਰ੍ਹੇ ਹੈ ਭੁਇਅੰਗਾ ॥
ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ ॥੨॥
ਧੂਪ ਦੀਪ ਨਈਬੇਦਹਿ ਬਾਸਾ ॥ ਕੈਸੇ ਪੂਜ ਕਰਹਿ ਤੇਰੀ ਦਾਸਾ ॥੩॥
ਤਨੁ ਮਨੁ ਅਰਪਉ ਪੂਜ ਚਰਾਵਉ ॥ ਗੁਰ ਪਰਸਾਦਿ ਨਿਰੰਜਨੁ ਪਾਵਉ ॥੪॥ ਪੂਜਾ ਅਰਚਾ ਆਹਿ ਨ ਤੋਰੀ ॥
ਕਹਿ ਰਵਿਦਾਸ ਕਵਨ ਗਤਿ ਮੋਰੀ ॥੫॥" (ਪੰਨਾ ੫੨੫)

ਭਾਵ ਕਿ ਜਿਸਤਰ੍ਹਾਂ ਨਾਲ ਦੁਨੀਆਂ ਤੇਰੀ ਪੂਜਾ ਕਰਦੀ ਹੈ "ਮੈਂ" ਨਹੀਂ ਕਰ ਸਕਦਾ। ਕੋਈ ਦੁਧ ਚੜ੍ਹਾਉਂਦਾ ਹੈ, ਕੋਈ ਫੂਲ ਚੜ੍ਹਾਉਂਦਾ ਹੈ, ਕੋਈ ਧੂਫ ਧੁਖਾਉਂਦਾ ਹੈ ਪਰ ਦੁਧ ਪਹਿਲਾਂ ਹੀ ਬਛੜੇ ਕੋਲੋਂ ਜੂਠਾ ਹੋ ਗਇਆ ਹੈ ਹੁਣ ਤੈਨੂੰ ਕਿਸ ਤਰ੍ਹਾਂ ਦੇਵਾਂ? ਪਾਣੀ ਵਿਚ ਤਾਂ ਮਛਲੀ ਨਹਾ ਰਹੀ ਹੈ ਉਸ ਅਪਵਿਤਰ ਪਾਣੀ ਨਾਲ ਤੇਰਾ ਇਸ਼ਨਾਨ ਕਿਵੇਂ ਕਰਾਵਾਂ, ਫੂਲ ਨੂੰ ਭੰਵਰਾ ਪਹਿਲਾਂ ਹੀ ਸੁੰਘ ਗਇਆ ਹੈ, ਉਹ ਤੇਰੇ ਚਰਨਾਂ ਵਿਚ ਕਿਸ ਤਰ੍ਹਾਂ ਚੜ੍ਹਾ ਦੇਂਵਾਂ? ਉਸਦੀ ਪੂਜਾ ਲਈ ਤਾਂ ਆਪਣਾ ਮਨ ਤਨ ਹੀ ਅਗੇ ਰਖਿਆ ਜਾ ਸਕਦਾ ਹੈ ਤਾਂ ਕਿ ਜਿਹੜਾ ਅੰਦਰ ਕੂੜਾ ਕਰਕਟ ਇਕਠਾ ਕੀਤਾ ਹੋਇਆ ਹੈ ਇਹ ਖਾਲੀ ਹੋ ਜਾਵੇ। ਐਸੀ ਪੂਜਾ ਕਰਨ ਨਾਲ ਹੰਕਾਰ ਘਟਦਾ ਹੈ, ਮਨ ਨੀਵਾਂ ਹੁੰਦਾ ਹੈ। ਪਰ ਦੁਨੀਆਂ ਐਸੇ ਲੋਗਾਂ ਨੂੰ ਪਾਗਲ ਕਹਿੰਦੀ ਹੈ ਕਿਉਂਕਿ ਉਹ ਦੁਨੀਆਂ ਦੀ ਤਰ੍ਹਾਂ ਪੂਜਾ ਨਹੀਂ ਕਰਦੇ।

"ਅਸੰਖ ਗਰੰਥ ਮੁਖਿ ਵੇਦ ਪਾਠ ॥
ਅਸੰਖ ਜੋਗ ਮਨਿ ਰਹਹਿ ਉਦਾਸ ॥"

ਅਜਕਲ ਇਸ ਧਰਤੀ ਦੇ ਉੱਤੇ ਪੰਜਾਬ ਤੋਂ ਲੈ ਕੇ ਅਮਰੀਕਾ ਤਕ ਜਿਤਨਾਂ ਬਾਣੀ ਦਾ ਪਾਠ ਹੁਣ ਹੋ ਰਿਹਾ ਹੈ, ਪਹਿਲਾਂ ਕਦੇ ਨਹੀਂ ਸੀ ਹੋਇਆ। ਦਿਨ ਤੋਂ ਲੈ ਕੇ ਰਾਤ ਤਕ, ਸਵੇਰ ਤੋਂ ਲੈ ਕੇ ਸ਼ਾਮ ਤਕ ਜਾਂ ਤਾਂ ਬਾਣੀ ਨੂੰ ਗਾਈ ਜਾਂਦੇ ਹਾਂ, ਜਾਂ ਪੜ੍ਹੀ ਜਾਂਦੇ ਹਾਂ। ਇਹ ਕੰਮ ਤਾਂ ਸਹੀ ਹੈ ਪਰ ਇਸਦਾ ਜੋ ਅਸਲੀ ਮਕਸਦ ਸੀ ਉਹ ਸਾਨੂੰ ਭੁਲ ਚੁਕਾ ਹੈ। ਗੁਰਬਾਣੀ ਨੂੰ ਸੁਨਣ ਜਾਂ ਪੜ੍ਹਨ ਤੋਂ ਭਾਵ ਇਹ ਸੀ ਕਿ ਮਨ ਵਿਚ ਸਵਾਲ ਪੈਦਾ ਹੋਏ ਕਿ ਜੋ ਮੈਂ ਪੜ੍ਹ ਰਿਹਾ ਹਾਂ, ਉਸਦੇ ਪਿਛੇ ਕੀ ਭੇਦ ਛੁਪਿਆ ਬੈਠਾ ਹੈ? ਗੁਰਬਾਣੀ ਸਮਝਾ ਰਹੀ ਹੈ ਕਿ ਦੇਖੋ ਅਨੇਕਾਂ ਤਰ੍ਹਾਂ ਦੇ ਹੀ ਪਾਠ ਹੋ ਰਹੇ ਹਨ ਪਰ ਉਸਦਾ ਸਹੀ ਮਤਲਬ ਨਾ ਸਮਝਣ ਕਰਕੇ ਜਗਿਆਸੂ ਦੁਨੀਆਂ ਛਡ ਕੇ ਭਜ ਉਠਿਆ, ਉਦਾਸੀ ਹੋ ਗਇਆ ਕਿਉਂਕਿ ਭੁਲੇਖਾ ਪੈ ਗਇਆ ਕਿ ਗ੍ਰਿਹਸਥ ਵਿਚ ਰਹਿ ਕੇ ਤਾਂ ਕੁਝ ਹੋ ਹੀ ਨਹੀਂ ਸਕਦਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਯਾਦ ਦਿਲਾਇਆ:

"ਰੇ ਮਨੁ ਐਸੋ ਕਰ ਸੰਨਿਆਸਾ।
ਬੰਨ ਕੀ ਸਗਨ ਸਭੈ ਕਰ ਸਮਝੋ ਮਨ ਹੀ ਮਾਹਿ ਉਦਾਸਾ"

ਭਾਵ ਕਿ ਸਹੀ ਰੂਪ ਵਿਚ ਸੰਨਿਆਸੀ ਲਈ ਹਰ ਜਗਹ ਹੀ ਜੰਗਲ ਹੋਣੀ ਚਾਹੀਦੀ ਹੈ ਕਿਉਂਕਿ ਉਸਦੇ ਮਨ ਵਿਚ ਸੰਸਾਰ ਵਲੋਂ ਉਪਰਾਮਤਾ ਹੈ। ਜੰਗਲ ਵਿਚ ਲਕੜੀਆਂ, ਦਰਖਤ ਵੇਖੇਗਾ ਤਾਂ ਘਰਾਂ ਵਿਚ ਵੀ ਫਰਨੀਚਰ ਹੈ। ਜੰਗਲਾਂ ਵਿਚ ਪੌਦੇ (Plants) ਦੇਖੇਗਾ ਪਰ ਘਰ ਵਿਚ ਵੀ ਪੌਦੇ ਰਖੇ ਹੋਏ ਹਨ। ਜੰਗਲ ਵਿਚ ਪੰਛੀਆਂ ਦੀਆਂ ਅਤੇ ਜਾਨਵਰਾਂ ਦੀਆਂ ਅਵਾਜ਼ਾਂ ਸੁਣੇਗਾ ਪਰ ਘਰ ਵਿਚ ਬਚੇ ਰੌਲਾ ਪਾ ਰਹੇ ਹਨ। ਫਿਰ ਜੰਗਲ ਵਿਚ ਤੇ ਘਰ ਵਿਚ ਕੀ ਫਰਕ ਹੈ। ਤੂੰ ਆਪਣੇ ਘਰ ਨੂੰ ਹੀ ਜੰਗਲ ਸਮਝ। "ਬੰਨ ਕੀ ਸਗਨ ਸਭੈ ਕਰ ਸਮਝੋ" ਜਿਥੇ ਵੀ ਹੈਂ ਉਸਨੂੰ ਜੰਗਲ ਹੀ ਸਮਝ ਅਤੇ "ਮੰਨ ਹੀ ਮਾਹਿ ਉਦਾਸਾ" ਭਾਵ ਕਿ ਮਨ ਨੂੰ ਮਾਇਆ ਤੋਂ ਦੂਰ ਕਰਨ ਦੀ ਲੋੜ ਹੁੰਦੀ ਹੈ। ਸਰੀਰ ਦੂਰ ਕਰਨ ਨਾਲ ਮਨ ਦੂਰ ਨਹੀਂ ਹੁੰਦਾ। ਇਸ ਕਰਕੇ ਗ੍ਰਿਹਸਥ ਦੇ ਵਿਚ ਰਹਿਕੇ 'ਅਸੰਖ ਜੋਗ ਮਨ ਰਹੇ ਉਦਾਸ' ਦੀ ਕਮਾਈ ਕਰਨ ਦੀ ਲੋੜ ਹੈ ਪਰ ਗਲ ਉਲਟੀ ਹੋ ਗਈ। ਜਾਂ ਸਿਰਫ ਪੂਜਾ ਪਾਠ ਰਹਿ ਗਇਆ ਅਤੇ ਜਾਂ ਜੰਗਲਾਂ ਵਲ ਭਜਣ ਵਾਲੇ ਉਦਾਸੀ ਰਹਿ ਗਏ।

"ਅਸੰਖ ਭਗਤ ਗੁਣ ਗਿਆਨ ਵੀਚਾਰ ॥
ਅਸੰਖ ਸਤੀ ਅਸੰਖ ਦਾਤਾਰ ॥"

ਅਨੇਕਾਂ ਹੀ ਭਗਤੀ ਦੇ ਗੁਣਾਂ ਦੀਆਂ ਵਿਚਾਰਾਂ ਕਰਦੇ ਹਨ ਅਤੇ ਅਨੇਕਾਂ ਹੀ ਦੌਲਤ ਵੰਡਣ ਵਿਚ ਲਗੇ ਹੋਏ ਹਨ। ਜਿਹਨਾਂ ਨੇ ਆਪ ਕੁਛ ਨਾਂ ਕਰਨ ਦਾ ਇਰਾਦਾ ਬਣਾਇਆ ਹੋਇਆ ਹੈ ਉਹ ਗਲਾਂ ਕਰਨ ਲਗ ਪਏ ਕਿ ਇਸਤਰ੍ਹਾਂ ਨਹੀਂ ਹੋਣਾ ਚਾਹੀਦਾ ਬਲਕਿ ਐਸ ਤਰ੍ਹਾਂ ਹੋਣਾ ਚਾਹੀਦਾ ਹੈ, ਇਹ ਗ਼ਲਤ ਹੈ, ਉਹ ਠੀਕ ਹੈ, ਆਦਿ। ਆਪਣੇ-ਆਪਣੇ ਡੇਰਿਆਂ ਦੀਆਂ ਤਾਰੀਫਾਂ ਹੋਣ ਲਗ ਪਈਆਂ। ਜਿਹਨਾਂ ਨੇ ਇਹ ਵੀ ਨਹੀਂ ਸੀ ਕਰਨਾ ਉਹ ਦੌਲਤ ਵੰਡਣ ਲਗ ਪਏ। ਅਨੇਕਾਂ ਹੀ ਐਸੇ ਹੋਏ ਹਨ ਜਿਹਨਾਂ ਨੇ ਇਹ ਮਨ ਵਿਚ ਧਾਰਿਆਂ ਹੋਇਆ ਸੀ ਕਿ ਦੌਲਤ ਦਾ ਦਾਨ ਕਰਕੇ ਹੀ ਪਰਮ ਅਵਸਥਾ ਨੂੰ ਪ੍ਰਾਪਤ ਕਰ ਲੈਣਗੇ। ਇਸੇ ਕਰਕੇ ਅਜ ਕਲ ਵੇਖਣ ਵਿਚ ਆਉਂਦਾ ਹੈ ਕਿ ਧਰਮ ਵੀ ਇਕ ਤਰ੍ਹਾਂ ਦੇ ਧੰਧੇ ਦੀ ਗਲ ਬਣਕੇ ਰਹਿ ਗਇਆ ਹੈ। ਸਭ ਗਲ ਪੈਸੇ ਦੀ ਬਣ ਗਈ ਹੈ, ਸ਼ਬਦ ਗੁਰੂ ਦੇ ਕੋਲ ਬੈਠਕੇ ਗੁਰੂ ਦੀ ਸਿਖਿਆ ਲੈਣ ਦਾ ਇਰਾਦਾ ਹੀ ਖ਼ਤਮ ਹੋ ਗਇਆ ਜਾਪਦਾ ਹੈ।

"ਅਸੰਖ ਸੂਰ ਮੁਹ ਭਖ ਸਾਰ ॥ ਅਸੰਖ ਮੋਨਿ ਲਿਵ ਲਾਇ ਤਾਰ ॥"

ਅਨੇਕ ਬਹਾਦੁਰ ਹਨ ਜੋ ਆਪਣੇ ਮੂੰਹਾਂ ਉਤੇ (ਭਾਵ ਸਨਮੁਖ ਹੋ ਕੇ) ਸ਼ਾਸਤ੍ਰਾਂ ਦੇ ਵਾਰ ਸਹਿੰਦੇ ਹਨ ਅਤੇ ਅਨੇਕਾਂ ਮੋਨੀ ਹਨ, ਜੋ ਇਕ-ਰਸ ਬ੍ਰਿਤੀ ਜੋੜ ਕੇ ਬੈਠ ਰਹੇ ਹਨ। ਅਨੇਕਾਂ ਬਹਾਦੁਰ ਧਰਮ ਦੇ ਨਾਂ ਤੇ ਲੜਨ ਲਈ ਤਿਆਰ ਹਨ, ਮਰਨ ਮਾਰਨ ਲਈ ਤਿਆਰ ਹਨ। ਉਹ ਆਪਣਾ ਸਿਰ ਕਟਾਉਣ ਲਈ ਤਿਆਰ ਹਨ। ਪਰ ਧਰਮ ਦੀ ਦੁਨੀਆਂ ਵਿਚ ਹਡੀ ਮਾਸ ਦੇ ਸਿਰ ਦੀ ਗਲ ਕਿਤੇ ਵੀ ਨਹੀਂ ਕੀਤੀ ਗਈ। ਹੰਕਾਰ ਦਾ ਮਰਨਾ ਹਡੀ ਮਾਸ ਦਾ ਸਿਰ ਕਟਵਾਣ ਨਾਲੋਂ ਵੀ ਮੁਸ਼ਕਿਲ ਗਲ ਹੈ। ਗੁਰਬਾਣੀ ਲਈ ਗੁਰਸਿਖ ਦੀ ਮੰਜ਼ਿਲ ਹੈ:

"ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥
ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ ॥
ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ ॥
ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ ॥੧॥"
(ਪੰਨਾ ੧੩੯)

ਇਹ ਉਹਨਾਂ ਜੀਉਂਦਿਆਂ ਹੋਇਆਂ ਦੀ ਯਾਤਰਾ ਹੈ ਜੋ ਮਰ ਕੇ ਫਿਰ ਜਿਉਂਦਾ ਹੋਏ ਹਨ। ਗੁਰਬਾਣੀ ਦੀਆਂ ਹੇਠ ਲਿਖੀਆਂ ਤੁਕਾਂ ਬਾਰੇ ਸਾਨੂੰ ਬਹੁਤ ਹੀ ਵਡਾ ਭੁਲੇਖਾ ਪਾਇਆ ਗਇਆ ਹੈ:

"ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥ ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥" (ਪੰਨਾ ੧੪੧੨)

ਇਹਨਾਂ ਤੁਕਾਂ ਵਿਚ ਪ੍ਰਮਾਤਮਾ ਨਾਲ ਪ੍ਰੇਮ ਦੀ ਖੇਡ੍ਹ ਖੇਡ੍ਹਣ ਵਲ ਇਸ਼ਾਰਾ ਹੈ। ਪ੍ਰੇਮੀ ਆਪਣਾ ਹੰਕਾਰ ਕਾਇਮ ਰਖਕੇ ਪਿਆਰ ਦੀ ਖੇਡ੍ਹ ਨਹੀਂ ਖੇਡ੍ਹ ਸਕਦਾ। ਪਿਆਰ ਦੀ ਸਭਤੋਂ ਪਹਿਲੀ ਨਿਸ਼ਾਨੀ ਹੀ ਇਹ ਹੈ ਕਿ ਪ੍ਰੇਮੀ ਹੀ ਸਭ ਕੁਝ ਬਣ ਜਾਂਦਾ ਹੈ, ਆਪਾ ਬਿਲਕੁਲ ਖ਼ਤਮ ਹੋ ਜਾਂਦਾ ਹੈ। ਗੁਰਬਾਣੀ ਵੀ ਇਹੀ ਇਸ਼ਾਰਾ ਕਰ ਰਹੀ ਹੈ ਕਿ ਜੇਕਰ ਪ੍ਰਮਾਤਮਾ ਨਾਲ ਪ੍ਰੇਮ ਦੀ ਖੇਡ੍ਹ ਖੇਡ੍ਹਣ ਦਾ ਚਾਉ ਹੈ ਤਾਂ ਆਪਣੇ ਹੰਕਾਰ, ਆਪਣੀ "ਮੈਂ" (ਸਿਰੁ) ਨੂੰ ਧਰਤੀ ਦੇ ਤਲ (ਤਲੀ) ਦੇ ਬਰਾਬਰ ਕਰ ਭਾਵ ਬਿਲਕੁਲ ਮਿਟੀ ਦੇ ਨਾਲ ਮਿਟੀ ਬਣ ਤਾਂ ਇਸ ਰਸਤੇ ਤੇ ਪੈਰ ਰਖਿਆ ਜਾ ਸਕਦਾ ਹੈ। ਦੂਜੇ ਇਹ ਵੀ ਗਲ ਯਾਦ ਰਖੀਂ ਕਿ ਇਸ ਰਸਤੇ ਤੇ ਕਿਸੇ ਤਰ੍ਹਾਂ ਦੀ ਹੁਸ਼ਿਆਰੀ ਨਹੀਂ ਚਲਣੀ। ਉਪਰੋਂ ਉਪਰੋਂ ਦੀ ਨਿਮਰਤਾ ਅਤੇ ਅੰਦਰ ਦੀ ਕਠੋਰਤਾ ਕੰਮ ਨਹੀਂ ਆਵੇਗੀ। ਇਹ ਜਿਵੇਂ ਇਕ ਬੇਈਮਾਨ ਦੁਕਾਨਦਾਰ ਤਕੜੀ ਤੋਲਣ ਲਗਿਆਂ ਕਾਣ ਮਾਰ ਜਾਂਦਾ ਹੈ ਉਸੇ ਤਰ੍ਹਾਂ ਵਾਲੀ ਗਲ ਹੋ ਜਾਏਗੀ ਅਤੇ ਪ੍ਰਮਾਤਮਾ ਦੇ ਦਰਬਾਰ ਵਿਚ ਐਸੀ ਹੁਸ਼ਿਆਰੀ ਨਹੀਂ ਚਲਦੀ। ਇਹਨਾਂ ਤੁਕਾਂ ਦਾ ਜੋ ਪਰਚਲਤ ਭਾਵ ਲਇਆ ਜਾ ਰਿਹਾ ਹੈ ਉਹ ਗੁਰਬਾਣੀ ਦੇ ਆਸ਼ੇ ਦੇ ਬਿਲਕੁਲ ਉਲਟ ਹੈ। ਕਬੀਰ ਜੀ ਨੇ ਵੀ ਇਸ਼ਾਰਾ ਕੀਤਾ ਹੈ:

"ਕਬੀਰਾ ਮਰਤਾ ਮਰਤਾ ਜਗੁ ਮੁਆ ਮਰਿ ਭਿ ਨ ਜਾਨੈ ਕੋਇ ॥ ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ ॥"
(ਪੰਨਾ ੫੫੫)

ਭਾਵ ਸਦਾ ਲਈ ਜਨਮ ਮਰਣ ਦੇ ਬੰਧਨ ਤੋਂ ਆਜ਼ਾਦ ਹੋਣਾ ਸਹੀ ਰੂਪ ਵਿਚ ਮਰਨਾ ਹੈ ਬਾਕੀ ਸਭ ਮਾਇਆ ਦੇ ਜਾਲ ਵਿਚ ਫਸੇ ਹੋਏ ਆਵਣ ਜਾਣ ਦੀ ਖੇਡ੍ਹ ਹੈ।

ਸੋ ਜਪੁ ਬਾਣੀ ਦੀਆਂ ਇਹ ਤੁਕਾਂ (ਅਸੰਖ ਮੋਨਿ ਲਿਵ ਲਾਇ ਤਾਰ) ਇਸ਼ਾਰਾ ਕਰ ਰਹੀਆਂ ਹਨ ਕਿ ਅਨੇਕਾਂ ਨੇ ਚੁਪੀ ਧਾਰ ਰਖੀ ਹੈ, ਮੋਨ ਵਰਤ ਰਖ ਲਏ ਹਨ, ਅਖਾਂ ਬੰਦ ਕਰ ਲਈਆ ਹਨ। ਪਰ ਜ਼ੁਬਾਨ ਬੰਦ ਕਰਨ ਨਾਲ ਮਨ ਚੁਪ ਨਹੀਂ ਹੋ ਸਕਦਾ, ਉਹ ਤਾਂ ਅੰਦਰ ਰੌਲਾ ਪਾ ਹੀ ਰਿਹਾ ਹੈ। ਸੋ ਗੁਰਬਾਣੀ ਨੇ ਇਹ ਛੋਟੀ ਜਿਹੀ ਲਿਸਟ ਦਿਤੀ ਅਤੇ ਸਮਝਾਇਆ ਕਿ ਭਾਂਵੇ ਇਹ ਸਾਰੀਆਂ ਚੰਗੀਆਂ ਗਲਾਂ ਹਨ ਪਰ ਚੰਗੀਆਂ ਗਲਾਂ ਨੇ ਅਸਲੀ ਕੰਮ ਨੂੰ ਛਡ ਕੇ ਬਾਹਰਦੀ ਦੁਨੀਆਂ ਨਾਲ ਜੋੜ ਦਿਤਾ ਹੈ। ਜੀਵ ਪਰਮਾਤਮਾ ਨਾਲ ਜੁੜ ਨਹੀਂ ਸਕਿਆ। ਜੇਕਰ ਪਰਮਾਤਮਾ ਨਾਲ ਜੁੜਨ ਦਾ ਚਾਉ ਹੈ ਤਾਂ ਕੁਦਰਤ ਦੀਆਂ ਵਿਚਾਰਾਂ ਛਡਦੇ। ਕੁਦਰਤ ਨੂੰ ਜਾਣਿਆ ਨਹੀਂ ਜਾ ਸਕਦਾ। ਭਾਵ ਕਿ ਕੁਦਰਤ ਦੀ ਵਿਚਾਰ ਕਹੀ ਨਹੀਂ ਜਾ ਸਕਦੀ। ਪ੍ਰਭੂ ਵੀ ਬੇਅੰਤ ਹੈ ਅਤੇ ਉਸਦੀ ਕੁਦਰਤ ਵੀ ਬੇਅੰਤ ਹੈ। ਜੀਵ ਇਕ ਐਸੇ ਮਾਮੂਲੀ ਕਿਣਕੇ ਦੀ ਤਰ੍ਹਾਂ ਹੈ ਜੋ ਕਿ ਆਪਣੇ ਆਪ ਨੂੰ ਇਤਨੀ ਵਿਸ਼ਾਲ ਸ਼ਕਤੀ ਤੇ ਕੁਰਬਾਨ ਵੀ ਨਹੀਂ ਕਰ ਸਕਦਾ। ਤਾਂ ਤੇ ਬਸ ਇਤਨਾ ਹੀ ਕਹਿਣਾ ਬਣਦਾ ਹੈ ਕਿ ਜੋ ਵੀ ਉਸਨੂੰ ਚੰਗਾ ਲਗਦਾ ਹੈ ਸਾਨੂੰ ਉਸੇ ਵਿਚ ਖੁਸ਼ ਰਹਿਣਾ ਚਾਹੀਦਾ ਹੈ ਕਿਉਂਕਿ ਉਸਦੇ ਇਲਾਵਾ ਸਭ ਕੁਝ ਹੀ ਨਾਸ਼ਵਾਨ ਹੈ, ਸਿਰਫ ਉਹੀ ਸਦੀਵ ਰਹਿਣ ਵਾਲਾ ਹੈ। ਉਸਦੀ ਰਜ਼ਾ ਵਿਚ ਰਾਜ਼ੀ ਰਹਿਣ ਦੀ ਜਾਚ ਸਿਖਣੀ ਹੀ ਇਨਸਾਨ ਨੂੰ ਰਾਸ ਆ ਸਕਦੀ ਹੈ। ਜੋ ਉਸਨੇ ਕੀਤਾ ਹੈ ਸੋ ਵਾਹ ਵਾਹ, ਜੋ ਉਹ ਕਰ ਰਿਹਾ ਹੈ ਸੋ ਵਾਹ ਵਾਹ, ਅਤੇ ਜੋ ਉਹ ਕਰੇਗਾ ਸੋ ਵਾਹ ਵਾਹ। ਉਸਦੀ ਰਜ਼ਾ ਵਿਚ ਰਹਿਣਾ ਸਿਖ, ਉਸਦੇ ਹੁਕਮ ਵਿਚ ਜੀਵਨ ਯਾਤਰਾ ਕਰਨ ਦਾ ਅਭਿਆਸ ਕਰ ਤਾਂ ਹੀ ਅਗਲੀ ਮੰਜ਼ਿਲ ਦੀ ਤਿਆਰੀ ਸ਼ੁਰੂ ਹੋਵੇਗੀ।

## (ਅੰਕ ੧੮)

ਪਿਛਲੇ ਅੰਕ ਵਿਚ ਗੁਰਬਾਣੀ ਨੇ ਸਾਨੂੰ ਸਿਧੀ ਸ਼ਕਤੀ (Positive Energy) ਦੀ ਇਕ ਗਿਣਤੀ ਦਸੀ ਸੀ ਜਿਸਦੀ ਸ਼ੁਰੂਆਤ ਗੁਰਬਾਣੀ ਨੇ "ਅਸੰਖ ਜਪੁ" ਤੋਂ ਕੀਤੀ ਸੀ। ਅਸੀਂ ਵਿਚਾਰਿਆ ਸੀ ਕਿ ਜਪੁ ਸਾਰਿਆਂ ਤੋਂ ਪਹਿਲਾਂ ਰਖਿਆ ਗਇਆ ਹੈ ਅਤੇ ਸਮਝਾਇਆ ਗਇਆ ਹੈ ਕਿ ਜਪ ਕਰਨ ਦਾ ਸਹੀ ਤਰੀਕਾ ਜੀਵ ਨੇ ਸਿਖਿਆ ਹੀ ਨਹੀਂ ਹੈ। ਬਹੁਤ ਸਾਰੇ ਜਾਪ ਕਰ ਰਹੇ ਹਨ, ਪਰ ਕੋਈ ਵਿਰਲਾ ਹੀ ਉਹਦੇ ਤਕ ਪਹੁੰਚਦਾ ਹੈ। ਉਸਦਾ ਕਾਰਨ ਇਹ ਹੈ ਕਿ ਜਿਸ ਕਿਰਿਆ ਨੂੰ ਜੀਵ ਜਪ ਸਮਝ ਕੇ ਬੈਠ ਗਇਆ ਹੈ ਉਹ ਗੁਰਬਾਣੀ ਮੁਤਾਬਿਕ ਜਪ ਨਹੀਂ ਹੈ। ਗੁਰਬਾਣੀ ਨੇ ਜਿਥੇ ਵੀ ਸਿਧੀ ਸ਼ਕਤੀ (Positive Energy) ਦੀ ਗਿਣਤੀ ਕੀਤੀ ਹੈ ਉਹਦੇ ਨਾਲ ਹੀ ਵਿਪਰੀਤ ਸ਼ਕਤੀ (Negative Energy) ਦੀ ਗਿਣਤੀ ਵੀ ਰਖੀ ਹੈ। ਇਸੇ ਤਰ੍ਹਾਂ ਇਹ ਦੋ ਲਿਸਟਾਂ ਗੁਰਬਾਣੀ ਵਿਚ ਆਈਆਂ ਹਨ। ਇਕ ਜਪ ਬਾਣੀ ਵਿਚ ਇਹ ਲਿਸਟ ਆਈ ਹੈ ਅਤੇ ਦੂਜੀ ਲਿਸਟ ਸੁਖਮਨੀ ਵਿਚ ਆਈ ਹੈ ਜਿਹੜੀ ਕਿ ਤੁਸੀਂ ਅਕਸਰ ਇਸ ਤਰ੍ਹਾਂ ਪੜ੍ਹਦੇ ਹੋ:

"ਕਈ ਕੋਟਿ ਹੋਏ ਪੂਜਾਰੀ ॥
ਕਈ ਕੋਟਿ ਆਚਾਰ ਬਿਉਹਾਰੀ ॥" (ਪੰਨਾ ੨੭੫)

ਇਥੇ ਵੀ ਪਹਿਲਾਂ ਜਪੁ ਕਰਨਾ ਰਖਿਆ ਹੈ ਅਤੇ ਦੂਸਰੇ ਅੰਕ ਦੇ ਵਿਚ ਇਸ਼ਾਰਾ ਕਰ ਦਿਤਾ:

"ਕਈ ਕੋਟਿ ਭਏ ਅਭਿਮਾਨੀ ॥
ਕਈ ਕੋਟਿ ਅੰਧ ਅਗਿਆਨੀ ॥" (ਪੰਨਾ ੨੭੫)

ਇਥੇ ਇਹ ਵਿਚਾਰਨ ਵਾਲੀ ਗਲ ਹੈ ਕਿ ਇਹ ਦੋ ਲਿਸਟਾਂ ਗੁਰਬਾਣੀ ਨੇ ਨਾਲ-ਨਾਲ ਕਿਉਂ ਰਖੀਆਂ ਹਨ। ਇਸ ਦਾ ਭੇਦ ਸਮਝਣਾ ਹੈ। ਸੰਸਾਰ ਦੇ ਬਹੁਤੇ ਧਰਮਾਂ ਵਿਚ ਇਸ ਚੀਜ਼ ਦੀ ਬਹਿਸ ਹੈ ਕਿ ਕਿਹੜਾ ਕੰਮ ਚੰਗਾ ਹੈ ਅਤੇ ਕਿਹੜਾ ਕੰਮ ਮਾੜਾ ਹੈ। ਪਰ ਗੁਰਬਾਣੀ ਫੈਸਲਾ ਦੇ ਰਹੀ ਹੈ ਕਿ:

"ਪੁੰਨੀ ਪਾਪੀ ਆਖਣੁ ਨਾਹਿ ॥
ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥"

ਸਵਾਲ ਇਹ ਹੈ ਕਿ ਜੀਵ ਕਿਸਨੂੰ ਪੁੰਨ ਕਹੇ ਅਤੇ ਕਿਸਨੂੰ ਪਾਪ ਕਹੇ। ਪੁੰਨ ਅਤੇ ਪਾਪ ਦੀ ਕੀ ਪ੍ਰੀਭਾਸ਼ਾ ਹੈ? ਇਹ ਫੈਸਲਾ ਕਿਵੇਂ ਕੀਤਾ ਜਾਵੇ ਕਿ ਪ੍ਰਮਾਤਮਾ ਦੀ ਨਿਗਾਹ ਵਿਚ ਕੀ ਪਾਪ ਅਤੇ ਕੀ ਪੁੰਨ ਹੈ? ਗੁਰਬਾਣੀ ਨੇ ਸੁਖਮਨੀ ਵਿਚ ਵੀ ਇਹ ਇਸ਼ਾਰਾ ਕੀਤਾ ਹੈ:

"ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਨਾ ॥
ਨਾਨਕ ਕਰਤੇ ਕੀ ਜਾਨੈ ਕਰਤਾ ਰਚਨਾ ॥" (ਪੰਨਾ ੨੭੫)
ਭਾਵ ਕਿ ਜੋ ਜੋ ਕੰਮ ਕਿਸੇ ਨੂੰ ਦਿਤਾ ਹੈ ਉਹ ਉਹੀ ਕੰਮ ਕਰ ਰਿਹਾ ਹੈ। ਗੁਰਬਾਣੀ ਇਹ ਇਸ਼ਾਰਾ ਕਰ ਰਹੀ ਹੈ ਕਿ ਹੇ ਗੁਰਸਿਖ ਜ਼ਿੰਦਗੀ ਦੋ ਪਹਿਲੂਆਂ ਵਿਚ ਚਲਦੀ ਹੈ। ਜੀਵਨ ਦੀ ਯਾਤਰਾ ਦੇ ਲਈ ਦੋ ਪਹੀਏ ਹਨ, ਇਕ ਸਿਧੀ ਸ਼ਕਤੀ ਦਾ ਅਤੇ ਦੂਜਾ ਵਿਪਰੀਤ ਸ਼ਕਤੀ ਦਾ, ਰਾਤ ਦਾ ਅਤੇ ਦਿਨ ਦਾ। ਕਬੀਰ ਜੀ ਨੇ ਇਸ਼ਾਰਾ ਕੀਤਾ ਸੀ:

"ਪਾਪੁ ਪੁੰਨੁ ਦੁਇ ਬੈਲ ਬਿਸਾਹੇ ਪਵਨੁ ਪੂਜੀ ਪਰਗਾਸਿਓ ॥
ਤ੍ਰਿਸਨਾ ਗੂਣਿ ਭਰੀ ਘਟ ਭੀਤਰਿ ਇਨ ਬਿਧਿ ਟਾਂਡ ਬਿਸਾਹਿਓ ॥੧॥ ਐਸਾ ਨਾਇਕੁ ਰਾਮੁ ਹਮਾਰਾ ॥
ਸਗਲ ਸੰਸਾਰੁ ਕੀਓ ਬਨਜਾਰਾ ॥੧॥" (ਪੰਨਾ ੩੩੩)

ਭਾਵ ਕਿ ਪ੍ਰਮਾਤਮਾ ਨੇ ਜੀਵ ਨੂੰ ਸਾਹਾਂ ਦੀ ਪੂੰਜੀ ਦੇ ਕੇ ਸਾਥ ਦੋ ਬੈਲ ਦੇ ਦਿਤੇ ਹਨ, ਇਕ ਸਿਧੀ ਸ਼ਕਤੀ ਦਾ ਤੇ ਇਕ ਵਿਪਰੀਤ ਸ਼ਕਤੀ ਦਾ। ਜੀਵ ਨੇ ਉਸ ਗਡੀ ਉਤੇ ਆਸ਼ਾਵਾਂ ਦੀ ਪੰਡ ਰਖ ਲਈ ਹੈ ਅਤੇ ਕੁਝ ਸਾਹ ਐਸ ਤ੍ਰਿਸ਼ਨਾ ਵਿਚ ਗੁਜ਼ਾਰ ਰਿਹਾ ਹੈ ਤੇ ਕੁਝ ਸਾਹ ਉਸ ਤ੍ਰਿਸ਼ਨਾ ਵਿਚ ਗੁਜ਼ਾਰ ਰਿਹਾ ਹੈ। ਪਰ ਵਿਪਰੀਤ ਸ਼ਕਤੀ ਦਾ ਇਕ ਕੰਮ ਹੈ ਕਿ ਉਹ ਇਕ ਦਮ ਸਵਾਦ ਦੇ ਦਿੰਦੀ ਹੈ। ਉਸਦਾ ਫਲ ਝਟ ਹੀ ਮਿਲ ਜਾਂਦਾ ਹੈ। ਪਰ ਸਿਧੀ ਸ਼ਕਤੀ ਦਾ ਫਲ ਲਗਣ ਵਿਚ ਦੇਰ ਲਗਦੀ ਹੈ। ਅਤੇ ਮਨ ਦਾ ਸੁਭਾਅ ਹੈ ਕਿ ਜੋ ਉਹ ਕਰ ਰਿਹਾ ਹੈ ਉਸਦਾ ਫਲ ਉਸੇ ਵੇਲੇ ਹੀ ਮੰਗਦਾ ਹੈ। ਇਸ ਕਰਕੇ ਜੀਵ ਵਿਪਰੀਤ ਸ਼ਕਤੀ ਵਲ ਜ਼ਿਆਦਾ ਖਿਚਿਆ ਜਾਂਦਾ ਹੈ। ਅਜ ਦਾ ਸਾਇੰਸਦਾਨ ਮਾਂ-ਬਾਪ ਨੂੰ ਸਮਝਾਂਦਾ ਹੈ ਕਿ ਬਚੇ ਨੂੰ ਕਦੀ ਇਹ ਨਾ ਕਹਿਆ ਕਰੋ ਕਿ ਝੂਠ ਨਾ ਬੋਲ। ਅਗਰ ਬਚੇ ਨੂੰ ਤੁਸਾਂ ਕਹਿ ਦਿਤਾ ਕਿ ਝੂਠ ਨਾ ਬੋਲ ਤਾਂ ਉਸਨੂੰ ਝੂਠ ਬਾਰੇ ਉਤਸੁਕਤਾ (curiosity) ਹੋ ਜਾਂਦੀ ਹੈ ਕਿਉਂਕਿ ਉਸਦੇ ਨਾਲ 'ਨਾ' ਲਗ ਗਇਆ ਹੈ। ਤੋ ਸਾਇੰਸਦਾਨਾ ਨੇ ਰਾਏ ਦਿਤੀ ਹੈ ਮਾਂ-ਬਾਪ ਨੂੰ ਕਿ ਬਚੇ ਨੂੰ ਜਦੋਂ ਵੀ ਕੁਝ ਕਹਿਣਾ ਹੈ ਤਾਂ Positive ਵਿਚ ਕਹਿਣਾ ਹੈ ਜੈਸੇ 'ਹਮੇਸ਼ਾ ਸਚ ਬੋਲ'। ਵਿਪਰੀਤ ਸ਼ਕਤੀ ਵਾਲੀ ਗਲ ਹੀ ਨਹੀਂ ਕਰਨੀ, ਹਮੇਸ਼ਾ ਸਿਧੀ ਗਲ ਕਰਨੀ ਹੈ। ਪਰ ਗੁਰਬਾਣੀ ਨੇ ਦੋਨੇ ਲਿਸਟਾਂ ਨਾਲ-ਨਾਲ ਰਖ ਦਿਤੀਆ ਹਨ ਔਰ ਇਹ ਇਸ਼ਾਰਾ ਕੀਤਾ ਹੈ ਕਿ ਚੰਗੇ-ਮਾੜੇ ਦਾ ਫੈਸਲਾ ਜੀਵ ਨਹੀਂ ਕਰ ਸਕਦਾ। ਉਹ ਫੈਸਲਾ ਪ੍ਰਮਾਤਮਾ ਦੇ ਹਥ ਵਿਚ ਹੈ। ਕਬੀਰ ਜੀ ਨੇ ਬਾਣੀ ਵਿਚ ਦਰਜ਼ ਕਰ ਦਿਤਾ ਹੈ:

"ਅਪਨੇ ਕਰਮ ਕੀ ਗਤਿ ਮੈ ਕਿਆ ਜਾਨਉ ॥
ਮੈ ਕਿਆ ਜਾਨਉ ਬਾਬਾ ਰੇ ॥" (ਪੰਨਾ ੮੭●)

ਭਾਵ ਕਿ ਮੈਨੂੰ ਕਿਸ ਤਰ੍ਹਾਂ ਪਤਾ ਲਗੇ ਕਿ ਜਿਹੜਾ ਕੰਮ ਮੈਂ ਆਪਣੇ ਵਲੋਂ ਸਹੀ ਕਰ ਰਿਹਾਂ ਹਾਂ, ਉਹ ਵਾਕਿਆ ਹੀ ਸਹੀ ਹੋ ਰਿਹਾ ਹੈ। ਅਜ ਤਕ ਕਿਸੇ ਇਨਸਾਨ ਨੇ ਵੀ ਦੁਖ ਦੇ ਲਈ ਕੋਸ਼ਿਸ਼ ਨਹੀਂ ਕੀਤੀ:

"ਜਤਨ ਬਹੁਤ ਸੁਖ ਕੇ ਕੀਏ ਦੁਖ ਕੋ ਕੀਓ ਨ ਕੋਇ ॥
ਕਹੁ ਨਾਨਕ ਸੁਨਿ ਰੇ ਮਨਾ ਹਰਿ ਭਾਵੈ ਸੋ ਹੋਇ ॥" (ਪੰਨਾ ੧੪੨੮)

ਇਨਸਾਨ ਨੇ ਅਜ ਤਕ ਜਾਨ ਬੁਝਕੇ ਕਦੀ ਦੁਖ ਦਾ ਬੀਜ ਬੋਇਆ ਹੀ ਨਹੀਂ। ਫੇਰ ਕੀ ਕਾਰਣ ਹੈ ਕਿ ਇਹ ਦੁਖ ਵਿਚ ਪੈਂਦਾ ਹੈ? ਜੇ ਕਦੀ ਇਸਨੇ ਦੁਖ ਮੰਗਿਆ ਹੀ ਨਹੀਂ ਤਾਂ ਇਹ ਦੁਖੀ ਕਿਉਂ ਹੁੰਦਾ ਪਇਆ ਹੈ। ਗੁਰਬਾਣੀ ਨੇ ਦਸਿਆ ਕਿ ਇਕ ਬਹੁਤ ਵਡਾ ਭੁਲੇਖਾ ਪੈ ਗਇਆ ਹੈ। ਜੀਵ ਨੇ ਫੈਸਲਾ ਆਪਣੇ ਹਥ ਵਿਚ ਲੈ ਲਇਆ ਹੈ ਕਿ ਆਹ ਕੰਮ ਸੁਖ ਦਾ ਹੈ ਤੇ ਉਹ ਕੰਮ ਦੁਖ ਦਾ ਹੈ। ਹਾਲਾਂ ਕਿ ਮਾਇਆ ਦੇ ਵਿਚ ਰਹਿੰਦਿਆ ਹੋਇਆਂ ਕੋਈ ਐਸਾ ਕੰਮ ਨਹੀਂ ਹੈ ਜਿਸਦੇ ਦੋਨੋਂ ਪਹਿਲੂ ਨਹੀਂ ਹਨ। ਕੁਦਰਤ ਨੇ ਹਰ ਕੰਮ ਦੇ ਵਿਚ ਦੋਨੋਂ ਪਹਿਲੂ ਛੁਪਾਏ ਹੋਏ ਹਨ। ਇਸ ਕਰਕੇ ਗੁਰਬਾਣੀ ਨੇ ਇਹ ਦੋ ਲਿਸਟਾਂ ਨਾਲ-ਨਾਲ ਰਖ ਦਿਤੀਆਂ ਹਨ। ਜਦੋਂ ਸਿਧੀ ਲਿਸਟ (Positive list) ਸ਼ੁਰੂ ਕੀਤੀ ਤਾਂ 'ਅਸੰਖ ਜਪੁ' ਤੋਂ ਸ਼ੁਰੂ ਕੀਤੀ, ਪਰ ਜਦੋਂ ਵਿਪਰੀਤ ਸ਼ਕਤੀ ਦੀ ਲਿਸਟ (Negative list) ਸ਼ੁਰੂ ਕੀਤੀ ਤਾਂ 'ਅਸੰਖ ਮੂਰਖ' ਤੋਂ ਸ਼ੁਰੂ ਕੀਤੀ। ਸਾਰਿਆਂ ਤੋਂ ਪਹਿਲੇ ਮੂਰਖ ਰਖਿਆ ਹੈ। ਮੂਰਖ ਦੀ ਅਸੀਂ ਲਫਜੀ ਵਿਆਖਿਆ ਕਰ ਲਈ ਹੈ ਉਹ ਜੀਵ ਜਿਹੜਾ ਬੇਵਕੂਫ ਹੁੰਦਾ ਹੈ, ਜਿਹੜਾ ਪਾਗਲ ਹੈ, ਜਿਹੜਾ ਸ਼ੁਦਾਈ ਹੈ। ਗੁਰਬਾਣੀ ਵਿਚ ਮੂਰਖ ਇਸ ਭਾਵ ਨਾਲ ਨਹੀਂ ਵਰਤਿਆ ਜਾ ਰਹਿਆ ਕਿਉਂਕਿ ਬਾਣੀ ਵਿਚ ਇਸ਼ਾਰਾ ਕੀਤਾ ਗਇਆ ਹੈ:

ਨਾ ਜਾਣਾ ਮੂਰਖੁ ਹੈ ਕੋਈ ਨਾ ਜਾਣਾ ਸਿਆਣਾ ॥
ਸਦਾ ਸਾਹਿਬ ਕੈ ਰੰਗੇ ਰਾਤਾ ਅਨਦਿਨੁ ਨਾਮੁ ਵਖਾਣਾ ॥੧॥
ਬਾਬਾ ਮੂਰਖੁ ਹਾ ਨਾਵੈ ਬਲਿ ਜਾਉ ॥
ਤੂ ਕਰਤਾ ਤੂ ਦਾਨਾ ਬੀਨਾ ਤੇਰੈ ਨਾਮਿ ਤਰਾਉ ॥੧॥ ਰਹਾਉ ॥
ਮੂਰਖੁ ਸਿਆਣਾ ਏਕੁ ਹੈ ਏਕ ਜੋਤਿ ਦੁਇ ਨਾਉ ॥
ਮੂਰਖਾ ਸਿਰਿ ਮੂਰਖੁ ਹੈ ਜਿ ਮੰਨੇ ਨਾਹੀ ਨਾਉ ॥੨॥(ਪੰਨਾ ੧●੧੫)

ਗੁਰਬਾਣੀ ਮੁਤਾਬਿਕ ਮੂਰਖ ਦੀ ਪਰੀਭਾਸ਼ਾ ਇਹ ਹੈ। ਗੁਰਬਾਣੀ ਵਿਚ ਮੂਰਖ ਬੇਵਕੂਫ ਨੂੰ ਨਹੀਂ ਕਹਿਆ ਗਇਆ। ਮੂਰਖ ਅਖਰ ਬਣਿਆ ਹੈ ਸੰਸਕ੍ਰਿਤ ਦੇ ਸ਼ਬਦ ਮੂਰਛਿਤ ਤੋਂ, ਮੂਰਛਿਤ ਤੋਂ ਭਾਵ ਜਿਹੜਾ ਬੇਹੋਸ਼ ਹੋ ਜਾਏ। ਜੋ ਜੀਵ ਮਾਇਆ ਵਿਚ ਐਸਾ ਫਸ ਗਇਆ ਹੈ ਕਿ ਪ੍ਰਮਾਤਮਾ ਦੇ ਨਾਮ ਵਲੋਂ ਉਸਦੀ ਹੋਸ਼ ਹੀ ਗ਼ਾਇਬ ਹੋ ਗਈ ਹੈ ਉਹਨੂੰ ਮੂਰਖ ਕਹਿਆ ਗਇਆ ਹੈ। ਇਸ ਅਖਰ ਦਾ ਦੂਸਰਾ ਰੂਪ ਹੈ ਮੂ+ਰਖ।

ਭਾਵ ਜਿਹੜੀ ਵੀ ਗਲ ਕਰਨੀ ਹੈ ਉਹ ਸੁਣਨ ਵਾਲੇ ਦੇ ਮੂੰਹ ਦੇ ਮੁਤਾਬਿਕ ਕਰਨੀ ਹੈ ਪਰ ਸਚਾਈ ਨਹੀਂ ਕਹਿਣੀ। ਗੁਰਬਾਣੀ ਉਸਨੂੰ "ਮੂ-ਰਖ"ਕਹਿੰਦੀ ਹੈ। ਇਹ ਆਮ ਸੁਭਾਅ ਬਣ ਚੁਕਾ ਹੈ ਕਿ ਜਦ ਅਸੀਂ ਦੋਸਤ ਨਾਲ ਗਲ ਕਰਨੀ ਹੋਈ ਤੇ ਸਾਡਾ ਚਿਹਰਾ ਹੋਰ ਹੁੰਦਾ ਹੈ, ਮਾਲਕ ਨਾਲ ਗਲ ਕਰਨੀ ਹੋਈ ਤੇ ਸਾਡਾ ਚਿਹਰਾ ਹੋਰ ਹੁੰਦਾ ਹੈ, ਬਚੇ ਨਾਲ ਗਲ ਕਰਨੀ ਹੋਏ ਤੇ ਚਿਹਰਾ ਹੋਰ ਹੁੰਦਾ ਹੈ। ਜਿਹੋ ਜਿਹਾ ਜੀਵ ਸਾਹਮਣੇ ਖਲੋਤਾ ਹੁੰਦਾ ਹੈ ਉਹੋ ਜਿਹੀ ਮੂੰਹ ਰਖ ਕੇ ਗਲ ਕਰਦੇ ਹਾਂ, ਸਚ ਨਹੀਂ ਕਹਿੰਦੇ ਕਿਉਂਕਿ ਸਚਾਈ ਵਲੋਂ ਬੇਹੋਸ਼ੀ ਹੋਈ ਹੈ। ਸੋ ਸਾਰਿਆਂ ਤੋਂ ਪਹਿਲਾਂ ਗਿਣਤੀ ਵਿਚ ਉਹਨੂੰ ਰਖਿਆ ਹੈ ਜਿਹੜਾ ਮੂਰਛਤ ਹੈ। ਮੂਰਖ ਉਹ ਹੈ ਜਿਹੜਾ ਨਾਮ ਤੋਂ ਬੇਹੋਸ਼ ਹੋ ਚੁਕਾ ਹੈ। ਸਾਡਾ ਇਹ ਹਾਲ ਇਸ ਕਰਕੇ ਹੋ ਗਇਆ ਹੈ ਕਿ ਸਾਡੇ ਘਰਾਂ ਵਿਚ ਤਰ੍ਹਾਂ ਤਰ੍ਹਾਂ ਦੇ ਸੰਤ ਆਉਂਦੇ ਹਨ। ਸਾਰਾ ਪਰਿਵਾਰ ਕਿਸੇ ਨ ਕਿਸੇ ਸੰਤ ਨਾਲ ਜੁੜਿਆ ਹੋਇਆ ਹੈ। ਅਸੀਂ ਟਕਸਾਲਾਂ ਅਤੇ ਸੰਤਾਂ ਸਾਧੜਿਆਂ ਦੇ ਪਿਛੇ ਪੈ ਗਏ ਹਾਂ। ਗੁਰੂ ਦੀ ਗਲ ਛਡ ਦਿਤੀ ਹੈ। ਜਦੋਂ ਗੁਰੂ ਦੀ ਗਲ ਛਡ ਦਿਤੀ ਤਾਂ ਮੂਰਛਤਾ ਦਾ ਪਕੜਨਾ ਕੋਈ ਹੈਰਾਨੀ ਦੀ ਗਲ ਨਹੀਂ। ਜਾਪ ਦੇ ਅਖਰ ਨਾਲੋਂ ਟੁਟਾ ਹੋਣਾ ਸਾਰਿਆਂ ਤੋਂ ਵਡੀ ਮੂਰਖਤਾ ਹੈ। ਗੁਰਸਿਖ ਸ਼ਬਦ ਦੀ ਕਮਾਈ ਨਾਲੋਂ ਟੁਟਕੇ ਕੰਨ ਰਸ ਦੇ ਵਿਚ ਪੈ ਗਇਆ ਹੈ, ਕਰਮ ਇੰਦਰੀਆਂ ਦੇ ਭੋਗਾਂ ਵਿਚ ਪੈ ਗਇਆ ਹੈ। ਗੁਰਬਾਣੀ ਦਾ ਇਰਾਦਾ ਕਿਸੇ ਨੂੰ ਮਾੜਾ ਕਹਿਣ ਦੇ ਲਈ ਨਹੀਂ ਹੈ।

"ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ ॥
ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ ॥"
(ਪੰਨਾ ੧੩੮੧)

ਬਾਣੀ ਦਾ ਇਹ ਅਤੁਟ ਕਾਨੂੰਨ ਹੈ ਕਿ ਕਿਸੇ ਨੂੰ ਮੰਦਾ ਨਹੀਂ ਕਿਹਾ ਜਾ ਸਕਦਾ। ਇਹ ਸਿਰਫ ਦੋ ਲਿਸਟਾਂ ਦਿਤੀਆਂ ਗਈਆਂ ਹਨ। ਸਮਝਾਇਆ ਜਾ ਰਿਹਾ ਹੈ ਕਿ ਪਹਿਲਾਂ ਦਸਿਆ ਸੀ ਕਿ ਜਪ ਕਰਨ ਵਾਲੇ ਵੀ ਬੜੇ ਹਨ ਪਰ ਜਪ ਕਰਨਾ ਨਹੀਂ ਆਉਂਦਾ। ਦੂਜੇ ਪਾਸੇ ਇਹ ਵੀ ਕੁਦਰਤ ਦੀ ਖੇਡ੍ਹ ਹੈ:

ਅਸੰਖ ਮੂਰਖ ਅੰਧ ਘੋਰ ॥ ਅਸੰਖ ਚੋਰ ਹਰਾਮਖੋਰ ॥
ਅਸੰਖ ਅਮਰ ਕਰਿ ਜਾਹਿ ਜੋਰ ॥ ਅਸੰਖ ਗਲਵਢ ਹਤਿਆ ਕਮਾਹਿ ॥ ਅਸੰਖ ਪਾਪੀ ਪਾਪੁ ਕਰਿ ਜਾਹਿ ॥ ਅਸੰਖ ਕੂੜਿਆਰ ਕੂੜੇ ਫਿਰਾਹਿ ॥
ਅਸੰਖ ਮਲੇਛ ਮਲੁ ਭਖਿ ਖਾਹਿ ॥ ਅਸੰਖ ਨਿੰਦਕ ਸਿਰਿ ਕਰਹਿ ਭਾਰੁ ॥ ਨਾਨਕੁ ਨੀਚੁ ਕਹੈ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥੧੮॥
(ਅਨਗਿਣਤ ਜੀਵ ਉਸਦੇ ਨਾਮ ਤੋਂ ਬੇਹੋਸ਼ ਹੋਣ ਕਰਕੇ ਅਗਿਆਨਤਾ ਦੇ ਘੁਪ ਹੰਦੇਰੇ ਵਿਚ ਭਟਕ ਰਹੇ ਹਨ, ਅਨੇਕ ਹੀ ਚੋਰੀਆਂ ਵਿਚ ਫਸਕੇ ਵੇਹਲੀਆਂ ਖਾਣ ਦੇ ਆਦੀ ਹੋ ਰਹੇ ਹਨ, ਅਨੇਕ ਕਤਲੇ ਆਮ ਕਰਕੇ ਗੁਨਾਹਗਾਰ ਹੋ ਰਹੇ ਹਨ, ਅਨਗਿਣਤ ਓਪਣੇ ਸਿਰ ਤੇ ਪਾਪਾਂ ਦੀ ਪੰਡ ਚੁਕੀ ਫਿਰ ਰਹੇ ਹਨ, ਅਨੇਕਾਂ ਝੂਠ ਦੀ ਜਿੰਦਗੀ ਜੀ ਰਹੇ ਹਨ, ਅਨਗਿਣਤ ਪਾਸ਼ਵਿਕ ਖਾਣਿਆਂ ਦੇ ਸਾਵਾਦ ਵਿਚ ਰੁਝੇ ਹੋਏ ਹਨ, ਅਨੇਕ ਦੂਜਿਆਂ ਦੀ ਨਿੰਦਾ ਚੁਗਲੀ ਕਰਕੇ ਆਪਣੇ ਸਿਰ ਤੇ ਫਾਲਤੂ ਭਾਰ ਉਠਾ ਰਹੇ ਹਨ, ਇਹ ਤਾਂ ਬਹੁਤ ਥੋੜੀ ਵਿਪਰੀਤ ਸ਼ਕਤੀ (Negative Energy) ਨਾਲ ਜੁੜੇ ਹੋਇਆ ਦੀ ਵਿਚਾਰ ਹੀ ਦਿਤੀ ਗਈ ਹੈ। ਵੈਸੇ ਤੇਰੀ ਕੁਦਰਤ ਦੀ ਵਿਚਾਰ ਕੀਤੀ ਹੀ ਨਹੀਂ ਜਾ ਸਕਦੀ ਕਿਉਕਿ ਤੇਰੀ ਕੁਦਰਤ ਵੀ ਤੇਰੀ ਤਰਾਂ ਹੀ ਬੇਅੰਤ ਹੈ। ਤੇਰੇ ਤੋਂ ਤਾਂ ਇਕ ਵਾਰ ਵੀ ਕੁਰਬਾਨ ਨਹੀ ਹੋਇਆ ਜਾ ਸਕਦਾ। ਤੂੰ ਹੀ ਸਦਾ ਰਹਿਣ ਵਾਲਾ ਹੈ ਅਤੇ ਜੋ ਵੀ ਤੈਨੂੰ ਚੰਗਾ ਲਗਦਾ ਹੈ ਉਹੀ ਕੰਮ ਸਹੀ ਹੈ।)

"ਅਸੰਖ ਮੂਰਖ ਅੰਧ ਘੋਰ ॥ ਅਸੰਖ ਚੋਰ ਹਰਾਮਖੋਰ ॥"

ਗੁਰਬਾਣੀ ਮੁਤਾਬਿਕ ਹਰਾਮ ਖੋਰ ਤੋਂ ਭਾਵ ਹੈ ਜਿਹੜਾ ਕੁਝ ਲੈ ਕੇ ਦੇਣ ਵਾਲੇ ਦਾ ਸ਼ੁਕਰਾਨਾ ਨਾ ਕਰੇ, ਧੰਨਵਾਦ ਨਾ ਕਰੇ। ਗੁਰਬਾਣੀ ਨੇ ਇਸ਼ਾਰਾ ਕੀਤਾ ਹੈ ਕਿ ਸ਼ੁਕਰਾਨਾ ਨਾ ਕਰਨ ਵਾਲੇ ਵੀ ਜੀਵ ਹਨ ਅਤੇ ਸ਼ੁਕਰਾਨਾ ਕਰਨ ਵਾਲੇ ਵੀ ਜੀਵ ਹਨ। ਪਰ ਉਸਦੀ ਪ੍ਰਾਪਤੀ ਦਾ ਭੇਦ ਦੋਵਾਂ ਕੋਲ ਹੀ ਨਹੀਂ ਹੈ। ਬਸ ਕਰਮ ਕਾਂਡ ਵਿਚ ਫਸਕੇ ਰਹਿ ਗਏ ਹਨ।

"ਅਸੰਖ ਅਮਰ ਕਰਿ ਜਾਹਿ ਜੋਰ ॥"

ਅਨੇਕਾਂ ਹੀ ਆਪਣੀ ਸ਼ਕਤੀ ਦੇ ਜੋਰ ਨਾਲ ਦੂਜਿਆ ਉਤੇ ਦਬਾਵ ਪਾਂਦੇ ਹਨ। ਜਿਥੇ ਰਾਜਨੀਤਿਕ ਅਖਾੜੇ ਵਿਚ ਜ਼ੁਲਮ ਹੁੰਦਾ ਹੈ ਉਥੇ ਧਰਮ ਦੀ ਦੁਨੀਆਂ ਵਿਚ ਵੀ ਜ਼ੁਲਮ ਹੋਣ ਲਗ ਪਇਆ ਹੈ। ਧਾਰਮਿਕ ਸੰਸਥਾਂਵਾਂ ਦਾ ਆਸਰਾ ਲੈਕੇ ਆਪਣੀ ਮਨ ਮਰਜ਼ੀ ਦੀ ਮਰਿਆਦਾ ਲਾਗੂ ਕਰਨੀ, ਇਹ ਧਾਰਮਿਕ ਜ਼ੁਲਮ ਹੈ। ਗੁਰਬਾਣੀ ਨੇ ਸਹੀ ਧਾਰਮਿਕ ਕਿਰਿਆ ਦੀ ਇਕ ਕਸਵਟੀ (ਟੈਸਟ) ਸਾਨੂੰ ਦਿਤੀ ਸੀ:

"ਕਿਆ ਪੜੀਐ ਕਿਆ ਗੁਨੀਐ ॥ ਕਿਆ ਬੇਦ ਪੁਰਾਨਾਂ ਸੁਨੀਐ ॥
ਪੜੇ ਸੁਨੇ ਕਿਆ ਹੋਈ ॥ ਜਉ ਸਹਜ ਨ ਮਿਲਿਓ ਸੋਈ ॥੧॥"
(ਪੰਨਾ ੬੫੫)

ਗੁਰਬਾਣੀ ਸਾਫ ਕਹਿ ਰਹੀ ਹੈ ਅਗਰ ਪ੍ਰਭੂ ਦੀ ਪ੍ਰਾਪਤੀ ਨਹੀਂ ਹੋ ਰਹੀ ਤਾਂ ਉਹ ਕਰਮ ਬੇਕਾਰ ਹੈ ਪਰ ਸਾਡੀਆਂ ਧਾਰਮਿਕ ਜਥੇਬੰਦੀਆਂ ਨੇ ਸਿਰਫ ਪਾਠ ਕਰਨ ਦੇ ਹੁਕਮ (ਅਮਰ=ਹੁਕਮ) ਕੀਤੇ ਹੋਏ ਹਨ। ਸਾਡੇ ਤੇ ਸਾਰਾ ਜ਼ੋਰ ਇਹ ਹੀ ਪੈ ਗਇਆ ਹੈ ਕਿ ਪਾਠ ਕਰਿਆ ਕਰੋ ਅਤੇ ਪਾਠ ਸੁਣਿਆ ਕਰੋ, ਬਸ ਗਲ ਖ਼ਤਮ ਹੋ ਗਈ। ਕਿਸੇ ਨੇ ਇਹ ਕਦੀ ਨਹੀਂ ਸੋਚਿਆ ਕਿ ਜੇਕਰ ਜੀਵਨ ਦੇ ਵਿਚ ਕੋਈ ਤਬਦੀਲੀ ਨਹੀਂ ਆਈ, ਕੋਈ revolution ਨਹੀਂ ਆਇਆ, ਕੋਈ evolution ਨਹੀਂ ਹੋਇਆ ਤਾਂ ਇਹ ਸਾਰਾ ਕਿਰਿਆ ਕਰਮ ਕਿਸ ਕੰਮ ਆਇਆ? ਗੁਰਬਾਣੀ ਨੇ ਇਸ਼ਾਰਾ ਕੀਤਾ ਕਿ ਇਸ ਤਰ੍ਹਾਂ ਦੀ ਵਿਪਰੀਤ ਸ਼ਕਤੀ ਬਹੁਤ ਹੈ। ਜਦੋਂ ਬਾਣੀ ਨੂੰ ਵਿਚਾਰਨਾ ਹੈ ਤਾਂ ਤੁਕਾਂ ਦੇ ਸੰਮੇਲਨ ਦਾ ਖਿਆਲ ਰਖਣਾ ਚਾਹੀਦਾ ਹੈ। ਜਿਸ ਤਰ੍ਹਾਂ ਪਹਿਲੀਆਂ ਤਿੰਨ ਲਾਇਨਾਂ ਦਾ ਇਕੋ ਕਾਫੀਆ ਸੀ ਪਰ ਹੁਣ ਅਗਲੀਆਂ ੪ ਤੁਕਾਂ ਦਾ ਇਕੋ ਕਾਫੀਆ ਹੈ।

"ਅਸੰਖ ਗਲਵਢ ਹਤਿਆ ਕਮਾਹਿ ॥
ਅਸੰਖ ਪਾਪੀ ਪਾਪੁ ਕਰਿ ਜਾਹਿ ॥"

ਅਨੇਕਾਂ ਹੀ ਖ਼ੂੰਨ ਖਰਾਬੇ ਕਰਕੇ ਆਪਣੇ ਸਿਰ ਗੁਨਾਹਾਂ ਦਾ ਭਾਰ ਚੁਕੀ ਫਿਰਦੇ ਹਨ। ਇਸ ਕਾਇਨਾਤ ਵਿਚ ਪਾਪੀਆਂ ਦੀ ਕੋਈ ਘਾਟ ਨਹੀਂ ਹੈ। ਇਥੇ ਫਿਰ ਯਾਦ ਕਰਨ ਦੀ ਲੋੜ ਹੈ ਕਿ ਗੁਰਬਾਣੀ ਐਸੇ ਸ਼ਬਦ ਵਰਤਕੇ ਸਿਰਫ ਪ੍ਰਮਾਤਮਾ ਨਾਲੋ ਦੂਰ ਹੋਇਆਂ ਜੀਵਾਂ ਬਾਰੇ ਦਸ ਰਹੀ ਹੈ। ਇਸਤੋਂ ਭਾਵ ਇਹ ਨਹੀਂ ਲੈਣਾ ਕਿ ਗੁਰਬਾਣੀ ਕਿਸੇ ਨੂੰ ਚੰਗਾ ਜਾਂ ਕਿਸੇ ਨੂੰ ਮਾੜਾ ਕਹਿ ਰਹੀ ਹੈ। ਇਹ ਭਾਸ਼ਾ ਦੀ ਮਜਬੂਰੀ ਹੈ ਕਿ ਵਿਰੋਧੀ ਸ਼ਕਤੀਆਂ ਨੂੰ ਬਿਆਨ ਕਰਨ ਲਈ ਵਿਰੋਧੀ ਸ਼ਬਦ ਹੀ ਵਰਤਨੇ ਪੈਂਦੇ ਹਨ ਅਤੇ ਇਹਨਾਂ ਸ਼ਬਦਾਂ ਕਰਕੇ ਹੀ ਸਾਨੂੰ ਬਹੁਤੇ ਭੁਲੇਖੇ ਪੈ ਜਾਂਦੇ ਹਨ। ਗੁਰਬਾਣੀ ਆਪਣੇ ਸ਼ਬਦਾਂ ਦਾ ਆਪ ਹੀ ਖੰਡਨ ਨਹੀਂ ਕਰ ਸਕਦੀ। ਗੁਰਬਾਣੀ ਦਾ ਅਟਲ ਫੈਸਲਾ ਅਸੀਂ ਪਿਛੇ ਵੇਖ ਆਏ ਹਾਂ ਕਿ

"ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ"।

"ਅਸੰਖ ਕੂੜਿਆਰ ਕੂੜੇ ਫਿਰਾਹਿ ॥
ਅਸੰਖ ਮਲੇਛ ਮਲੁ ਭਖਿ ਖਾਹਿ ॥"

ਬਹੁਤ ਐਸੀ ਦੁਨੀਆ ਹੈ ਜਿਸ ਨੂੰ ਇਹ ਹੀ ਸਮਝ ਨਹੀਂ ਕਿ ਸਰੀਰ ਲਈ ਕਿਹੜਾ ਭੋਜਨ ਚੰਗਾ ਹੈ ਅਤੇ ਕਿਹੜਾ ਮਾੜਾ ਹੈ। ਸਿਖ ਜਗਤ ਵਿਚ ਇਹ ਬਹਿਸ ਅਕਸਰ ਹੁੰਦੀ ਹੈ ਕਿ ਮਾਸ ਖਾਣਾ ਚਾਹੀਦਾ ਹੈ ਕਿ ਨਹੀਂ। ਕੀ ਬਾਣੀ ਵਿਚ ਸਾਫ ਸ਼ਬਦਾਂ ਵਿਚ ਕਿਤੇ ਲਿਖਿਆ ਹੈ ਕਿ ਸ਼ਰਾਬ ਨਾ ਪੀਆ ਕਰੋ? ਗੁਰਬਾਣੀ ਸਾਫ ਕਹਿ ਰਹੀ ਹੈ:

ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ ॥
ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ॥
ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ॥
ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ ॥
ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ॥
ਨਾਨਕ ਨਦਰੀ ਸਚੁ ਮਦੁ ਪਾਈਐ ਸਤਿਗੁਰੁ ਮਿਲੈ ਜਿਸੁ ਆਇ ॥
ਸਦਾ ਸਾਹਿਬ ਕੈ ਰੰਗਿ ਰਹੈ ਮਹਲੀ ਪਾਵੈ ਥਾਉ ॥੧॥ (ਪੰਨਾ ੫੫੪)

ਗਹਿਰਾਈ ਵਿਚ ਸੋਚਣ ਨਾਲ ਪਤਾ ਲਗਦਾ ਹੈ ਕਿ ਜੇਕਰ ਗੁਰਬਾਣੀ ਕਿਸੇ ਖ਼ਾਸ ਖਾਣੇ ਨੂੰ ਜਾਂ ਪੀਣੇ ਤੋਂ ਰੋਕ ਦੇਵੇ ਤਾਂ ਉਸ ਵਿਚੋਂ ਕਈ ਹੋਰ ਸਵਾਲ ਪੈਦਾ ਹੋ ਜਾਣਗੇ, ਜਿਵੇਂ ਜੇ ਮਾਸ ਨਹੀਂ ਖਾਣਾ ਤਾਂ ਕਿਹੜਾ ਨਹੀਂ ਖਾਣਾ, ਜਾਂ ਜੇ ਸ਼ਰਾਬ ਨਹੀਂ ਪੀਣੀ ਤਾਂ ਜਿੰਨਾ ਦਵਾਈਆਂ ਵਿਚ ਸ਼ਰਾਬ ਹੁੰਦੀ ਹੈ ਉਹਨਾਂ ਦਾ ਕੀ ਕਰਨਾ ਹੈ, ਆਦਿ। ਇਸ ਕਰਕੇ ਗੁਰਬਾਣੀ ਨੇ ਹਰ ਕਰਮ ਲਈ ਇਕ ਕਸਵਟੀ ਦੇ ਦਿਤੀ ਹੈ ਕਿ ਜੇਕਰ ਤੂੰ ਆਪਣੀ ਸੁਰਤ (conciousness) ਨੂੰ ਉਪਰ ਨੂੰ ਲਿਜਾਣਾ ਚਾਹੁੰਦਾ ਹੈਂ ਤਾਂ ਫਿਰ ਉਹ ਕੰਮ ਕਰ ਜਿਹੜਾ ਬਜਾਏ ਇਸ ਕੰਮ ਵਿਚ ਰੁਕਾਵਟ ਪਾਣ ਦੇ ਇਹਦੇ ਵਿਚ ਮਦਦ ਕਰੇ। ਬਸ ਏਨੀ ਗਲ ਹੈ। ਸ਼ਰਾਬ ਪੀ ਕੇ ਆਤਮਾ ਜਾਗੇਗੀ ਜਾਂ ਕਿ ਹੋਰ ਬੇਹੋਸ਼ ਹੋਏਂਗਾ? ਮਾਸ ਖਾ ਕੇ ਮਨੋਬਿਰਤੀਆਂ ਹਲਕੀਆਂ ਹੋਣਗੀਆਂ ਕਿ ਭਾਰੀਆਂ ਹੋਣਗੀਆਂ, ਇਸ ਚੀਜ਼ ਨੂੰ ਵਿਚਾਰ ਲੈ? ਉਹ ਖਾਣਾ ਜਾਂ ਪੀਣਾ ਜਿਸ ਨਾਲ ਮਨ ਵਿਚ ਵਿਕਾਰ ਉਠਣ ਜਾਂ ਤਨ ਦੀ ਸ਼ਕਤੀ ਬੇਕਾਰ ਹੋਏ ਬਿਲਕੁਲ ਨਾ ਵਰਤੋਂ ਵਿਚ ਲਿਆਉ। ਇਕਲਾ ਸ਼ਰਾਬ ਦਾ ਹੀ ਨਸ਼ਾ ਮਾੜਾ ਨਹੀਂ ਹੈ, ਸਾਰੇ ਨਸ਼ੇ ਹੀ ਮਾੜੇ ਹਨ। ਇਥੇ ਹੀ ਬਸ ਨਹੀਂ ਜਵਾਨੀ ਦਾ ਨਸ਼ਾ, ਤਾਕਤ ਦਾ ਨਸ਼ਾ, ਖ਼ੂਬਸੂਰਤੀ ਦਾ ਨਸ਼ਾ ਆਦਿ, ਭਾਵ ਕੀ ਹਰ ਉਹ ਆਦਤ ਜਿਹੜੀ ਆਤਮਾ ਨੂੰ ਪ੍ਰਮਾਤਮਾ ਕੋਲੋਂ ਦੂਰ ਲਿਜਾਂਦੀ ਹੈ ਮਾੜੀ ਹੈ। ਪਰ ਅਸਾਂ ਉਹਦੇ ਤੇ ਮਾਸਾਅਹਾਰੀ ਅਤੇ ਸ਼ਾਕਾਅਹਾਰੀ ਦੀਆਂ ਮੋਹਰਾਂ ਲਗਾ ਦਿਤੀਆਂ ਹਨ। ਇਸ ਨਾਲ ਦੋਵਾਂ ਦਾ ਹੀ ਹੰਕਾਰ ਵਧ ਗਇਆ। ਕਿਸੇ ਨੂੰ vegetarian ਹੋਣ ਦਾ ਹੰਕਾਰ ਲਗਾ ਹੈ ਅਤੇ ਕਿਸੇ ਨੂੰ non-vegetarian ਹੋਣ ਦਾ ਹੰਕਾਰ ਲਗਾ ਹੈ, ਦੋਨੋਂ ਹੀ ਫਸੇ ਬੈਠੇ ਹਨ। ਅਸਲੀ ਗਲ ਦਾ ਦੋਨਾਂ ਨੂੰ ਹੀ ਪਤਾ ਨਹੀਂ ਹੈ ਕਿ ਗੁਰਬਾਣੀ ਕੀ ਕਹਿ ਰਹੀ ਹੈ। ਕਈ ਇਤਿਹਾਸਕਾਰਾਂ ਨੇ ਤਾਂ ਇਥੋਂ ਤਕ ਕਹਿ ਦਿਤਾ ਹੈ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਲੰਗਰ ਵਿਚ ਮਾਸ ਵਰਤਾਇਆ ਜਾਂਦਾ ਸੀ। ਅਜ ਸਾਡੇ ਵਿਚ

ਐਸੀਆਂ ਐਸੀਆਂ ਕੁਰੀਤੀਆਂ ਪਈਆਂ ਹੋਈਆਂ ਹਨ ਕਿ ਸਾਡੇ ਧਰਮ ਅਸਥਾਨਾਂ ਦੇ ਉਤੇ ਬਕਰੇ ਝਟਕਾਏ ਜਾਂਦੇ ਹਨ। ਇਹ ਤੇ ਭਗਤੀ ਮਾਰਗ ਸੀ ਪਰ ਅਸੀਂ ਆਪਣੀ ਅਗਿਆਨਤਾ ਕਰਕੇ ਇਸਦਾ ਰੂਪ ਹੀ ਵਿਗਾੜ ਦਿਤਾ ਹੈ। ਗੁਰਬਾਣੀ ਤੇ ਇਸ਼ਾਰਾ ਕਰ ਰਹੀ ਹੈ:

"ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ ॥ ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ ॥੨॥"
(ਪੰਨਾ ੧੧●੩)

ਭਾਵ ਜੇ ਤੇਰੇ ਧਰਮ ਨੂੰ ਸ਼ੁਰੂ ਹੋਣ ਦੇ ਲਈ ਤੈਨੂੰ ਕਿਸੇ ਜੀਵ ਦੀ ਹਤਿਆ ਕਰਨੀ ਪੈਂਦੀ ਹੈ, ਜੇਕਰ ਕਿਸੇ ਜੀਵ ਨੂੰ ਮਾਰ ਕੇ ਤੂੰ ਧਰਮ ਨੂੰ ਚਲਾ ਰਿਹਾ ਹੈਂ ਤਾਂ ਇਹ ਸੋਚ ਕਿ ਜਿਸ ਦਿਨ ਅਧਰਮ ਦਾ ਕਰਮ ਕਰਨਾ ਹੋਵੇਗਾ ਉਸ ਦਿਨ ਕਿਹੜਾ ਕੰਮ ਕਰੇਗਾਂ। ਸੋ ਗੁਰਬਾਣੀ ਨੇ ਕਹਿਆ ਕਿ ਅਨੇਕਾਂ ਕੋਲ ਸਹੀ ਖਾਣ-ਪੀਣ ਦੀ ਸਮਝ ਹੀ ਨਹੀਂ ਰਹੀ। ਅਨੇਕਾਂ ਕੋਲੋਂ ਬੁਰੇ-ਭਲੇ (Negative-Positive) ਦੀ ਵਿਚਾਰ ਹੀ ਖ਼ਤਮ ਹੋ ਗਈ, ਸਚ ਝੂਠ ਦੀ ਪਹਿਚਾਣ ਨਾ ਰਹੀ ਅਤੇ ਜੀਵਨ ਇੰਜ ਹੀ ਗੁਜ਼ਾਰ ਲਇਆ ਗਇਆ।

"ਅਸੰਖ ਨਿੰਦਕ ਸਿਰਿ ਕਰਹਿ ਭਾਰੁ ॥ ਨਾਨਕੁ ਨੀਚੁ ਕਹੈ ਵੀਚਾਰੁ ॥"

ਅਨੇਕਾਂ ਹੀ ਨਿੰਦਿਆ ਦਾ ਭਾਰ ਆਪਣੇ ਸਿਰ ਉਤੇ ਚੁਕੀ ਫਿਰਦੇ ਹਨ। ਇਹ ਨੈਗੇਟਿਵ ਸ਼ਕਤੀਆਂ ਦੀ ਵਿਚਾਰ ਗੁਰ ਨਾਨਕ ਦੇ ਦਰ ਤੋਂ ਦਸੀ ਜਾ ਰਹੀ ਹੈ। ਇਥੇ ਖ਼ਾਸ ਰੁਕਣ ਦੀ ਲੋੜ ਹੈ ਕਿਉਂਕਿ ਇਕ ਪਾਸੇ ਤਾਂ ਗੁਰਬਾਣੀ ਨੇ ਇਹ ਕਿਹਾ ਹੈ:

"ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ ॥
ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ ॥੬॥" (ਪੰਨਾ ੭੫੫)

ਭਾਵ ਕਿ ਕਿਸੇ ਦੀ ਵੀ ਨਿੰਦਿਆ ਨਹੀਂ ਕਰਨੀ ਚਾਹੀਦੀ, ਜੋ ਕਰਦੇ ਹਨ ਉਹ ਇਸ ਗਲ ਵਲੋਂ ਬੇਹੋਸ਼ ਹਨ ਕਿ ਇਹ ਕਰਮ ਜੀਵ ਨੂੰ ਮਾਇਆ ਦੇ ਗਹਿਰੇ ਹਨੇਰੇ ਵਿਚ ਧਕ ਦਿੰਦਾ ਹੈ। ਇਸ ਕਰਕੇ ਇਸਤਰ੍ਹਾਂ ਦੀ ਨੈਗੇਟਿਵ ਸ਼ਕਤੀ ਨਾਲ ਬਿਲਕੁਲ ਨਹੀਂ ਜੁੜਨਾ ਚਾਹੀਦਾ ਪਰ ਦੂਜੇ ਪਾਸੇ ਕਬੀਰ ਜੀ ਦਾ ਸ਼ਬਦ ਰਖ ਦਿਤਾ ਹੈ:
"ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ ॥ ਨਿੰਦਾ ਜਨ ਕਉ ਖਰੀ ਪਿਆਰੀ ॥ ਨਿੰਦਾ ਬਾਪੁ ਨਿੰਦਾ ਮਹਤਾਰੀ ॥੧॥ ਰਹਾਉ ॥ ਨਿੰਦਾ ਹੋਇ ਤ ਬੈਕੁੰਠਿ ਜਾਈਐ ॥ ਨਾਮੁ ਪਦਾਰਥੁ ਮਨਹਿ ਬਸਾਈਐ ॥ ਰਿਦੈ ਸੁਧ ਜਉ ਨਿੰਦਾ ਹੋਇ ॥ ਹਮਰੇ ਕਪਰੇ ਨਿੰਦਕੁ ਧੋਇ ॥੧॥ ਨਿੰਦਾ ਕਰੈ ਸੁ ਹਮਰਾ ਮੀਤੁ ॥ ਨਿੰਦਕ ਮਾਹਿ ਹਮਾਰਾ ਚੀਤੁ ॥ ਨਿੰਦਕੁ ਸੋ ਜੋ ਨਿੰਦਾ ਹੋਰੈ ॥ ਹਮਰਾ ਜੀਵਨੁ ਨਿੰਦਕੁ ਲੋਰੈ ॥੨॥ ਨਿੰਦਾ ਹਮਰੀ ਪ੍ਰੇਮ ਪਿਆਰੁ ॥ ਨਿੰਦਾ ਹਮਰਾ ਕਰੈ ਉਧਾਰੁ ॥ ਜਨ ਕਬੀਰ ਕਉ ਨਿੰਦਾ ਸਾਰੁ ॥ ਨਿੰਦਕੁ ਡੂਬਾ ਹਮ ਉਤਰੇ ਪਾਰਿ ॥" (ਪੰਨਾ ੩੩੯)

ਹੁਣ ਜੇਕਰ ਇਸਦੇ ਭੇਦ ਵਿਚ ਨਹੀਂ ਜਾਵਾਂਗੇ ਅਤੇ ਨਹੀਂ ਵਿਚਾਰਾਂਗੇ ਤਾਂ ਭੁਲੇਖੇ ਪੈਣੇ ਮੁਮਕਿਨ ਹਨ। ਗੁਰਬਾਣੀ ਨੇ ਇਸ਼ਾਰਾ ਕੀਤਾ ਹੈ ਕਿ ਜਾਣ ਬੁਝਕੇ ਵਿਪਰੀਤ ਸ਼ਕਤੀ ਨਾ ਚੁਣ। ਉਹ ਮਾਰਗ ਬਹੁਤ ਲੰਬਾ ਹੈ। ਉਸ ਰਸਤੇ ਤੇ ਚਲਿਆਂ ਬਹੁਤ ਦੇਰ ਲਗਦੀ ਹੈ ਕਿਉਂਕਿ ਆਖਿਰ ਮੁੜਨਾ ਹੀ ਪੈਂਦਾ ਹੈ। ਜਦੋਂ ਅਸਲੀ ਧਰਮ ਦੇ ਰਸਤੇ ਦੀ ਯਾਤਰਾ ਸ਼ੁਰੂ ਹੁੰਦੀ ਹੈ ਤਾਂ ਉਸਦੀ ਨਿਸ਼ਾਨੀ ਹੈ:

"ਹਰਿ ਪਹਿਲੜੀ ਲਾਵ ਕਰਮ ਦ੍ਰਿੜਾਇਆ ਬਲਿ ਰਾਮ ਜੀਉ ॥
ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ ਪਾਪ ਤਜਾਇਆ ਬਲਿ ਰਾਮ ਜੀਉ ॥" (ਪੰਨਾ ੭੭੩)

ਪਹਿਲਾ ਕਦਮ (ਪਹਿਲੜੀ ਲਾਵ) ਹੀ ਜੀਵਨ ਦੇ ਬਦਲਣ (ਪਰਵਿਰਤੀ) ਲਈ ਇਹ ਹੈ ਕਿ ਵਿਪਰੀਤ ਸ਼ਕਤੀ ਤੋਂ ਛੁਟਕਾਰਾ (ਪਾਪ ਤਜਾਇਆ) ਪਾਉਣਾ ਪੈਂਦਾ ਹੈ। ਇਸ ਕਰਕੇ ਵਿਪਰੀਤ ਸ਼ਕਤੀ ਨੂੰ ਨਾ ਪਕੜ। ਇਸਦਾ ਮਤਲਬ ਇਹ ਨਹੀਂ ਕਿ ਵਿਪਰੀਤ ਸ਼ਕਤੀ ਕੰਮ ਵਿਚ ਨਹੀਂ ਲਿਆਂਦੀ ਜਾ ਸਕਦੀ। ਸਗੋਂ ਭਗਤ ਜਨਾਂ ਲਈ ਇਹ ਸ਼ਕਤੀ
ਬੜੇ ਕੰਮ ਦੀ ਚੀਜ਼ ਹੈ। ਇਹੀ ਵਿਚਾਰ ਭਗਤ ਕਬੀਰ ਜੀ ਦਸ ਰਹੇ ਹਨ। ਜਦ ਕੋਈ ਕਿਸੇ ਭਗਤ ਨੂੰ ਇਹ ਕਹਿੰਦਾ ਹੈ ਕਿ ਤੇਰੇ ਵਿਚ ਗੁਸਾ ਬਹੁਤ ਹੈ ਤਾਂ ਸਹੀ ਭਗਤ ਇਸ ਗਲ ਦਾ ਲਾਭ ਉਠਾਉਣ ਦੀ ਕੋਸ਼ਿਸ ਕਰਦਾ ਹੈ। ਉਹ ਆਪਣੇ ਅੰਦਰ ਝਾਤੀ ਮਾਰਦਾ ਹੈ ਕਿ ਵਾਕਿਆ ਹੀ ਉਸਦੇ ਅੰਦਰ ਅਜੇ ਕ੍ਰੋਧ ਹੈ ਕਿ ਨਹੀਂ। ਜੇਕਰ ਹੈ, ਤਾਂ ਉਹ ਹੋਰ ਜ਼ਿਆਦਾ ਭਗਤੀ ਕਰਨ ਵਿਚ ਜੁੜ ਜਾਂਦਾ ਹੈ ਤਾਂ ਕਿ ਕ੍ਰੋਧ ਅੰਦਰੋਂ ਬਿਲਕੁਲ ਖ਼ਤਮ ਹੋ ਜਾਵੇ। ਜੇਕਰ ਨਹੀਂ ਹੈ ਤਾਂ ਵੀ ਉਹ ਧੰਨਵਾਦੀ ਹੁੰਦਾ ਹੈ ਕਿ ਉਸਨੂੰ ਆਪਣੇ ਅੰਦਰ ਝਾਤੀ ਮਾਰਨ ਦਾ ਮੌਕਾ ਮਿਲਿਆ ਹੈ। ਇਸੇ ਕਰਕੇ ਕਬੀਰ ਜੀ ਦਾ ਫੁਰਮਾਨ ਹੈ ਕਿ ਭਗਤ ਦੀ ਨਿੰਦਾ ਕਰਨ ਵਾਲਾ ਉਸਦਾ ਦੁਸ਼ਮਨ ਨਹੀਂ ਸਗੋਂ ਮਿਤ੍ਰ ਹੈ। ਪਰ ਇਹ ਗਲ ਭਗਤੀ ਮਾਰਗ ਤੇ ਪਹੁੰਚੇ ਹੋਏ ਹੀ ਕਹਿ ਸਕਦੇ ਹਨ। ਜਿਹਨਾ ਨੇ ਅਜੇ ਪਹਿਲਾ ਕਦਮ ਹੀ ਚੁਕਿਆ ਹੈ ਉਹਨਾਂ ਨੂੰ ਵਿਪਰੀਤ ਸ਼ਕਤੀ ਵਰਤਨ ਦੀ ਜਾਚ ਨਹੀਂ ਹੋਵੇਗੀ। ਇਸ ਕਰਕੇ ਗੁਰਬਾਣੀ ਸੁਝਾਵ ਦੇਂਦੀ ਹੈ ਕਿ ਜਿੰਨਾ ਵੀ ਹੋ ਸਕੇ ਨਿੰਦਿਆ ਵਰਗੀ ਵਿਪਰੀਤ ਸ਼ਕਤੀ ਤੋਂ ਦੂਰ ਰਹਿਣਾ ਚਾਹੀਦਾ ਹੈ ਪਰ ਅਨੇਕਾਂ ਜੀਵ ਇਸ ਭੇਦ ਨੂੰ ਨਹੀਂ ਸਮਝਦੇ ਅਤੇ ਬੇਕਾਰ ਆਪਣੇ ਸਿਰ ਤੇ ਨਿੰਦਿਆ ਦਾ ਭਾਰ ਚੁਕੀ ਫਿਰਦੇ ਹਨ। ਤੇ ਗੁਰਬਾਣੀ ਨੇ ਕਿਹਾ ਇਸ ਤਰ੍ਹਾਂ ਦੀ ਦੁਨੀਆਂ ਬਹੁਤ ਹੈ। ਅਗੇ ਜਿਹੜੀ ਤੁਕ ਆਈ ਹੈ ਇਸ ਦੀ ਅਸੀਂ ਬੜੀ ਅਜੀਬ ਵਿਆਖਿਆ ਕੀਤੀ ਹੈ:

“ਨਾਨਕੁ ਨੀਚ ਕਹੈ ਵੀਚਾਰੁ”

ਇਹ ਗਲ ਧਿਆਨ ਯੋਗ ਹੈ ਕਿ ਜਪੁ ਬਾਣੀ ਦੇ ੩੮ ਅੰਕ ਹਨ। ਅਠਤੀਆਂ ਅੰਕਾਂ ਦੇ ਵਿਚ ਜਿਥੇ-ਜਿਥੇ ਨਾਨਕ ਜੋਤ ਦਾ ਸ਼ਬਦ ਆਇਆ ਹੈ ਉਸਦੇ ਕਕੇ ਹੇਠ ਸਿਵਾਏ ਇਕ ਥਾਂ ਤੋਂ ਔਂਕੜ ਨਹੀਂ ਹੈ ਅਤੇ ਉਹ ਇਸ ੧੮ਵੇਂ ਅੰਕ ਵਿਚ ਹੈ। ਧਿਆਨ ਕਰਨਾ ਕਿ ਇਥੇ ਅਖਰ ਬਦਲ ਗਇਆ ਹੈ, ਨਾਨਕ ਸ਼ਬਦ ਦੇ ਕਕੇ ਨੂੰ ਔਂਕੜ ਦੇ ਕੇ ਗੁਰਦੇਵ ਨੇ ਕੋਈ ਇਸ਼ਾਰਾ ਕੀਤਾ ਹੈ। ਜਿਥੇ ਵੀ ‘ਕਕੇ’ ਨੂੰ ਔਂਕੜ ਹੈ ਉਥੇ ਉਸ ਵਕਤ ਦੇ ਸਰੀਰ ਵਲ ਇਸ਼ਾਰਾ ਹੈ। ਜੇਕਰ ਚੌਥੇ ਮਹਲ ਵਲੋਂ ਸ਼ਬਦ ਆਇਆ ਹੈ “ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਦਾਸ ਪਨਿਹਾਰੋ ॥੩॥” ਇਥੇ ਨਾਨਕ ਦੇ ‘ਕਕੇ’ ਨੂੰ ਔਂਕੜ ਹੈ ਸੋ ਇਹ ਚੌਥੇ ਮਹਲ ਦੇ ਸਰੀਰ ਵਲ ਇਸ਼ਾਰਾ ਹੈ। ਉਥੇ ਨਾਨਕ ਜੋਤ ਵਲ ਇਸ਼ਾਰਾ ਨਹੀਂ ਹੈ। ਜਿਥੇ ਜੋਤ ਵਲ ਇਸ਼ਾਰਾ ਹੈ ਉਥੇ ‘ਕਕੇ’ ਨੂੰ ਔਂਕੜ ਨਹੀਂ ਹੈ। ਸੋ ਇਥੇ ਇਸ਼ਾਰਾ ਕੀਤਾ ਜਾ ਰਿਹਾ ਹੈ ਕਿ ਸਰੀਰਕ ਰੂਪ ਵਿਚ ਬੈਠੇ ਹੋਏ ਪਹਿਲੇ ਮਹਿਲ ਨੇ ਇਹ ਇਕ ਵਿਚਾਰ ਵਿਪਰੀਤ ਸ਼ਕਤੀ ਬਾਰੇ ਪੇਸ਼ ਕੀਤੀ ਹੈ। ਇਸਤੋਂ ਭਾਵ ਇਹ ਨਹੀਂ ਕਿ ਗੁਰਦੇਵ ਆਪਣੇ ਆਪ ਨੂੰ ਨੀਚ ਕਹਿ ਰਹੇ ਹਨ। ਅਸੀਂ ਇਹ ਭੁਲੇਖਾ ਖਾ ਰਹੇ ਹਾਂ ਕਿ ਨਿਮਰਤਾ ਵਸ ਬਾਬਾ ਨਾਨਕ ਆਪਣੇ ਆਪ ਨੂੰ ਨੀਚ ਕਹਿ ਰਹੇ ਹਨ। ਨਹੀਂ, ਉਹ ਕਹਿ ਰਹੇ ਨੇ ਮੈਂ ਵਿਪਰੀਤ ਸ਼ਕਤੀ ਤੇ ਸਿਧੀ ਸ਼ਕਤੀ ਦੋਹਾਂ ਦਾ ਮੁਕਾਬਲਾ ਤੁਹਾਡੇ ਸਾਹਮਣੇ ਰਖਿਆ ਹੈ ਨਹੀਂ ਤਾਂ ਕੁਦਰਤ ਵਿਚ ਕੁਝ ਵੀ ਮਾੜਾ ਨਹੀਂ ਹੈ, ਸਭ ਆਪਣੀ ਆਪਣੀ ਚੋਣ ਦੀ ਗਲ ਹੈ। ਕੁਦਰਤ ਵਿਚ ਕਿਸੇ ਨੂੰ ਕੁਝ ਚੰਗਾ ਲਗਦਾ ਹੈ ਅਤੇ ਕਿਸੇ ਨੂੰ ਉਸਦੇ ਬਿਲਕੁਲ ਉਲਟ ਚੰਗਾ ਲਗਦਾ ਹੈ। ਇਹ ਗੁਰਸਿਖ ਦੀ ਅਗਵਾਈ ਲਈ ਦਰਜ ਕੀਤਾ ਗਇਆ ਹੈ ਤਾਂ ਕਿ ਉਸਨੂੰ ਪਤਾ ਲਗੇ ਕਿ ਜੀਵਨ ਇਹਨਾਂ ਦੋਵਾਂ ਸ਼ਕਤੀਆਂ ਦੇ ਵਿਚਕਾਰ ਚਲਦਾ ਹੈ। ਜਗਿਆਸੂ ਲਈ ਵਿਪਰੀਤ ਸ਼ਕਤੀ ਵਲੋਂ ਸਾਵਧਾਨ ਰਹਿਣ ਦੀ ਲੋੜ ਹੈ।

“ਵਾਰਿਆ ਨ ਜਾਵਾ ਏਕ ਵਾਰ ॥ ਜੋ ਤੁਧੁ ਭਾਵੈ ਸਾਈ ਭਲੀ ਕਾਰ ॥
ਤੂ ਸਦਾ ਸਲਾਮਤਿ ਨਿਰੰਕਾਰ ॥੧੮॥”

ਇਹਨਾਂ ਦੋਹਾਂ ਸ਼ਕਤੀਆਂ ਦੀ ਵਿਚਾਰ ਦਾ ਨਤੀਜਾ ਇਕੋ ਹੀ ਹੈ ਕਿ ਜਿਸ ਨੂੰ ਵਿਪਰੀਤ ਸ਼ਕਤੀ ਦਾ ਕੰਮ ਮਿਲ ਗਇਆ ਹੈ, ਉਸਨੂੰ ਬੁਰਾ ਨਹੀਂ ਕਹਿਣਾ। ਇਹ ਖੇਲ੍ਹ ਕਿਸੇ ਇਨਸਾਨ ਦਾ ਬਣਾਇਆ ਹੋਇਆ ਨਹੀਂ ਹੈ ਬਲਕਿ ਇਹ ਉਸਦਾ ਹੁਕਮ ਹੈ। ਫੁਲ ਨੂੰ ਖੁਸ਼ਬੂ ਦਾ ਕੰਮ ਦਿਤਾ ਹੈ ਅਤੇ ਕੰਡੇ ਦਾ ਆਪਣਾ ਕੰਮ ਹੈ। ਕੰਡਾ ਹੀ ਧਰਤੀ ਦਾ ਸਾਰਾ ਖੁਰਦਰਾਪਨ ਚੂਸਕੇ ਫੁਲ ਤਕ ਮੁਲਾਇਮੀਅਤ ਪਹੁੰਚਾਣ ਵਿਚ ਮਦਦ ਕਰਦਾ ਹੈ। ਜੇ ਕੰਡਾ ਨਾ ਹੋਵੇ ਤਾਂ ਫੁਲ ਵੀ ਇਤਨਾ ਖੁਸ਼ਬੂਦਾਰ ਅਤੇ ਮੁਲਾਇਮ ਨਾ ਹੋਵੇ। ਤੂੰ ਆਪਣੇ ਆਪ ਜਾਣਬੁਝ ਕੇ ਕੰਡੇ ਵਾਲਾ ਕੰਮ ਨਾ ਕਰ। ਤੂੰ ਆਪਣੀ ਜਿਹਬਾ ਦੇ ਨਾਲ ਚੁਭਣ ਵਾਲੀ ਗਲ ਨਾ  ਕਰ। ਸਾਡੀ ਹਰ ਗਲ ਵਿਚ ਸੂਈ ਹੁੰਦੀ ਹੈ। ਕਦੀ ਸੋਚਣਾ ਸਾਡੀ ਬੋਲੀ ਇਤਨੀ ਖਰਵੀ ਕਿਉਂ ਹੈ। ਅਸੀਂ ਹਰ ਗਲ ਨੂੰ ਲਗਾ ਕੇ ਕਿਉਂ ਕਰਦੇ ਹਾਂ। ਗੁਰਬਾਣੀ ਨੇ ਕਹਿਆ ਕਿ ਜਿਸ ਨੂੰ ਕੰਡਾ ਬਣਾ ਕੇ ਹੀ ਭੇਜਿਆ ਹੈ ਉਹਨੂੰ ਬੁਰਾ ਨਾ ਕਹਿ, ਅਤੇ ਤੂੰ ਕੰਡਾ ਨਾ ਹੋਣ ਦੇ ਬਾਵਜੂਦ ਵੀ ਕੰਡਾ ਨਾ ਬਣ। ਜਿਹੜਾ ਉਹਦੇ ਹੁਕਮ ਕਰਕੇ ਕੰਡਾ ਹੈ, ਉਸਨੂੰ ਨਿੰਦਣਾ ਨਹੀਂ, ਉਸਨੂੰ ਮਾੜਾ ਨਹੀਂ ਕਹਿਣਾ ਪਰ ਆਪ ਜਾਣਬੁਝ ਕੇ ਵਿਪਰੀਤ ਸ਼ਕਤੀ ਤੋਂ ਦੂਰ ਹੋਣਾ ਸ਼ੁਰੂ ਕਰ ਤਾਂ ਕਿ ਤੇਰੀ ਜੋ ਯਾਤਰਾ ਹੈ ਉਹ ਅਗੇ ਚੰਗੀ ਤਰ੍ਹਾਂ ਚਲ ਸਕੇ। ਜੇ ਤੂੰ ਵਿਪਰੀਤ ਸ਼ਕਤੀ ਨੂੰ ਚੁਣ ਲਇਆ ਤਾਂ ਤੈਨੂੰ ਮੁੜ ਚਕਰ ਲਗਾ ਕੇ ਵਾਪਸ ਆਉਣਾ ਪਏਗਾ। ਇਸ ਭੇਦ ਨੂੰ ਹਮੇਸ਼ਾ ਲਈ ਹਿਰਦੇ ਵਿਚ ਵਸਾ ਲੈ ਕਿ ਕੁਦਰਤ ਨੂੰ ਜਾਣਿਆ ਨਹੀਂ ਜਾ ਸਕਦਾ। ਭਾਵ ਕਿ ਕੁਦਰਤ ਦੀ ਵਿਚਾਰ ਕਹੀ ਨਹੀਂ ਜਾ ਸਕਦੀ ਭਾਂਵੇ ਸਿਧੀ ਸ਼ਕਤੀ ਬਾਰੇ ਹੋਵੇ ਅਤੇ ਭਾਂਵੇ ਵਿਪਰੀਤ ਸ਼ਕਤੀ ਬਾਰੇ ਹੋਵੇ। ਪ੍ਰਭੂ ਵੀ ਬੇਅੰਤ ਹੈ ਅਤੇ ਉਸਦੀ ਕੁਦਰਤ ਵੀ ਬੇਅੰਤ ਹੈ। ਜੀਵ ਇਕ ਐਸੇ ਮਾਮੂਲੀ ਕਿਣਕੇ ਦੀ ਤਰ੍ਹਾਂ ਹੈ ਜੋ ਕਿ ਆਪਣੇ ਆਪ ਨੂੰ ਇਤਨੀ ਵਿਸ਼ਾਲ ਸ਼ਕਤੀ ਤੇ ਕੁਰਬਾਨ ਵੀ ਨਹੀਂ ਕਰ ਸਕਦਾ ਤਾਂ ਤੇ ਜੋ ਵੀ ਉਹ ਕਰ ਰਹਿਆ ਹੈ, ਜੋ ਵੀ ਕੰਮ ਤੇਰੇ ਜੁੰਮੇ ਲਗਾ ਹੈ ਉਹੀ ਭਲਾ ਹੈ।

## (ਅੰਕ ੧੯)

ਅਸੀਂ ਕੁਦਰਤ ਅਤੇ ਕਾਦਰ ਬਾਰੇ ਚਾਰ ਅੰਕਾਂ ਦੀ ਵਿਚਾਰ ਕਰਦੇ ਆ ਰਹੇ ਹਾਂ। ਇਹ ਉਸ ਲੜੀ ਦਾ ਆਖਰੀ ਪਦਾ ਹੈ। ਜਿਸ ਤਰ੍ਹਾਂ ਅਸੀਂ ਪਿਛੇ ਵਿਚਾਰ ਸਾਂਝੀ ਕੀਤੀ ਹੈ ਕਿ ਗੁਰਬਾਣੀ ਦੇ ਵਿਚ ਦੋ ਥਾਂਵਾਂ ਤੇ ਇਸ ਤਰ੍ਹਾਂ ਦੀਆਂ ਸੂਚੀਆਂ (Lists) ਦਸੀਆਂ ਗਈਆਂ ਹਨ ਜਿਹਦੇ ਵਿਚ ਨਾਕਾਰ ਆਤਮਿਕ ਸ਼ਕਤੀ (ਨੈਗੇਟਿਵ ਐਨਰਜੀ) ਤੇ ਸਾਕਾਰ ਆਤਮਿਕ ਸ਼ਕਤੀ (ਪੋਜ਼ਿਟਿਵ ਐਨਰਜੀ), ਦੋਵਾਂ ਦਾ ਜ਼ਿਕਰ ਕੀਤਾ ਗਿਆ ਹੈ। ਸੁਖਮਨੀ ਸਾਹਿਬ ਦੇ ਵਿਚ ਵੀ ਦੋਵੇਂ ਸੂਚੀਆਂ ਆਈਆਂ ਹਨ। ਜਪੁ ਜੀ ਸਾਹਿਬ ਵਿਚ ਵੀ ਦੋ ਸੂਚੀਆਂ ਆਈਆਂ ਹਨ। ਜਦੋਂ ਪੋਜ਼ਿਟਿਵ ਐਨਰਜੀ ਸ਼ੁਰੂ ਕੀਤੀ ਹੈ ਤਾਂ ਫੁਰਮਾਇਆ ''ਅਸੰਖ ਜਪ ਅਸੰਖ ਭਾਉ।'' ਜਦੋਂ ਨੈਗਟਿਵ ਐਨਰਜੀ ਦੀ ਲਿਸਟ ਸ਼ੁਰੂ ਕੀਤੀ ਹੈ ਤਾਂ ਫੁਰਮਾਇਆ ''ਅਸੰਖ ਮੂਰਖ ਅੰਧ ਘੋਰ।'' 'ਅਸੰਖ' ਅਖਰ ਦੀ ਅਸੀਂ ਤਰਜਮਾਂ (translation) ਕਰਦੇ ਆ ਰਹੇ ਹਾਂ ਕਿ 'ਅਸੰਖ' ਦਾ ਮਤਲਬ ਹੈ ਬੇਅੰਤ, ਇੰਨਫਿਨਿਟ (Infinite)। ਅਸੰਖ ਕੋਈ ਅਖਰ ਨਹੀਂ ਹੈ, ਨੰਬਰ ਨਹੀਂ ਹੈ। ਤਾਂ ਸਵਾਲ ਉਠ ਜਾਏਗਾ ਕਿ ਕਿਥੇ ਕੁ ਜਾ ਕੇ ਤੁਸੀਂ ਕਹੋਗੇ ਕਿ ਅਸੰਖ ਹੋ ਗਇਆ। ਪੰਜਾਬੀ ਭਾਸ਼ਾ ਵਿਚ ਹਜ਼ਾਰ, ਦਸ ਹਜ਼ਾਰ, ਲਖ, ਕਰੋੜ, ਅਰਬ, ਖਰਬ, ਸੰਖ ਤੇ ਅਸੰਖ, ਇਹ ਗਿਣਤੀ ਦੇ ਹਿੰਦਸੇ ਹਨ। ਗੁਰਬਾਣੀ ਨੇ ਅਖਰ ''ਅਸੰਖ'' ਵਰਤਿਆ ਹੈ ''ਅਸੰਖ ਜਪ''। ਸੋ ਸਵਾਲ ਉਠ ਜਾਏਗਾ ਕਿ ਇਹ ਕਹਿ ਤੇ ਦਿਤਾ ਹੈ ਕਿ ਅਣਗਿਣਤ ਹੈ ਪਰ ਤੁਸੀਂ ਗਿਣਤੀ ਕਰਦਿਆਂ ਕਿਸ ਜਗ੍ਹਾ ਤੇ ਜਾ ਕੇ ਰੁਕੇ ਸੀ ਜਿਥੇ ਪਹੁੰਚਕੇ ਕਹੋਗੇ ਇਥੋਂ ਅਗੇ ਚਲਣਾ 'ਅਸੰਖ' ਹੈ? ਹੁਣ ਮੁਸ਼ਕਿਲ ਪੈਦਾ ਹੋ ਗਈ। ਤੁਸੀਂ ਗਿਣਤੀ ਦੀ ਹਦ ਕਿਸ ਤਰ੍ਹਾਂ ਪਕੀ ਕਰੋਗੇ, ਕਿਉਂਕਿ ਅਸੰਖ ਜੈਸਾ ਕੋਈ ਨੰਬਰ ਹੀ ਨਹੀਂ, ਫਿਰ ਵੀ ਵਰਤਿਆ ਜਾ ਰਿਹਾ ਹੈ। ਜ਼ਾਹਿਰ ਹੈ ਕਿ ਇਸ ਵਿਚ ਕੋਈ ਸੁਨੇਹਾ ਛੁਪਿਆ ਬੈਠਾ ਹੋਇਆ ਹੈ। ਇਹ ਜਿਹੜਾ ਮਨ ਬਾਂਦਰ ਵਾਂਗ ਅੰਦਰ ਬੈਠਾ ਹੋਇਆ ਹੈ ਇਸਨੇ ਤੇ ਕੋਈ ਨਾ ਕੋਈ ਸ਼ਰਾਰਤ ਜ਼ਰੂਰ ਕਰਨੀ ਹੈ। ਇਹ ਹੁਜਤ ਕਰ ਦਿੰਦਾ ਹੈ ਕਿ ਮੈਨੂੰ ਪਹਿਲਾਂ ਇਹ ਸਮਝਾਉ ਕਿ ਮੈਂ ਕਿਥੋਂ ਤਕ ਗਿਣਦਾ ਜਾਵਾਂ ਜਿਥੇ ਜਾਕੇ ਅਸੰਖ ਦਾ ਪਤਾ ਲਗ ਜਾਏਗਾ। ਹੁਣ ਜੇ ਜਵਾਬ ਇਹ ਦਿਤਾ ਜਾਏ ਕਿ ਇਥੋਂ ਬਾਅਦ ਅਸੰਖ ਹੈ ਤਾਂ ਉਹ ਝਟ ਸਵਾਲ ਕਰ ਦੇਵੇਗਾ ਕਿ ਜੀ ਮੈਂ ਇਥੋਂ ਤਕ ਕਹਿਨਾ ਅਸੰਖ ਫਿਰ ਮੈਂ ਸ਼ੁਰੂ ਕਰ ਦਿਆਂਗਾ ਅਸੰਖ + ੧, ਅਸੰਖ + ੨, ਅਸੰਖ + ੩, ਅਸੰਖ + ੪. ਮੈਂ ਇੰਨਫਿਨਟੀ ਕਿਉਂ ਕਹਾਂ, ਗਿਣਤੀ ਤੇ ਚਲਦੀ ਰਹੀ। ਜੇ ਹਦ (Boundary) ਆ ਗਈ ਹੈ ਤੋਂ ਉਸ ਬਉਂਡਰੀ ਦੇ ਅਗੇ ਇਕ ਕਦਮ ਹੋਰ ਲੈਨਾ, ਫਿਰ ਦੋ ਕਦਮ ਹੋਰ ਵਧਾ ਲੈਨਾ, ਫਿਰ ਤਿੰਨ ਕਦਮ ਹੋਰ ਵਧਾ ਲੈਨਾਂ, ਤਾਂ ਮੈਂ ਇਹਨੂੰ ਅਣਗਿਣਤ ਕਿਸ ਤਰ੍ਹਾਂ ਕਹਾਂਗਾ? ਗੁਰਬਾਣੀ ਨੇ ਐਸੇ ਸੋਚਣ ਵਾਲੇ ਦਾ ਪਹਿਲਾਂ ਹੀ ਝਗੜਾ ਮੁਕਾ ਦਿਤਾ ਹੈ। ਗੁਰਬਾਣੀ ਨੇ ਕਹਿਆ ਕਿ ਜਦੋਂ ਤੁਸੀਂ ਪ੍ਰਮਾਤਮਾ ਦੀ ਕਿਸੇ ਵੀ ਕਿਰਤ ਨੂੰ ਵੇਖੋਗੇ, ਵਿਚਾਰੋਗੇ, ਪਹਿਚਾਨੋਗੇ ਤਾਂ ਇਨਸਾਨ ਦੀ ਬਣਾਈ ਹੋਈ ਭਾਸ਼ਾ ਹੀ ਵਰਤ ਸਕੋਗੇ। ਇਨਸਾਨ ਨੇ ਇਕ ਸਾਇੰਸ ਪੈਦਾ ਕੀਤੀ ਹੈ ਜਿਸ ਨੂੰ ਅਸੀਂ ਭਾਸ਼ਾ ਵਿਗਿਆਨ ਕਹਿੰਦੇ ਹਾਂ। ਹਰ ਭਾਸ਼ਾ ਦੇ ਆਪਣੇ-ਆਪਣੇ ਅਖਰ ਹਨ, ਆਪਣੀ-ਆਪਣੀ ਬੋਲੀ ਹੈ। ਹੁਣ ਜਿਹੜਾ ਹੁਜਤ ਕਰਦਾ ਹੈ ਕਿ ਅਖਰ ਤੇ 'ਅਸੰਖ' ਵਰਤਿਆ ਹੈ, ਮੈਨੂੰ ਦਸੋ ਅਸੰਖ ਕਦੋਂ ਕਹੋਗੇ ਤਾਂ ਗੁਰਬਾਣੀ ਨੇ ਕਹਿਆ ਕਿ ਪ੍ਰਮਾਤਮਾ ਦੇ ਨਾਮ ਨਾਲ ਕੋਈ ਵੀ ਅਖਰ ਲਗਾਉਗੇ ਤਾਂ ਉਹ ਗ਼ਲਤ ਹੈ। ਭਾਸ਼ਾ ਉਸਦੇ ਕਿਸੇ ਵੀ ਗੁਣ ਨੂੰ ਬਿਆਨ ਕਰਨ ਵਿਚ ਬਿਲਕੁਲ ਨਿਪੁੰਸਿਕ ਹੈ, ਇੰਪੋਟੈਂਟ (Impotent) ਹੈ, ਅਸਮਰਥ ਹੈ। ਇਕ ਟੁਕੜਾ ਸਾਰੇ ਬ੍ਰਹਮੰਡ ਨੂੰ ਸਮਝਣ ਦੀ ਕੋਸ਼ਿਸ਼ ਕਰ ਰਿਹਾ ਹੈ ਇਸ ਬਾਰੇ ਬਾਣੀ ਵਿਚ ਇਕ ਇਸ਼ਾਰਾ ਆਇਆ ਹੈ:

"ਪਿਤਾ ਕਾ ਜਨਮੁ ਕਿ ਜਾਨੈ ਪੂਤੁ ॥
ਸਗਲ ਪਰੋਈ ਅਪੁਨੈ ਸੂਤਿ ॥" (ਪੰਨਾ ੨੮੪)

ਪੁਤਰ ਕੋਲੋਂ ਪੁਛੋ ਕਿ ਤੇਰੇ ਪਿਉ ਦੇ ਪੈਦਾ ਹੋਣ ਦੇ ਹਾਲਤ ਕੀ ਸਨ ਤਾਂ ਉਹ ਤੇ ਪਿਉ ਵੀ ਨਹੀਂ ਦਸ ਸਕਦਾ, ਤਾਂ ਪੁਤਰ ਕਿਸ ਤਰ੍ਹਾਂ

ਦਸੇਗਾ? ਉਹ ਤੇ ਕੋਈ ਜਿਹੜਾ ਉਸ ਵੇਲੇ ਸੀ, ਉਹ ਤੇ ਮਾਂ ਦਸ ਸਕਦੀ ਹੈ, ਉਹ ਤੇ ਦਾਈ ਦਸ ਸਕਦੀ ਹੈ, ਬਚਾ ਕਿਸ ਤਰ੍ਹਾਂ ਦਸੇਗਾ ਕਿ ਉਸਦੇ ਪਿਤਾ ਦੇ ਜਨਮ ਦੀ ਹਾਲਤ ਕੀ ਸੀ? ਇਸਤਰ੍ਹਾਂ ਜਦੋਂ ਵੀ ਪ੍ਰਮਾਤਮਾ ਦੀ ਕੋਈ ਗਲ ਕਰਨ ਲਗੋਗੇ, ਅਤੇ ਭਾਸ਼ਾ ਵਗਿਆਨ ਦੀ ਮਦਦ ਲਉਗੇ ਤਾਂ ਉਹ ਹਰ ਗਲ ਅਧੂਰੀ ਸਾਬਤ ਹੋਏਗੀ। ਉਹ ਸ਼ੁਰੂਆਤ ਦੀ ਗਲ ਝੂਠ ਹੋ ਗਈ। ਏਸੇ ਕਰਕੇ ਮਹਾਤਮਾ ਬੁਧ ਨੂੰ ਜਦੋਂ ਵੀ ਸਵਾਲ ਕੀਤਾ ਜਾਂਦਾ ਸੀ ਕਿ ਤੂੰ ਪ੍ਰਮਾਤਮਾ ਦੇਖਿਆ ਹੈ ਕਿ ਨਹੀਂ ਤਾਂ ਉਹ ਚੁਪ ਹੋ ਜਾਇਆ ਕਰਦਾ ਸੀ। ਇਸ ਕਰਕੇ ਉਹਦੇ ਬਾਰੇ ਜਿਹੜੇ ਉਸ ਵਕਤ ਦੇ ਧਰਮ ਦੇ ਠੇਕੇਦਾਰ ਸਨ, ਉਨ੍ਹਾਂ ਬ੍ਰਾਹਮਣਾਂ ਨੇ ਰੌਲਾ ਪਾ ਦਿਤਾ ਕਿ ਬੁਧ ਨੂੰ ਤੇ ਰਬ ਦਾ ਪਤਾ ਹੀ ਨਹੀਂ। ਇਹ ਤੇ ਰਬ ਨੂੰ ਮੰਨਦਾ ਹੀ ਨਹੀਂ, ਇਹ ਤੇ ਨਾਸਤਕ ਹੈ, ਹਾਲਾਂਕਿ ਬੁਧ ਵਰਗੇ ਆਸਤਕ ਦੁਨੀਆਂ ਤੇ ਬਹੁਤ ਘਟ ਪੈਦਾ ਹੋਏ ਹਨ। ਜਿਸ ਤਰੀਕੇ ਦਾ ਗਿਆਨ ਉਸਨੂੰ ਪ੍ਰਾਪਤ ਹੋਇਆ ਸੀ ਉਸ ਸਮੇਂ ਦੇ ਲੀਡਰਾਂ ਨੇ ਉਹਦੀ ਹੰਸੀ ਉੜਾ ਦਿਤੀ ਕਿਉਂਕਿ ਉਹ ਅਗੋਂ ਜਵਾਬ ਨਹੀਂ ਸੀ ਦਿੰਦਾ। ਪਰ ਉਹ ਇਸ ਭੇਦ ਨੂੰ ਚੰਗੀ ਤਰ੍ਹਾਂ ਨਾਲ ਜਾਣਦਾ ਸੀ ਕਿ ਇਸ ਵਿਸ਼ੇ ਉਤੇ ਜਿਸ ਵੀ ਅਖਰ ਵਿਚ ਗਲ ਕਹੀ ਜਾਏਗੀ ਉਹ ਝੂਠ ਹੀ ਹੋਣੀ ਹੈ, ਇਹਦੇ ਨਾਲੋਂ ਚੁਪ ਹੀ ਚੰਗੀ ਹੈ। ਪ੍ਰਮਾਤਮਾ ਬਾਰੇ ਜੇ ਕਹੀਏ ਕਿ ਉਹ ਅਣਗਿਣਤ ਹੈ ਤਾਂ ਗਿਣਤੀ ਵਿਚ ਆ ਗਈ, ਜੇ ਕਹੀਏ ਉਹ ਸਚ ਹੈ, ਤਾਂ ਝੂਠ ਨਾਲ ਖੜਾ ਹੋ ਗਇਆ ਅਤੇ ਜਿਹੜਾ ਸਚ ਝੂਠ ਦੇ ਬਰਾਬਰ ਤੇ ਖੜਾ ਹੈ, ਜਿਸ ਦਿਨ ਝੂਠ ਮਰ ਜਾਏਗਾ ਉਸ ਦਿਨ ਉਹ ਸਚ ਵੀ ਮਰ ਜਾਏਗਾ। ਜੇ ਤੁਸੀਂ ਪਹਾੜੀ ਨੂੰ ਖ਼ਤਮ ਕਰਨਾ ਹੋਵੇ ਤਾਂ ਭਾਵੇਂ ਘਾਟੀ ਭਰਨੀ ਸ਼ੁਰੂ ਕਰ ਦਿਉ ਅਤੇ ਭਾਵੇਂ ਪਹਾੜੀ ਤੋੜਨੀ ਸ਼ੁਰੂ ਕਰ ਦਿਉ, ਕਰਨਾ ਇਕੋ ਹੀ ਪਵੇਗਾ ਪਰ ਪਹਾੜੀ ਅਤੇ ਘਾਟੀ ਦੋਵੇਂ ਇਕਠੇ ਹੀ ਗ਼ਾਇਬ ਹੋਣਗੇ। ਸੋ ਭਾਸ਼ਾ ਬਿਆਨ ਤੇ ਨਹੀਂ ਕਰ ਸਕਦੀ ਪਰ ਇਹ ਕਰਨਾ ਪੈਂਦਾ ਹੈ। ਇਹ ਸਾਰੀ ਵਿਚਾਰ ਪਿਛਲੇ ਅੰਕ ਨਾਲ ਅਗਲੇ ਅੰਕ ਦਾ ਸਬੰਧ ਵੇਖਣ ਲਈ ਕੀਤੀ ਗਈ ਹੈ। 'ਅਸੰਖ' ਦੀ ਗਲ ਚਲੀ ਆ ਰਹੀ ਹੈ, ਪ੍ਰਮਾਤਮਾ ਨਾਲ ਜੁੜਨ ਦੀ ਕੋਸ਼ਿਸ਼ ਕਰਨ ਵਾਲਿਆਂ ਦੀ ਅਤੇ ਫੇਰ ਮਾਇਆ ਨਾਲ ਜੁੜਿਆਂ ਹੋਇਆ ਦਾ ਹਵਾਲਾ ਦੇਕੇ ਫਿਰ ਸੁਨੇਹਾਂ ਦਿਤਾ ਹੈ ਕਿ:

"ਅਸੰਖ ਨਾਵ ਅਸੰਖ ਥਾਵ ॥ ਅਗੰਮ ਅਗੰਮ ਅਸੰਖ ਲੋਅ ॥ ਅਸੰਖ ਕਹਹਿ ਸਿਰਿ ਭਾਰੁ ਹੋਇ ॥ ਅਖਰੀ ਨਾਮੁ ਅਖਰੀ ਸਾਲਾਹ ॥ ਅਖਰੀ ਗਿਆਨੁ ਗੀਤ ਗੁਣ ਗਾਹ ॥ ਅਖਰੀ ਲਿਖਣੁ ਬੋਲਣੁ ਬਾਣਿ ॥ ਅਖਰਾ ਸਿਰਿ ਸੰਜੋਗੁ ਵਖਾਣਿ ॥ ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ॥ ਜਿਵ ਫੁਰਮਾਏ ਤਿਵ ਤਿਵ ਪਾਹਿ ॥ ਜੇਤਾ ਕੀਤਾ ਤੇਤਾ ਨਾਉ ॥ ਵਿਣੁ ਨਾਵੈ ਨਾਹੀ ਕੋ ਥਾਉ ॥ ਕੁਦਰਤਿ ਕਵਣ ਕਹਾ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥ ਜੋ ਤੁਧੁ ਭਾਵੈ ਸਾਈ ਭਲੀ ਕਾਰ॥
ਤੂ ਸਦਾ ਸਲਾਮਤਿ ਨਿਰੰਕਾਰ ॥੧੯॥"

(ਅਨਗਿਣਤ ਗ੍ਰਹਿ, ਅਤੇ ਉਹਨਾਂ ਤੇ ਅਨਗਿਣਤ ਨਾਂਵਾਂ ਵਾਲੇ ਜੀਵ ਆਪਣੇ ਆਪਣੇ ਠਿਕਾਣਿਆਂ ਤੇ ਹਨ, ਅਤੇ ਅਨੇਕਾਂ ਹੀ ਗ੍ਰਹਿ ਮੰਡਲ ਹਨ ਮਗਰ 'ਅਸੰਖ' ਅਖਰ ਕਹਿਆ ਤੇ ਜ਼ਰੂਰ ਹੈ ਪਰ ਇਹ ਕਹਿਕੇ ਆਪਣੇ ਸਿਰ ਇਕ ਭਾਰ ਉਠਾ ਲਇਆ ਹੈ, ਪਰ ਕਹੇ ਬਿਨਾ ਹੋਰ ਚਾਰਾ ਭੀ ਨਹੀ ਹੈ ਕਿਉਂਕਿ ਅਖਰਾਂ ਨਾਲ ਹੀ ਉਸਦਾ ਨਾਮ ਜਪਿਆ ਜਾ ਸਕਦਾ ਹੈ ਅਤੇ ਉਸਦੀ ਸਿਫਤੋ-ਸਲਾਹ ਕੀਤੀ ਜਾ ਸਕਦੀ ਹੈ। ਅਖਰਾਂ ਨਾਲ ਹੀ ਗਿਆਨ ਹਾਸਲ ਹੋ ਸਕਦਾ ਹੈ ਅਤੇ ਉਸਦੇ ਗੁਣ ਗਾਉਣ ਦਾ ਵਸੀਲਾ ਬਣਦਾ ਹੈ। ਅਖਰਾਂ ਨਾਲ ਬੋਲਣ ਦੀ ਭਾਸ਼ਾ ਬਣਦੀ ਹੈ ਜਿਸ ਨਾਲ ਇਨਸਾਨੀ ਰਿਸ਼ਤੇ ਨਾਤੇ ਜੁੜਦੇ ਹਨ। ਪਰ ਫਿਰ ਵੀ ਅਖਰਾਂ ਦੀ ਪਕੜ ਵਿਚ ਨਹੀਂ ਆਂਉਦਾ ਭਾਂਵੇ ਇਹ ਵੀ ਉਸੇ ਦੀ ਹੀ ਬਖਸ਼ੀ ਹੋਈ ਸ਼ਕਤੀ ਹੈ। ਇਹ ਸਭ ਉਸਦਾ ਹੀ ਹੁਕਮ ਹੈ ਅਤੇ ਉਸਦੇ ਹੁਕਮ ਮੁਤਾਬਿਕ ਹੀ ਸਭ ਕੁਝ ਹੁੰਦਾ ਹੈ। ਇਹ ਜਿਤਨੀ ਵੀ ਕਾਇਨਾਤ ਹੈ ਉਸਦੇ ਨਾਮ ਦੀ ਤਰਾਂ ਹੀ ਆਪਾਰ ਹੈ ਅਤੇ ਉਸਦੇ ਬਿਨਾ ਹੋਰ ਕੁਝ ਵੀ ਨਹੀਂ ਹੈ। ਇਸੇ ਕਰਕੇ ਤੇਰੀ ਕੁਦਰਤ ਦੀ ਵਿਚਾਰ ਕੀਤੀ ਹੀ ਨਹੀਂ ਜਾ ਸਕਦੀ ਕਿਉਕਿ ਤੇਰੀ ਕੁਦਰਤ ਵੀ ਤੇਰੀ ਤਰਾਂ ਹੀ ਬੇਅੰਤ ਹੈ। ਤੇਰੇ ਤੋਂ ਤਾਂ ਇਕ ਵਾਰ ਵੀ ਕੁਰਬਾਨ ਨਹੀ ਹੋਇਆ ਜਾ ਸਕਦਾ। ਤੂੰ ਹੀ ਸਦਾ ਰਹਿਣ ਵਾਲਾ ਹੈ ਅਤੇ ਜੋ ਵੀ ਤੈਨੂੰ ਚੰਗਾ ਲਗਦਾ ਹੈ ਉਹੀ ਕੰਮ ਸਹੀ ਹੈ।)

"ਅਸੰਖ ਨਾਵ ਅਸੰਖ ਥਾਵ ॥ ਅਗੰਮ ਅਗੰਮ ਅਸੰਖ ਲੋਅ ॥
ਅਸੰਖ ਕਹਹਿ ਸਿਰਿ ਭਾਰੁ ਹੋਇ ॥"

ਅਨਗਿਣਤ ਗ੍ਰਹਿ, ਅਤੇ ਉਹਨਾਂ ਤੇ ਅਨਗਿਣਤ ਨਾਂਵਾਂ ਵਾਲੇ ਜੀਵ ਆਪਣੇ ਆਪਣੇ ਠਿਕਾਣਿਆਂ ਤੇ ਹਨ, ਅਤੇ ਅਨੇਕਾਂ ਹੀ ਗ੍ਰਹਿ ਮੰਡਲ ਹਨ ਮਗਰ 'ਅਸੰਖ' ਕਹਿਆ ਤੇ ਜ਼ਰੂਰ ਹੈ ਪਰ ਇਹ ਕਹਿਕੇ ਆਪਣੇ ਸਿਰ ਤੇ ਇਕ ਗੁਨਾਹ ਲੈ ਲਇਆ ਹੈ, ਆਪਣੇ ਸਿਰ ਇਕ ਭਾਰ ਉਠਾ ਲਇਆ ਹੈ, ਮੁਸੀਬਤ ਉਠਾ ਲੈ ਲਈ ਹੈ ਕਿਉਂਕਿ 'ਅਸੰਖ' ਕਹਿਣਾ ਵੀ ਗ਼ਲਤ ਹੈ, ਇੰਨਫਿਨਿਟ ਕਹਿਣਾ ਵੀ ਗ਼ਲਤ ਹੈ। ਕਿਉਂਕਿ ਅਨਗਿਣਤ ਦੇ ਕੋਲ ਹੀ ਗਿਣਤੀ ਬੈਠੀ ਹੋਈ ਹੈ। ਸੋ ਗੁਰਬਾਣੀ ਭਾਸ਼ਾ ਨਾਲ ਇਕ ਤਰ੍ਹਾਂ ਦੀ ਤਸਵੀਰ ਖਿਚਣ ਦਾ ਉਪਰਾਲਾ ਕਰ ਰਹੀ ਹੈ ਤਾਂਕਿ ਸਾਨੂੰ ਕੁਝ ਚਿਤਾਵਨੀ (idea) ਹੋ ਜਾਏ, ਨਹੀਂ ਤਾਂ ਕੁਝ ਬਿਆਨ ਕੀਤਾ ਨਹੀਂ ਜਾ ਸਕਦਾ, ਸਮਝਾਇਆ ਨਹੀਂ ਜਾ ਸਕਦਾ। ਇਸੇ ਕਰਕੇ ਜਿਥੇ ਵੀ ਸ਼ਬਦ ਦੇ ਵਿਚ ਕਹਿਆ ਗਇਆ ਹੈ ਕਿ ਨਾਮ ਜਪੁ, ਭਗਤੀ ਕਰ, ਉਸੇ ਵੇਲੇ ਨਾਲ ਯਾਦ ਦਿਲਾਇਆ ਗਇਆ ਹੈ ਕਿ ਕਿਤੇ ਭੁਲੇਖਾ ਨਾ ਪਾ ਲਈਂ ਕਿ ਮੈਂ ਕਰ ਰਹਿਆ ਹਾਂ। ਉਹ ਜਦੋਂ ਵੀ ਆਏਗਾ ਆਪਣੇ ਪ੍ਰਸਾਦਿ ਕਰ ਕੇ ਆਏਗਾ ਤੂੰ ਸਿਰਫ ਆਪਣਾ ਤਨ ਮਨ ਦਾ ਬਰਤਨ ਸਾਫ ਕਰ ਲੈ। ਇਹ ਉਹਦੀ ਮਰਜ਼ੀ ਹੈ ਕਿ ਤੇਰਾ ਬਰਤਨ ਉਹ ਭਰੇ ਕਿ ਖਾਲੀ ਰਹਿਣ ਦੇਵੇ। ਸੁਆਣੀ ਆਪਣੀ ਰਸੋਈ ਨੂੰ ਸਾਫ ਕਰ ਲਵੇ, ਇਹ ਜ਼ਰੂਰੀ ਨਹੀਂ ਕਿ ਪ੍ਰਾਹੁਣਾ ਘਰ ਆਵੇਗਾ ਹੀ। ਗੁਰਬਾਣੀ ਕਹਿੰਦੀ ਹੈ ਕਿ ਹੇ ਗੁਰਸਿਖ ਪ੍ਰਮਾਤਮਾ ਆਵੇ ਨਾ ਆਵੇ, ਗੁਰੂ ਆਵੇ ਨਾ ਆਵੇ, ਤੂੰ ਆਪਣਾ ਘਰ ਤੇ ਸਾਫ ਕਰ ਤਾਂ ਕਿ ਜਦੋਂ ਉਹ ਆ ਜਾਵੇ ਤਾਂ ਅੰਦਰ ਬਿਠਾਉਣ ਦੀ ਤੇਰੇ ਕੋਲ ਜਗ੍ਹਾ ਹੋਵੇ। ਨਾਮ ਜਪਣਾ ਸਿਰਫ ਘਰ ਨੂੰ ਸਾਫ ਕਰਨਾ ਹੈ, ਪ੍ਰਮਾਤਮਾ ਨੂੰ ਪਾਣਾ ਨਹੀਂ ਹੈ। ਗੁਰਬਾਣੀ ਨੇ ਕਹਿਆ ਕਿ ਪ੍ਰਮਾਤਮਾ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ ਪਰ ਇਕ ਹੋਰ ਵੀ ਮਜਬੂਰੀ ਹੈ, ਉਹ ਅਗਲੀਆਂ ਤੁਕਾਂ ਵਿਚ ਦਸਦੇ ਹਨ:

"ਅਖਰੀ ਨਾਮੁ ਅਖਰੀ ਸਾਲਾਹ ॥ ਅਖਰੀ ਗਿਆਨੁ ਗੀਤ ਗੁਣ ਗਾਹ ॥ ਅਖਰੀ ਲਿਖਣੁ ਬੋਲਣੁ ਬਾਣਿ ॥ ਅਖਰਾ ਸਿਰਿ ਸੰਜੋਗੁ ਵਖਾਣਿ ॥"

ਅਖਰਾਂ ਨਾਲ ਹੀ ਉਸਦੇ ਨਾਮ ਦਾ ਜਾਪ ਹੋ ਸਕਦਾ ਹੈ, ਅਖਰਾਂ ਨਾਲ ਹੀ ਉਸਦੀ ਸਿਫਤੋ ਸਾਲਾਹ ਕੀਤੀ ਜਾ ਸਕਦੀ ਹੈ ਅਖਰਾਂ ਨਾਲ ਹੀ ਗਿਆਨ ਹਾਸਲ ਕੀਤਾ ਜਾਂਦਾ ਹੈ ਅਤੇ ਉਸਦੇ ਗੁਣ ਗਾਏ ਜਾ ਸਕਦੇ ਹਨ, ਅਖਰਾਂ ਨਾਲ ਹੀ ਬਾਣੀ ਲਿਖੀ ਜਾਂ ਬੋਲੀ ਜਾ ਸਕਦੀ ਹੈ, ਅਤੇ ਅਖਰਾਂ ਨਾਲ ਹੀ ਪ੍ਰਮਾਤਮਾਂ ਵਲੋਂ ਬਣਾਏ ਹੋਏ ਖੇਲ੍ਹ ਦੀ ਵਿਆਖਿਆ ਕੀਤੀ ਜਾ ਸਕਦੀ ਹੈ। ਮਜਬੂਰੀ ਇਹ ਹੈ ਕਿ ਅਖਰ ਵਰਤੇ ਤੋਂ ਬਿਨਾਂ ਇਨਸਾਨ ਨਾਲ ਕੋਈ ਸਬੰਧ ਹੀ ਨਹੀਂ ਜੁੜਦਾ, ਉਸ ਨਾਲ ਕੋਈ ਗਲ ਬਾਤ ਹੀ ਨਹੀਂ ਹੋ ਸਕਦੀ। ਸਾਰੇ ਅਖਰ ਇਨਸਾਨ ਨੇ ਖ਼ੁਦ ਹੀ ਬਣਾਏ ਹਨ। ਏਸੇ ਕਰਕੇ ਝਗੜਾ ਪੈ ਗਿਆ, ਕਿਸੇ ਨੇ ਕਹਿ ਦਿਤਾ ਓਮ ਬੜਾ ਵਧੀਆ ਹੈ, ਕੋਈ ਕਹਿੰਦਾ ਵਾਹਿਗੁਰੂ ਬਹੁਤ ਵਧੀਆ ਹੈ, ਕੋਈ ਕਹਿੰਦਾ ਸਤਿਨਾਮ ਬੜਾ ਵਧੀਆ ਹੈ, ਕੋਈ ਕਹਿੰਦਾ ਰਾਮ ਬੜਾ ਵਧੀਆ ਹੈ, ਕੋਈ ਕਹਿੰਦਾ ਗੋਬਿੰਦ ਬੜਾ ਵਧੀਆ ਹੈ। ਜਿੰਨੀਆਂ ਭਾਸ਼ਾਵਾਂ ਬਣੀਆਂ ਉਤਨੇ ਤਰ੍ਹਾਂ ਦੇ ਅਖਰ ਬਣ ਗਏ ਪਰ ਅਖਰ ਸਿਰਫ ਇਸ਼ਾਰਾ ਹੀ ਕਰ ਸਕਦੇ ਹਨ, ਅਸਲੀਅਤ ਬਿਆਨ ਨਹੀਂ ਕਰ ਸਕਦੇ। ਇਹ ਸ਼ਬਦ 'ਅਖਰ' ਸੰਸਕ੍ਰਿਤ ਵਿਚੋਂ ਆਇਆ ਹੈ। ਇਸਦਾ ਮੂਲ ਹੈ ਅ+ਕਸ਼ਰ, 'ਕਸ਼ਰ' ਦਾ ਮਤਲਬ ਹੁੰਦਾ ਹੈ ਖੁਰ ਜਾਣਾ ਅਤੇ ਅਕਸ਼ਰ ਤੋਂ ਭਾਵ ਹੈ ਜਿਹੜਾ ਖੁਰੇ ਨਾ, ਜਿਹੜਾ ਨਾਸ਼ ਨਾ ਹੋਵੇ। ਅਖਰ ਉਹਦੇ ਲਈ ਵਰਤਿਆ ਜਾ ਰਿਹਾ ਹੈ ਜਿਹੜਾ ਨਾਸ਼ਵਾਨ ਨਹੀਂ ਹੈ ਪਰ ਜਿਹੜਾ ਅਖਰ ਹੈ ਉਹ ਖ਼ੁਦ ਨਾਸ਼ਵਾਨ ਹੈ, ਜਿਹਦੇ ਲਈ ਵਰਤਿਆ ਜਾ ਰਿਹਾ ਉਹ ਨਾਸ਼ਵਾਨ ਨਹੀਂ ਹੈ। ਤਾਂ ਹੀ ਇਹ ਭਾਸ਼ਾ ਦੀ ਮਜਬੂਰੀ ਬਣ ਗਈ। ਗੁਰਬਾਣੀ ਦਾ ਫੁਰਮਾਨ ਹੈ:

"ਬਾਵਨ ਅਛਰ ਲੋਕ ਤ੍ਰੈ ਸਭੁ ਕਛੁ ਇਨ ਹੀ ਮਾਹਿ ॥ ਏ ਅਖਰ ਖਿਰਿ ਜਾਹਿਗੇ ਓਇ ਅਖਰ ਇਨ ਮਹਿ ਨਾਹਿ ॥" (ਪੰਨਾ ੩੪●)

ਬ੍ਰਹਮ ਗਿਆਨੀ ਇਹ ਜਾਣਦਾ ਹੋਇਆ ਕਿ ਉਹਨੂੰ ਇਹ ਗ਼ਲਤੀ ਕਰਨੀ ਪੈ ਰਹੀ ਹੈ ਆਪਣੇ ਸਿਰ ਤੇ ਭਾਰ ਉਠਾਂਦਾ ਹੈ। ਗੁਰਬਾਣੀ ਵਿਚ ਇਸਦਾ ਹਵਾਲਾ ਇੰਜ ਦਿਤਾ ਹੈ:

"ਕਬੀਰ ਅਵਰਹ ਕਉ ਉਪਦੇਸਤੇ ਮੁਖ ਮੈ ਪਰਿ ਹੈ ਰੇਤੁ ॥
ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ ॥" (ਪੰਨਾ ੧੩੬੯)

ਦੁਨੀਆਂ ਨੂੰ ਉਪਦੇਸ਼ ਹੈ ਕਿ ਪ੍ਰਮਾਤਮਾ ਹੈ, ਪ੍ਰਮਾਤਮਾ ਪਾਇਆ ਜਾ ਸਕਦਾ ਹੈ, ਇਸ ਲਈ ਉਸ ਮਾਰਗ ਤੇ ਚਲੋ। ਹਾਲਾਂਕਿ ਇਹ ਗਲ ਬਿਲਕੁਲ ਗ਼ਲਤ ਹੈ, ਕਿਉਂਕਿ ਮਾਰਗ ਉਤੇ ਚਲਣਾ ਪ੍ਰਮਾਤਮਾ ਨੂੰ ਪਾਣਾ ਨਹੀਂ ਹੈ। ਚਲਣਾ ਸਿਰਫ ਇਸ ਤਰ੍ਹਾਂ ਹੈ ਜਿਸ ਤਰ੍ਹਾਂ ਕਿ ਕੋਈ ਸਵਾਣੀ ਆਪਣੀ ਰਸੋਈ ਸਾਫ ਕਰਕੇ ਪ੍ਰਾਹੁਣੇ ਦਾ ਇੰਤਜ਼ਾਰ ਕਰ ਰਹੀ ਹੈ। ਉਸ ਅਵਸਥਾ ਤੇ ਅਵਾਜ਼ ਉਠਦੀ ਹੈ:

"ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥ ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥ ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ ॥੧॥" (ਪੰਨਾ ੯੬)

"ਮਾਈ ਮੋਰੋ ਪ੍ਰੀਤਮੁ ਰਾਮੁ ਬਤਾਵਹੁ ਰੀ ਮਾਈ ॥ ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ਜੈਸੇ ਕਰਹਲੁ ਬੇਲਿ ਰੀਝਾਈ ॥੧॥" (ਪੰਨਾ ੩੬੯)

ਅਸੀਂ ਰੋਟੀ ਤੋਂ ਬਿਨਾਂ ਨਹੀਂ ਰਹਿ ਸਕਦੇ, ਬਚੇ ਬਿਨਾਂ, ਪਤਨੀ ਬਿਨਾਂ, ਪਤੀ ਬਿਨਾਂ, ਆਦਿ ਨਹੀਂ ਰਹਿ ਸਕਦੇ, ਪਰ ਇਹ ਕਦੀ ਵੀ ਨਹੀਂ ਹੋਇਆ ਕਿ ਅਸੀਂ ਹਰਿ ਬਿਨਾਂ ਨਹੀਂ ਰਹਿ ਸਕਦੇ। ਇਹ ਅਵਾਜ਼ ਉਦੋਂ ਨਿਕਲਦੀ ਹੈ ਜਦੋਂ ਘਰ ਗ੍ਰਹਿਸਥੀ ਵਾਲਾ ਜਗਿਆਸੂ ਇਤਨਾ ਭਾਂਡਾ ਸਾਫ ਕਰ ਚੁਕਾ ਹੋਵੇ ਕਿ ਆਪ ਮੁਹਾਰੇ ਇਹ ਆਵਾਜ਼ ਉਠੇ:

"ਦੂਧੁ ਪੀਉ ਗੋਬਿੰਦੇ ਰਾਇ ॥ ਦੂਧੁ ਪੀਉ ਮੇਰੋ ਮਨੁ ਪਤੀਆਇ ॥ ਨਾਹੀ ਤ ਘਰ ਕੋ ਬਾਪੁ ਰਿਸਾਇ ॥੧॥ ਰਹਾਉ ॥ ਸੋੁਇਨ ਕਟੋਰੀ ਅੰਮ੍ਰਿਤ ਭਰੀ ॥ ਲੈ ਨਾਮੈ ਹਰਿ ਆਗੈ ਧਰੀ ॥੨॥ ਏਕੁ ਭਗਤੁ ਮੇਰੇ ਹਿਰਦੇ ਬਸੈ ॥ ਨਾਮੇ ਦੇਖਿ ਨਰਾਇਨੁ ਹਸੈ ॥੩॥ ਦੂਧੁ ਪੀਆਇ ਭਗਤੁ ਘਰਿ ਗਇਆ ॥ ਨਾਮੇ ਹਰਿ ਕਾ ਦਰਸਨੁ ਭਇਆ ॥੪॥" (ਪੰਨਾ ੧੧੬੩)

ਉਹ ਦੁਧ ਕਿਸੇ ਗਾਂ ਦਾ ਨਹੀਂ ਹੈ। ਇਥੇ ਦੁਧ ਪਵਿਤਰਤਾ ਦੀ ਨਿਸ਼ਾਨੀ ਹੈ, ਭਾਂਡਾ ਇਤਨਾ ਸਾਫ ਹੋ ਚੁਕਾ ਹੈ ਕਿ ਸਵਾਏ ਭਗਤੀ ਦੇ ਹੋਰ ਕੁਝ ਬਚਿਆ ਨਹੀਂ, ਇਤਨੀ ਪਵਿਤਰਤਾ ਹੋ ਚੁਕੀ ਹੈ, ਕੋਈ ਹੋਰ ਵਿਚਾਰ ਨਹੀਂ ਬਚਿਆ, ਅਤੇ ਹੁਣ ਤੇਰੀ ਕਿਰਪਾ ਦੇ ਪ੍ਰਸਾਦਿ ਦੀ ਤਾਂਘ ਹੈ। ਜਿਨਾਂ ਚਿਰ ਤੂੰ ਕਬੂਲ ਨਾ ਕਰ ਲਏਂ, ਤੂੰ ਪ੍ਰਵਾਨ ਨਾ ਕਰ ਲਏਂ, ਉਤਨਾ ਚਿਰ ਪਤਾ ਹੀ ਨਹੀਂ ਲਗਦਾ ਕਿ ਭਗਤੀ ਪੂਰੀ ਹੋ ਚੁਕੀ ਹੈ। ਸਿਰਫ ਤੂੰ ਹੀ ਦਸ ਸਕਦਾ ਹੈ ਕਿ ਭਾਂਡਾ ਸਾਫ ਹੋਇਆ ਕਿ ਨਹੀਂ ਜਿਸਦੇ ਵਿਚ ਦੁਧ ਪਾਇਆ ਜਾ ਸਕਦਾ ਹੈ। ਗੁਰਬਾਣੀਂ ਅਖਰਾਂ ਦੇ ਆਸਰੇ ਨਾਲ ਸਾਨੂੰ ਸਿਧਾ ਪਰਮ ਧਾਮ ਵਲ ਲੈ ਜਾ ਰਹੀ ਹੈ।

"ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ॥
ਜਿਵ ਫੁਰਮਾਏ ਤਿਵ ਤਿਵ ਪਾਹਿ ॥"

ਪਰ ਇਹ ਅਖਰ ਜਿਸਦੇ ਲਈ ਲਿਖੇ ਜਾ ਰਹੇ ਹਨ ਉਹਦੇ ਤੇ ਬਿਲਕੁਲ ਨਹੀਂ ਲਗਦੇ। ਜਿਨਾਂ ਧਰਮਾਂ ਨੇ ਪ੍ਰਮਾਤਮਾ ਨੂੰ ਇਕ ਜਜ ਦੀ ਤਰ੍ਹਾਂ ਮੰਨਿਆਂ ਹੈ ਕਿ ਉਹ ਇਨਾਮ ਦਿੰਦਾ ਹੈ, ਖੁਸ਼ੀਆਂ ਦਿੰਦਾ ਹੈ, ਸਜ਼ਾ ਦਿੰਦਾ ਹੈ, ਗ਼ਮ ਦਿੰਦਾ ਹੈ, ਉਹ ਸਾਰੇ ਉਲਝਣ ਵਿਚ ਫਸੇ ਹੋਏ ਹਨ। ਗੁਰਬਾਣੀ ਨੇ ਕਹਿਆ ਉਹ ਖ਼ੁਦ ਨਿਰਲੇਪ ਹੈ। ਭਾਸ਼ਾ ਦਾ ਕੋਈ ਸ਼ਬਦ ਉਸ ਨਾਲ ਨਹੀਂ ਲਗਾਇਆ ਜਾ ਸਕਦਾ। ਇਹ ਵੀ ਉਸ ਦਾ ਹੀ ਹੁਕਮ ਹੈ, ਅਤੇ ਸਭ ਕੁਝ ਉਸਦੀ ਰਜ਼ਾ ਕਰਕੇ ਹੀ ਪ੍ਰਾਪਤ ਹੁੰਦਾ ਹੈ ਸਾਨੂੰ ਉਸ ਭੇਦ ਦੀ ਪਹਿਚਾਣ ਹੋਣੀ ਚਾਹੀਦੀ ਹੈ।

"ਜੇਤਾ ਕੀਤਾ ਤੇਤਾ ਨਾਉ ॥ ਵਿਣੁ ਨਾਵੈ ਨਾਹੀ ਕੋ ਥਾਉ ॥"

ਇਹ ਗਲ ਸਮਝਣ ਜੋਗ ਹੈ ਕਿ ਮੇਰਾ ਨਾਮ ਮੇਰੇ ਮਾਂ ਬਾਪ ਨੇ ਦਇਆ ਸਿੰਘ ਰਖਿਆ ਹੋ ਸਕਦਾ ਹੈ ਪਰ ਮੇਰੇ ਲਾਗੇ ਕਿਸੇ ਦਾ ਬਚਾ ਵਿਲਕ ਕੇ ਮਰ ਜਾਏ ਤੇ ਮੈਂ ਉਹਨੂੰ ਚੁਕਾ ਹੀ ਨਾਂ। ਇਹ ਮੇਰੀ ਫਿਤਰਿਤ ਹੋ ਸਕਦੀ ਹੈ। ਇਸਤੋਂ ਜ਼ਾਹਿਰ ਹੁੰਦਾ ਹੈ ਕਿ ਮੇਰਾ ਕਰਮ ਮੇਰੇ ਨਾਮ ਨਾਲ ਸੰਬੰਧ ਨਹੀਂ ਰਖਦਾ। ਮੇਰਾ ਨਾਮ ਸ਼ੇਰ ਸਿੰਘ ਹੋ ਸਕਦਾ ਹੈ ਪਰ ਘਰ ਵਿਚ ਰਾਤ ਨੂੰ ਖੜਾਕ ਹੋਇਆ ਹੈ ਅਤੇ ਡਰ ਦੇ ਮਾਰੇ ਬਿਸਤਰ ਤੋਂ ਉਠਣ ਦੀ ਹਿੰਮਤ ਹੀ ਨਹੀਂ ਕੀਤੀ। ਇਨਸਾਨਾਂ ਲਈ ਇਹ ਮੁਮਕਿਨ ਹੋ ਸਕਦਾ ਹੈ, ਪਰ ਪ੍ਰਮਾਤਮਾ ਦਾ ਉਹੀ ਨਾਮ ਹੈ ਜਿਸ ਤਰ੍ਹਾਂ ਦਾ ਉਸ ਦਾ ਕਰਮ ਹੈ। ਇਸੇ ਕਰਕੇ ਉਹਦੇ ਇਤਨੇ ਨਾਮ ਬਣ ਗਏ ਹਨ। ਉਸਦੇ ਸਾਰੇ ਨਾਮ ਰਚਨਾ ਵਿਚੋਂ ਆਏ ਹਨ। ਕਿਉਂਕਿ ਨਾਮ ਤੇ ਰਚਨਾ ਇਕ ਹੈ ਅਤੇ ਰਚਨਾ ਸਾਰੇ ਪਾਸੇ ਹੈ ਸੋ ਜਿਥੇ ਵੀ ਰਚਨਾ ਹੈ ਉਥੇ ਹੀ ਉਹਦਾ ਨਾਮ ਹੈ। ਉਸਦੇ ਨਾਮ ਬਗ਼ੈਰ ਸਾਰੀ ਕਾਇਨਾਤ ਵਿਚ ਇਕ ਵੀ ਕੋਨਾ ਨਹੀਂ ਹੈ। ਉਹ ਸਰਬਵਿਆਪੀ ਹੈ, ਉਸਦਾ ਨਾਮ ਵੀ ਸਰਬਵਿਆਪੀ ਹੈ।

"ਕੁਦਰਤਿ ਕਵਣ ਕਹਾ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥ ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥੧੯॥"

ਇਸ ਕਰਕੇ ਉਸਦੀ ਕੁਦਰਤ ਦੀ ਵਿਚਾਰ ਹੋ ਹੀ ਨਹੀਂ ਸਕਦੀ। ਕੁਦਰਤ ਦੇ ਗਿਆਨ ਨੂੰ ਘੋਟਣ ਦੀ ਕੋਈ ਲੋੜ ਨਹੀਂ। ਇਹ ਗਿਆਨ ਤਾਂ ਸਗੋਂ ਹੋਰ ਪੈਰਾਂ ਦੀ ਬੇੜੀ ਬਣ ਜਾਏਗਾ। ਭੋਲਿਆ ਛੋੜ ਇਨ੍ਹਾਂ ਗਲਾਂ ਨੂੰ, ਇਸ ਅਵਸਥਾ ਵਿਚ ਆ ਜਿਥੇ ਇਹ ਕਹਿ ਸਕੇਂ ਕਿ ਜੋ ਤੇਰੀ ਮਰਜ਼ੀ ਹੈ, ਉਹੀ ਮੈਨੂੰ ਚੰਗਾ ਲਗਦਾ ਹੈ। ਮੈ ਨਾਸ਼ਵਾਨ ਤੇਰੇ ਤੇ ਕੁਰਬਾਨ ਵੀ ਨਹੀਂ ਹੋ ਸਕਦਾ ਕਿਉਂਕਿ ਤੂੰ ਸਦਾ ਸਦਾ ਲਈ ਕਾਇਮ ਹੈਂ। ਜਪੁ ਬਾਣੀ ਨੇ ਯਾਤਰਾ ਸ਼ੁਰੂ ਕੀਤੀ ਸੀ, "ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥" ਉਸ ਬੁਝਾਰਤ ਨੂੰ ਹਲ ਕਰਨ ਲਈ ਵਾਰ-ਵਾਰ ਸਿਖ ਨੂੰ ਸਾਵਧਾਨ ਕੀਤਾ ਜਾ ਰਿਹਾ ਹੈ, ਉਹਦੇ ਹੁਕਮ ਵਿਚ ਆ ਜਾ, ਤੂੰ ਹਮੇਸ਼ਾ ਸਵਾਲ ਹੀ ਕਰਦਾ ਰਹਿਨਾਂ ਹੈਂ ਇਹ, ਕਿਉਂ, ਇਹ ਕਿਉਂ, ਤੇਰੇ ਮੂੰਹੋਂ ਇਹ ਨਿਕਲਦਾ ਹੀ ਨਹੀ:

ਜੋ ਤੁਧੁ ਭਾਵੈ ਸਾਈ ਭਲੀ ਕਾਰ ॥
ਤੂ ਸਦਾ ਸਲਾਮਤਿ ਨਿਰੰਕਾਰ ॥੧੯॥"

ਭਰੀਐ ਹਥੁ ਪੈਰੁ ਤਨੁ ਦੇਹ ॥ ਪਾਣੀ ਧੋਤੈ ਉਤਰਸੁ ਖੇਹ ॥ ਮੂਤ ਪਲੀਤੀ ਕਪੜੁ ਹੋਇ ॥ ਦੇ ਸਾਬੂਣੁ ਲਈਐ ਓਹੁ ਧੋਇ ॥ ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥ ਪੁੰਨੀ ਪਾਪੀ ਆਖਣੁ ਨਾਹਿ ॥ ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥ ਆਪੇ ਬੀਜਿ ਆਪੇ ਹੀ ਖਾਹੁ ॥ ਨਾਨਕ ਹੁਕਮੀ ਆਵਹੁ ਜਾਹੁ ॥੨●॥

(ਜਦ ਸਰੀਰ ਮਿਟੀ ਨਾਲ ਗੰਦਾ ਹੋ ਜਾਂਦਾ ਹੈ ਤਾਂ ਪਾਣੀ ਨਾਲ ਧੋਤਿਆਂ ਉਸਦੀ ਮਿਟੀ ਉਤਾਰੀ ਜਾਂਦੀ ਹੈ। ਜਦ ਗੰਦਗੀ ਨਾਲ ਕੋਈ ਕਪੜਾ ਗੰਦਾ ਹੋ ਜਾਂਦਾ ਹੈ ਤਾਂ ਸਾਬਣ ਲਗਾਕੇ ਉਸਨੂੰ ਧੋ ਲਇਆ ਜਾਂਦਾ ਹੈ। ਪਰ ਜਦ ਇਨਸਾਨ ਦੀ ਮਤ ਪਾਪਾਂ ਨਾਲ ਭਰ ਜਾਏ ਤਾਂ ਉਹ ਕੇਵਲ ਨਾਮ ਰੂਪੀ ਰੰਗ ਦੇ ਨਾਲ ਹੀ ਧੋਤੀ ਜਾ ਸਕਦੀ ਹੈ। ਪਾਪ ਪੁੰਨ ਕਿਸੇ ਜੀਵ ਦੇ ਕਹਿਣ ਕਰਕੇ ਹੀ ਨਹੀਂ ਹੋ ਜਾਂਦਾ। ਇਹ ਤਾਂ ਉਸਦਾ ਬਣਾਇਆ ਹੋਇਆ ਨਿਯਮ ਹੈ ਕਿ ਜਿਸਤਰਾਂ ਦੇ ਕਰਮਾ ਦੀ ਚੋਣ ਕੋਈ ਜੀਵ ਕਰਦਾ ਹੈ ਉਸੇ ਮੁਤਾਬਿਕ ਹੀ ਉਸਨੂੰ ਫਲ ਮਿਲਦਾ ਹੈ। ਜਿਸ ਤਰਾਂ ਦਾ ਬੀਜ ਹੈ, ਉਸੇ ਤਰਾਂ ਦਾ ਫਲ ਹੈ, ਇਹ ਸਭ ਉਸਦੇ ਹੁਕਮ ਦੀ ਖੇਡ ਹੈ ਅਤੇ ਸਭ ਆਵਣ ਜਾਣ ਉਸਦੇ ਹੁਕਮ ਵਿਚ ਹੈ।)

ਸਭ ਤੋਂ ਪਹਿਲਾਂ ਇਹ ਵਿਚਾਰ ਕਰਕੇ ਸਮਝਣਾ ਹੈ ਕਿ ਏਸ ਅੰਕ ਦਾ, ਪਿਛਲੇ ਅੰਕ ਨਾਲ ਕੀ ਸਬੰਧ ਹੈ। ਹੁਣੇ ਕਹਿ ਰਹੇ ਸੀ ''ਅਖਰੀ ਨਾਮੁ ਅਖਰੀ ਸਾਲਾਹ' ਗਲ ਤਾਂ ਅਖਰਾਂ ਦੀ ਕਰ ਰਹੇ ਸੀ ਤੇ ਇਥੇ ਨਹਾਉਣ ਧੋਣ ਦੀ ਗਲ ਕਿਵੇਂ ਸ਼ੁਰੂ ਹੋ ਗਈ। ਦੇਖੋ ਬਾਣੀ ਦੇ ਕੀ-ਕੀ ਭੇਦ ਹਨ। ਉਪਰਲੀ ਨਿਗਾਹ ਨਾਲ ਦੇਖਿਆਂ ਤਾਂ ਇਵੇਂ ਲਗਦਾ ਹੈ ਜਿਵੇਂ ਬਿਲਕੁਲ ਹਵਾ ਵਿਚੋਂ ਗਲ ਪਕੜ ਲਈ ਹੈ। ਪਿਛਲੇ ਅੰਕ ਵਿਚ ਉਸ ਅਕਾਲ ਪੁਰਖ ਦੀ ਬਾਣੀ ਤੋਂ ਇਕ ਸੁਨੇਹਾ ਮਿਲਿਆ ਕਿ ਅਸੰਖ ਅਖਰ ਸੁਣਕੇ ਗੁਰਸਿਖ ਇਸ ਨੂੰ ਕਿਤੇ ਪਕੜ ਕੇ ਹੀ ਨਾ ਬੈਠ ਜਾਏ, ਇਸ ਅਖਰ ਦੇ ਕਹਿਣ ਨਾਲ ਵੀ ਸਿਰ ਤੇ ਬੜਾ ਭਾਰ ਹੈ ਕਿਉਂਕਿ ਇਹ ਗਲ ਪੂਰੀ ਨਹੀਂ ਹੈ, ਅਧੂਰੀ ਹੈ। ਪਰ ਇਨਸਾਨ ਦੀ ਭਾਸ਼ਾ ਦੀ ਮਜਬੂਰੀ ਹੈ, ਉਹਨੂੰ ਹਮੇਸ਼ਾ ਅਖਰਾਂ ਦਾ ਆਸਰਾ ਲੈਣਾ ਪੈਂਦਾ ਹੈ, ਸੋ ਗੁਰਬਾਣੀ ਨੇ ਸਮਝਾਇਆ ਕਿ ਨਾਮੁ ਦੇ ਅਖਰ ਨੂੰ ਪਕੜ, ਜਿੰਨਾ ਚਿਰ ਉਸ ਦਾ ਭੇਦ ਨਹੀਂ ਸਮਝ ਸਕੇਂਗਾ ਉਨ੍ਹਾਂ ਚਿਰ ਉਸ ਦੀ ਕਮਾਈ ਨਹੀਂ ਕਰ ਸਕੇਂਗਾ। ਜੇਕਰ ਤੂੰ ਉਹ ਕਮਾਈ ਨਹੀਂ ਕਰਦਾ ਅਤੇ ਜੋ ਤੂੰ ਅਜ ਕਲ ਕਰ ਰਿਹਾ ਹੈਂ, ਜੋ ਅਜ ਪਰਮਾਤਮਾ ਤਕ ਪਹੁੰਚਣ ਦੀਆਂ ਪ੍ਰਚਲਤ ਰੀਤਾਂ ਹਨ, ਜੇ ਤੂੰ ਉਹਨਾਂ ਨੂੰ ਹੀ ਪਕੜ ਕੇ ਬੈਠ ਜਾਣਾ ਹੈ ਤਾਂ ਗਲਾਂ-ਬਾਤਾਂ ਦੇ ਨਾਲ, ਭਾਸ਼ਾ ਦੇ ਵਿਚ ਫਸੇ ਹੋਏ ਹੋਣ ਕਰਕੇ ਤੈਨੂੰ ਗੁਰਬਾਣੀ ਦਾ ਭੇਦ ਸਮਝ ਨਹੀਂ ਆਉਂਣਾ। ਹੁਣ ਯਾਦ ਕਰੋ ਕਿ ਬਾਣੀ ਨੇ ਸਾਨੂੰ ਸਾਰਿਆਂ ਤੋਂ ਪਹਿਲਾਂ ਕਿਹੜਾ ਕਰਮ ਯਾਦ ਦਿਲਾਇਆ ਸੀ। ਗੁਰਬਾਣੀ ਨੇ ਇਸ ਧਰਤੀ ਦੇ ਉੱਤੇ ਪਰਮਾਤਮਾ ਨੂੰ ਪਾਉਣ ਦਾ ਪਹਿਲਾ ਕਰਮ ਦਸਿਆ ਸੀ ''ਸੋਚੈ ਸੋਚਿ ਨਾ ਹੋਵਈ''। ਅਸੀਂ ਸੋਚਿ ਬਾਰੇ ਵਿਚਾਰ ਕੀਤੀ ਸੀ ਕਿ ਇਥੇ ਸੋਚਿ ਦਾ ਮਤਲਬ 'ਸੁਚਿਤਾ' ਜਾਂ 'ਪਵਿਤਰਤਾ' ਹੈ। ਪਰ ਲੋਕਾਂ ਨੇ ਬ੍ਰਹਮ ਗਿਆਨੀਆਂ ਦੇ ਅਖਰਾਂ ਨੂੰ ਨਾ ਸਮਝਿਆ ਅਤੇ ਤੀਰਥਾਂ ਤੇ ਇਸ਼ਨਾਨ ਕਰਨੇ ਸ਼ੁਰੂ ਕਰ ਦਿਤੇ। ਤੋ ਵਿਦਾਂਤ ਦਾ ਪਰਮਾਤਮਾ ਨੂੰ ਪਾਉਣ ਦਾ ਜਿਹੜਾ ਤਰੀਕਾ ਸੀ, ਉਹ ਸੀ ਪਾਣੀ ਜੈਸੀਆਂ ਖੂਬੀਆਂ ਆਪਣੇ ਅੰਦਰ ਪੈਦਾ ਕਰਨੀਆਂ, ਪਰ ਸ਼ਬਦਾਂ ਦੀ ਉਲਝਣ ਵਿਚ ਇਹ ਇਸ਼ਨਾਨ ਬਣਕੇ ਰਹਿ ਗਇਆ। ਇਸੇ ਤਰ੍ਹਾਂ ਜਦ ਇਨਸਾਨ ਨੂੰ ਇਹ ਸਿਖਾਉਣ ਦੀ ਕੋਸ਼ਿਸ਼ ਕੀਤੀ ਗਈ ਕਿ ਚੁਪ ਹੋ ਕੇ ਅੰਦਰ ਧਿਆਨ ਲਗਾਉ, ਉਹ ਬਾਹਰੋਂ ਹੀ ਮੋਨ ਵਰਤ ਰਖਕੇ ਬਹਿ ਗਏ। ਗਲ ਸਮਝ ਨਾ ਆਈ, ਜਿਨ੍ਹਾਂ ਨੇ ਕਿਹਾ ਸੀ ਕਿ ਚੁਪ ਹੋਣਾ, ਉਹ ਮਨ ਦੇ ਅੰਦਰ ਸ਼ੋਰ ਦੀ ਗਲ ਕਰ ਰਹੇ ਸਨ, ਵਿਚਾਰਾਂ ਦੇ ਭਟਕਣ ਦੀ ਗਲ ਕਰ ਰਹੇ ਸਨ ਤਾਂ ਉਹਨਾਂ ਨੇ ਕਹਿਆ ਸੀ ਕਿ ਅੰਦਰ ਧਿਆਨ ਕਰਨਾ ਹੈ। ਪਹਿਲਾਂ ਆਪਣੇ ਮਨ ਦੇ ਵਿਚ ਅੰਦਰ ਜਿਹੜੇ ਵਿਚਾਰ ਭਜੇ ਫਿਰਦੇ ਹਨ ਇਹਨਾਂ ਨੂੰ ਰੋਕਣ ਦਾ ਅਭਿਆਸ ਕਰਨਾ ਹੈ। ਇਸ ਤਰ੍ਹਾਂ ਦੁਨੀਆਂ ਉੱਤੇ ਭਗਤੀ ਕਰਨ ਦੇ ਪਰਚਲਤ ਚਾਰ ਤਰੀਕੇ ਦਸੇ ਸਨ। ਅਜ ਸਿਖ ਜਗਤ ਵਿਚ ਵੀ ਤੀਰਥ ਯਾਤਰਾ ਬਹੁਤ ਮਸ਼ਹੂਰ ਹੋ ਗਈ ਹੈ। ਅਸਾਂ ਗੁਰਬਾਣੀ ਵਲੋਂ ਬਿਲਕੁਲ ਹੀ ਮੁਖ ਮੋੜ ਲਇਆ ਹੈ, ਸੋਚਿਆ ਹੀ ਨਹੀਂ ਕਿ ਅਸੀਂ ਵੀ ਉਸ ਤਰ੍ਹਾਂ ਦੀ ਨਕਲ ਮਾਰਨ ਲਗ ਪਏ ਹਾਂ। ਸੋ ਗੁਰਬਾਣੀ ਨੇ ਉਸ ਗਲ ਨੂੰ ਯਾਦ ਦਿਲਾਇਆ ਕਿ ਜਿਹੜੇ ਤਰੀਕੇ ਤੈਨੂੰ ਪਹਿਲੇ ਦਸੇ ਸਨ ਜੇਕਰ ਉਹਨਾਂ ਦੀ ਹੀ ਨਕਲ ਮਾਰਨੀ ਹੈ ਤਾਂ ਬਾਣੀ ਵਿਚ ਹਰ ਕਰਮ ਦੇ ਲਈ ਇਕ ਪ੍ਰੀਖਿਆ (test) ਰਖ ਦਿਤੀ ਗਈ ਹੈ, ਉਸਨੂੰ ਨਹੀਂ ਭੁਲਣਾ। ਉਹ ਪ੍ਰੀਖਿਆ ਅਸੀਂ ਪਿਛੇ ਸੁਣ ਆਏ ਹਾਂ ਕਿ ਜਿਹੜਾ ਕੰਮ ਪਰਮਾਤਮਾ ਤਕ ਨਹੀਂ ਲੈ ਜਾ ਸਕਦਾ ਉਸ ਤੋਂ ਆਪਣੇ ਆਪ ਨੂੰ ਬਚਾਉਣ ਦੀ ਕੋਸ਼ਿਸ਼ ਕਰ ਇਹ ਗਲ ਆਪਣੇ ਆਪ ਨੂੰ ਪੁਛ ਲਿਆ ਕਰ ਕਿ ਇਹਦੇ ਨਾਲ ਉਹਦੀ ਅਗੇ ਸ਼ੋਭਾ ਹੋ ਰਹੀ ਹੈ ਕਿ ਦੁਨੀਆਂ ਵਿਚ ਸ਼ੋਭਾ ਹੋ ਰਹੀ ਹੈ, 'ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ ॥' ਤੂੰ ਆਪਣੇ ਮਨ ਨਾਲ ਵਿਚਾਰ ਤਾਂ ਕਰ ਲੈ, ਜੇ ਆਪ ਨੂੰ ਨਹੀਂ ਸਮਝ ਆਉਂਦੀ ਤਾਂ ਗੁਰੂ ਕੋਲੋਂ ਪੁਛ ਲੈ ਕਿ ਇਸ ਕਰਮ ਦੇ ਨਾਲ ਪਰਮਾਤਮਾ ਦੇ ਨੇੜੇ ਹੋ ਰਿਹਾ ਹਾਂ ਕਿ ਦੂਰ ਹੋ ਰਿਹਾ ਹਾਂ। ਇਥੋਂ ਇਹ ਅੰਕ ਆਪਣਾ ਵਿਚਾਰ ਸ਼ੁਰੂ ਕਰਦਾ ਹੈ:

''ਭਰੀਐ ਹਥੁ ਪੈਰੁ ਤਨੁ ਦੇਹ ॥ ਪਾਣੀ ਧੋਤੈ ਉਤਰਸੁ ਖੇਹ ॥''

ਅਗਰ ਹਰ ਜੀਵ ਨੇ ਉਪਰ ਦਸਿਆ ਟੈਸਟ ਵਰਤਿਆ ਹੁੰਦਾ ਤਾਂ ਤੀਰਥ ਇਸ਼ਨਾਨ ਕਦੀ ਧਰਮ ਦੇ ਨਾਲ ਨਾ ਜੁੜਦਾ ਕਿਉਂਕਿ ਸਰੀਰ ਦਾ ਨਹਾਉਣਾ ਸਿਰਫ ਇਸਦੀ ਗੰਦਗੀ ਨੂੰ ਦੂਰ ਕਰ ਸਕਦਾ ਹੈ। ਪਾਣੀ ਵਿਚ ਡੁਬਕੀ ਮਾਰਨ ਦਾ ਸੰਬੰਧ ਇਨਸਾਨ ਦੇ ਸਰੀਰ ਦੀ ਸਿਰਫ ਬਾਹਰਲੀ ਸਫਾਈ ਦੇ ਨਾਲ ਹੈ। ਸਰੀਰ ਸਾਫ ਰਹੇ ਤਾਂ ਉਸ ਨੂੰ ਰੋਗ ਘਟ ਲਗਦੇ ਹਨ, ਤੰਦਰੁਸਤ ਰਹਿੰਦਾ ਹੈ। ਜਿਸ ਵੇਲੇ ਅਸੀਂ ਆਪਣੇ ਪਿੰਡੇ ਤੇ ਪਾਣੀ ਪਾਉਂਦੇ ਹਾਂ ਤਾਂ ਜਿਹੜੇ ਉਹਦੇ ਸੂਖਮ ਸੁਰਾਖ ਹਨ ਉਹ ਖੁਲ੍ਹ ਜਾਂਦੇ ਹਨ, ਪਸੀਨਾ ਚੰਗਾ ਆਉਂਦਾ ਹੈ, ਅਤੇ ਸਰੀਰ ਤੰਦਰੁਸਤ ਰਹਿੰਦਾ ਹੈ। ਪਾਣੀ ਦਾ ਕੰਮ ਸਿਰਫ ਮਿਟੀ ਨੂੰ ਧੋ ਦੇਣਾ ਹੈ, ਕਾਲਖ ਨੂੰ ਉਤਾਰ ਦੇਣਾ ਹੈ। ਇਸ ਮਿਟੀ ਉਤਾਰਨ ਨੂੰ ਤੂੰ ਪਰਮਾਤਮਾ ਦੇ ਨਾਲ ਕਿਸ ਤਰ੍ਹਾਂ ਲਾ ਲਇਆ? ਜ਼ਾਹਿਰ ਹੈ ਕਿ ਕਿਸੇ ਨੇ ਇਹ ਕਹਿ ਦਿਤਾ ਹੈ ਕਿ ਤੀਰਥਾਂ ਦਾ ਇਸ਼ਨਾਨ ਕਰਨ ਨਾਲ ਪ੍ਰਮਾਤਮਾ ਦੀ ਪ੍ਰਾਪਤੀ ਹੋ ਸਕਦੀ ਹੈ। ਪਰ ਤੀਰਥਾਂ ਤੇ ਇਸ਼ਨਾਨ ਕਰਨ ਜਾਈਏ ਤਾਂ ਉੱਥੇ ਤਰ੍ਹਾਂ-ਤਰ੍ਹਾਂ ਦੇ ਖਾਨਦਾਨੀ ਪਾਂਡੇ ਮਿਲ ਪੈਂਦੇ ਹਨ। ਉਹ ਸਭ ਤੋਂ ਪਹਿਲਾਂ ਇਹ ਪੁਛਦੇ ਹਨ ਕਿ ਤੁਸੀਂ ਕਿਹੜੇ

ਇਲਾਕੇ ਦੇ ਵਸਨੀਕ ਹੋ। ਜਿਸ ਇਲਾਕੇ ਦੇ ਤੁਸੀਂ ਹੋ ਉਥੋਂ ਦਾ ਪਾਂਡਾ ਆ ਜਾਂਦਾ ਹੈ। ਉਹ ਫਿਰ ਤੁਹਾਨੂੰ ਸਾਰੇ ਤੁਹਾਡੇ ਪੁਰਾਣੇ ਬਜ਼ੁਰਗਾਂ ਦੇ ਨਾਮ ਦਸਦੇ ਹਨ, ਕਿਉਂਕਿ ਉਹਨਾਂ ਕੋਲ ਜਦੀ ਪੁਸ਼ਤੀ ਵਹੀ ਹੈ। ਤੁਹਾਡੇ ਬਜ਼ੁਰਗਾਂ ਦਾ ਨਾਂ ਸੁਣਾਕੇ ਫਿਰ ਉਹ ਤੁਹਾਡੇ ਕੋਲੋਂ ਸਾਰਿਆਂ ਬਜ਼ੁਰਗਾਂ ਨੇ ਨਾਮ ਦਾ ਦਾਨ ਮੰਗ ਲੈਂਦਾ ਹੈ, ਸੋ ਤੁਹਾਡਾ ਤਾਂ ਇਸ਼ਨਾਨ ਭਾਵੇਂ ਹੋਵੇ ਨਾ ਹੋਵੇ, ਤੁਹਾਡੀ ਜੇਬ ਦਾ ਇਸ਼ਨਾਨ ਜ਼ਰੂਰ ਹੋ ਜਾਂਦਾ ਹੈ। ਜਿਹਨਾਂ ਭੁਲੇਖਿਆਂ ਵਿਚੋਂ ਸਾਨੂੰ ਕਢਿਆ ਗਇਆ ਸੀ, ਅਸੀਂ ਫਿਰ ਉਥੇ ਹੀ ਪਹੁੰਚ ਗਏ ਹਾਂ, ਮਾਨੋ ਸਾਡੀ ਮਤ ਤੇ ਪਰਦਾ ਪੈ ਗਇਆ ਹੈ। ਇਸੇ ਕਰਕੇ ਗੁਰਬਾਣੀ ਨੇ ਇਸ਼ਾਰਾ ਕੀਤਾ ਸੀ:

"ਜਿਸ ਨੋ ਆਪਿ ਖੁਆਏ ਕਰਤਾ
ਖੁਸਿ ਲਏ ਚੰਗਿਆਈ ॥" (ਪੰਨਾ ੪੧੭)

ਭਾਵ ਕਿ ਪਰਮਾਤਮਾ ਨੇ ਜਿਸ ਜੀਵ ਨੂੰ ਖੁਆਰ ਕਰਨਾ ਹੋਵੇ, ਜਿਸਨੂੰ ਪਰੇਸ਼ਾਨ ਕਰਨਾ ਹੋਵੇ ਤਾਂ ਉਹਦੇ ਤੇ ਕੋਈ ਬਿਜਲੀ ਨਹੀਂ ਗਿਰਾਂਦਾ ਬਲਕਿ ਉਹਦੇ ਕੋਲੋਂ ਚੰਗੀ ਮਤ ਖੋਹ ਲੈਂਦਾ ਹੈ। ਫਿਰ ਉਹਨੂੰ ਸਮਝਾਉ ਵੀ ਕਿ ਇਹ ਕੰਮ ਮਾੜਾ ਹੈ ਤਾਂ ਉਹ ਕਹਿੰਦਾ ਤੁਹਾਨੂੰ ਕਿਸ ਤਰ੍ਹਾਂ ਪਤਾ ਹੈ। ਇਹ ਸਾਰੀ ਦੁਨੀਆਂ ਜੋ ਕਰ ਰਹੀ ਹੈ ਇਹ ਸਭ ਪਾਗਲ ਤੇ ਨਹੀਂ ਹੋ ਸਕਦੇ। ਅਸਾਂ ਐਸੀਆਂ ਗ਼ਲਤ ਗਲਾਂ ਤੇ ਜ਼ੋਰ ਦੇ ਦਿਤਾ ਹੈ ਕਿ ਸਾਡੇ ਵਿਚੋਂ ਇਸ ਚੀਜ਼ ਦੀ ਬਿਲਕੁਲ ਵਿਚਾਰ ਹੀ ਉਡ ਗਈ ਹੈ ਕਿ ਜਿਸ ਚੀਜ਼ ਤੋਂ ਗੁਰੂ ਨੇ ਰੋਕਿਆ ਸੀ, ਅਸੀਂ ਜਾਣ-ਬੁਝ ਕੇ ਉਹਦੇ ਵਿਚ ਕਿਉਂ ਫਸਦੇ ਪਏ ਹਾਂ। ਔਰ ਕਬੀਰ ਜੀ ਨੇ ਇਸੇ ਕਰਕੇ ਇਸ਼ਾਰਾ ਕੀਤਾ ਸੀ:

"ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ ॥
ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ ॥"
(ਪੰਨਾ ੧੩੭੬)

ਹਰ ਮਨ ਨੂੰ ਇਹ ਪਤਾ ਹੈ ਕਿ ਇਹ ਕਰਮ ਪ੍ਰਭੂ ਦੇ ਕਰੀਬ ਲੈਕੇ ਨਹੀਂ ਜਾਏਗਾ, ਫਿਰ ਭੀ ਕਰਨ ਤੋਂ ਨਹੀਂ ਮੁੜਦਾ। ਪਤਾ ਹੈ ਸਾਰਾ, ਗੁਰਬਾਣੀ ਨੇ ਤਾਂ ਚਿਲਾ-ਚਿਲਾ ਕੇ ਸਾਰਾ ਕੁਝ ਕਹਿਆ ਹੋਇਆ ਹੈ:

"ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ ॥
ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ ॥" (
ਪੰਨਾ ੧੩੭੮)

ਹਰ ਬ੍ਰਹਮ ਗਿਆਨੀ ਇਸ ਧਰਤੀ ਤੇ ਆ ਕੇ ਇਨਸਾਨ ਨੂੰ ਚੰਗੀ ਅਕਲ ਦੇ ਕੇ ਗਇਆ ਹੈ। ਕੂਕ ਕੂਕ ਕੇ, ਚਾਂਗਰਾਂ ਮਾਰ ਮਾਰ ਕੇ ਸੁਨਾਉਣ ਦੀ ਕੋਸ਼ਿਸ਼ ਕੀਤੀ ਗਈ ਹੈ ਪਰ ਇਹ ਸੁਣਦੇ ਹੀ ਨਹੀਂ।
ਇਹਨਾਂ ਨੂੰ ਸਭ ਕੁਝ ਪਤਾ ਹੈ, ਮਾਨੋ ਆਪਣੇ ਹਥ ਵਿਚ ਦੀਵਾ ਹੈ, ਲਾਲਟੈਨ ਫੜੀ ਹੋਈ ਹੈ, ਪਰ ਆਪ ਖੂਹ ਵਿਚ ਡਿਗਦਾ ਪਇਆ ਹੈ। ਇਹ ਕਿਧਰ ਦੀ ਅਕਲਮੰਦੀ ਹੈ? ਲਗਦਾ ਹੈ ਸਾਡੇ ਕੋਲੋਂ ਇਹ ਮਤ ਖਿਚ ਲਈ ਗਈ ਹੈ। ਸੋ ਸਾਨੂੰ ਗੁਰਦੇਵ ਨੇ ਫਿਰ ਯਾਦ ਦਿਲਾਇਆ ਅਤੇ ਕਹਿਆ ਕਿ ਭੋਲਿਆ ਪਾਣੀ ਦੀ ਸੁਚਤਾ ਉਤੇ, ਪਵਿਤਰਤਾ ਉਤੇ, ਬਾਹਰ ਦੇ ਲਿਬਾਸ ਉਤੇ, ਪਹਿਰਾਵੇ ਆਦਿ ਉਤੇ, ਨਾਂ ਫਸ, ਇਹਨਾਂ ਕਰਮਾਂ ਉਤੇ ਇਤਨਾ ਜ਼ੋਰ ਨ ਦੇ:

"ਜਿਸੁ ਜਲ ਨਿਧਿ ਕਾਰਣਿ ਤੁਮ ਜਗਿ ਆਏ ਸੋ ਅੰਮ੍ਰਿਤੁ ਗੁਰ ਪਾਹੀ ਜੀਉ ॥ ਛੋਡਹੁ ਵੇਸੁ ਭੇਖ ਚਤੁਰਾਈ ਦੁਬਿਧਾ ਇਹੁ ਫਲੁ ਨਾਹੀ ਜੀਉ ॥" (ਪੰਨਾ ੫੯੮)

"ਮੂਤ ਪਲੀਤੀ ਕਪੜੁ ਹੋਇ ॥ ਦੇ ਸਾਬੂਣੁ ਲਈਐ ਓਹੁ ਧੋਇ ॥"

ਸਭ ਨੂੰ ਪਤਾ ਹੈ ਕਿ ਪਾਣੀ ਦੇ ਇਸ਼ਨਾਨ ਦਾ ਅੰਦਰਲੀ ਸਫਾਈ ਨਾਲ ਕੋਈ ਸੰਬੰਧ ਨਹੀਂ ਹੈ, ਫਿਰ ਵੀ ਸਮਾਜ ਨੇ ਇਸਤੇ ਬਹੁਤ ਜ਼ੋਰ ਦੇ ਦਿਤਾ ਹੈ। ਇਸੇਤਰ੍ਹਾਂ ਪਾਣੀ ਕਪੜਾ ਧੋਣ ਦੇ ਕੰਮ ਆਉਂਦਾ ਹੈ। ਜੇ ਕਪੜਾ ਬਹੁਤਾ ਹੀ ਮੈਲਾ ਹੋ ਜਾਏ ਤਾਂ ਸਾਬਣ ਲਗਾਕੇ ਸਾਫ ਕਰ ਲਈਦਾ ਹੈ। ਇਸਤਰ੍ਹਾਂ ਦੀ ਪਾਣੀ ਦੀ ਵਰਤੋਂ ਪ੍ਰਮਾਤਮਾ ਦੇ ਦਰ ਨੇੜੇ ਨਹੀਂ ਲੈਜਾ ਸਕਦੀ। ਪਾਣੀ ਦੇ ਗੁਣ ਹਾਸਲ ਕਰਨ ਦੀ ਲੋੜ ਹੈ।

"ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥:

ਤੋ ਇਸ਼ਾਰਾ ਇਹ ਹੈ ਕਿ ਜਦ ਮਨ ਪਾਪਾਂ ਦੀ ਮੈਲ ਨਾਲ ਗੰਦਾ ਹੋ ਜਾਂਦਾ ਹੈ ਤਾਂ ਸਿਵਾਏ ਸ਼ਬਦ ਦੀ ਕਮਾਈ ਦੇ ਉਸਨੂੰ ਸਾਫ ਕਰਨ ਦਾ ਹੋਰ ਕੋਈ ਵਸੀਲਾ ਨਹੀਂ ਹੈ। ਹੇ ਗੁਰਸਿਖ ਨਾਮ ਤੋਂ ਬਿਨਾਂ ਮਨ ਦੀ ਮੈਲ ਨਹੀਂ ਉਤਰ ਸਕਦੀ, ਅਤੇ ਮਨ ਦੀ ਮੈਲ ਉਤਾਰਨੀ ਹੀ ਅਸਲੀ ਤੀਰਥਾਂ ਦਾ ਇਸ਼ਨਾਨ ਹੈ। ਗੁਰਬਾਣੀ ਨੇ ਫੈਸਲਾ ਦਿਤਾ ਹੈ:

"ਵਖਰੁ ਨਾਮੁ ਦੇਖਣ ਕੋਈ ਜਾਇ ॥
ਨਾ ਕੋ ਚਾਖੈ ਨਾ ਕੋ ਖਾਇ ॥" (ਪੰਨਾ ੬੬੧)

ਭਾਵ ਕਿ ਸਾਰਿਆਂ ਨੂੰ ਸ਼ੌਕ ਤਾਂ ਹੈ ਕਿ ਨਾਮੁ ਦੀ ਦੌਲਤ ਪ੍ਰਾਪਤ ਹੋ ਜਾਵੇ ਪਰ ਅਵਲ ਤਾਂ ਇਸ ਬਾਰੇ ਕੋਈ ਜਾਣਦਾ ਨਹੀਂ, ਜੋ ਕੋਈ ਜਾਣਦਾ ਹੈ ਉਸ ਨੂੰ ਸਮਝਦਾ ਨਹੀਂ, ਅਤੇ ਜਿਹੜੇ ਸਮਝਦੇ ਵੀ ਹਨ ਉਹ ਇਸ ਭੋਜਨ ਨੂੰ ਖਾਂਦੇ ਹੀ ਨਹੀਂ, ਬਸ ਗਲਾਂ ਕਰਕੇ ਛਡ ਦਿੰਦੇ ਹਨ। ਜਿਵੇਂ ਕਿ ਸਾਨੂੰ ਕਿਸੇ ਨੇ ਫਾਰਮੂਲਾ ਦਸ ਦਿਤਾ ਹੈ ਕਿ ਸ਼ਬਦ ਗਾਉਣੇ, ਉਹਨਾਂ ਦਾ ਪਾਠ ਕਰਨਾ, ਉਹਨਾਂ ਦੀ ਕਥਾ ਸੁਣਨੀ ਇਸ ਨਾਲ ਪ੍ਰਭੂ ਪ੍ਰਾਪਤੀ ਹੋ ਜਾਏਗੀ ਮਾਨੋ ਕਿ ਗੁਰਬਾਣੀ ਦਾ ਨਾਮ ਸਿਮਰਨ ਇਹੀ ਹੈ। ਸੋ ਹੁਣ ਹਰ ਅਭਿਆਸੀ ਆਪਣੇ ਮਨ ਨੂੰ ਪੁਛੇ ਕਿ ਉਸਨੂੰ ਇਹ ਨਿਤਨੇਮ ਕਰਦਿਆਂ ਨੂੰ ਕਿਤਨੀ ਦੇਰ ਹੋ ਗਈ ਹੈ। ਕੀ ਇਤਨੇ ਸਮੇਂ ਵਿਚ ਉਸਦਾ ਕੁਝ ਸੰਵਰਿਆ ਹੈ, ਉਸਦੇ ਅੰਦਰ ਕੋਈ ਤਬਦੀਲੀ ਆਈ ਹੈ ਕਿ ਨਹੀਂ।

ਇਕ ਗੁਰਸਿਖ ਪਰਿਵਾਰ ਗੁਰਦੁਆਰੇ ਜਾਣ ਲਈ ਤਿਆਰ ਹੋਇਆ। ਜਿਵੇਂ ਕਿ ਅਕਸਰ ਹੁੰਦਾ ਹੈ, ਨੌਜਵਾਨ ਬਚਿਆਂ ਨੇ ਸਾਥ ਦੇਣ ਤੋਂ ਇਨਕਾਰ ਕਰ ਦਿਤਾ। ਤਾਂ ਮਾਂ ਬਾਪ ਨੇ ਬਚਿਆਂ ਨੂੰ ਕਹਿਆ ਕਿ ਜੇਕਰ ਗੁਰਦਵਾਰੇ ਨਾਲ ਨਹੀਂ ਜਾਣਾ ਤਾਂ ਸਾਰੇ ਘਰ ਦੀ ਸਫਾਈ ਕਰਨੀ ਪਵੇਗੀ। ਬਚਿਆਂ ਨੇ ਇਹ ਸ਼ਰਤ ਮਨਜ਼ੂਰ ਕਰ ਲਈ। ਕੁਝ ਘੰਟਿਆਂ ਬਾਅਦ ਜਦ ਮਾਂ ਬਾਪ ਗੁਰਦਵਾਰੇ ਤੋਂ ਹੋਕੇ ਘਰ ਵਾਪਸ ਪੰਹੁਚੇ ਤਾਂ ਦੇਖਿਆ ਕਿ ਬਚਿਆਂ ਨੇ ਕੋਈ ਕੰਮ ਨਹੀਂ ਕੀਤਾ ਅਤੇ ਉਹ ਆਪਣੀਆਂ ਖੇਡ੍ਹਾਂ ਵਿਚ ਰੁਝੇ ਹੋਏ ਹਨ। ਤਾਂ ਮਾਂ ਨੇ ਬਚਿਆਂ ਨੂੰ ਖੂਬ ਡਾਂਟਿਆ। ਅਜ ਕਲ ਦੇ ਬਚੇ ਵੀ ਬਹੁਤ ਹੁਸ਼ਿਆਰ ਹਨ। ਉਹ ਸਭ ਕੁਝ ਚੁਪ ਕਰਕੇ ਸੁਣਦੇ ਰਹੇ ਅਤੇ ਫੇਰ ਮਾਂ ਕੋਲੋਂ ਪੁਛਿਆ ਕਿ ਮਾਂ ਕੀ ਅਜ ਗੁਰਦਵਾਰੇ ਵਿਚ ਪ੍ਰਬੰਧਕਾਂ ਦੀ ਫਿਰ ਲੜਾਈ ਹੋਈ ਹੈ? ਮਾਂ ਨੇ ਕਹਿਆ ਨਹੀਂ। ਤਾਂ ਦੂਜਾ ਸਵਾਲ ਬਚਿਆਂ ਨੇ ਪੁਛਿਆ ਕਿ ਤੂੰ ਹੁਣੇ ਗੁਰਦੁਆਰਿਉਂ ਹੋ ਕੇ ਆਈਂ ਹੈਂ ਪਰ ਗ਼ੁਸਾ ਤਾ ਅਜੇ ਵੀ ਬਹੁਤ ਹੈ ਤਾਂ ਗੁਰਦੁਆਰੇ ਜਾਣ ਦਾ ਕੀ ਫਾਇਦਾ ਹੋਇਆ? ਉਥੇ ਜੋ ਸੁਣਿਆ, ਕੀ ਉਹ ਗ਼ੁਸਾ ਵਧਾਉਣ ਵਾਲਾ ਸੀ? ਅਸੀਂ ਤਾਂ ਹੀ ਤੇਰੇ ਨਾਲ ਨਹੀਂ ਜਾਂਦੇ। ਗੁਰਦੁਆਰੇ ਜਾ ਕੇ ਵੀ ਕੀ ਫਾਇਦਾ? ਘਰ ਵਾਪਸ ਆਉਂਦਿਆਂ ਹੀ ਗੁਸਾ ਤਾਂ ਉਸੇਤਰ੍ਹਾਂ ਹੀ ਚੜ੍ਹਿਆ ਹੋਇਆ ਹੁੰਦਾ ਹੈ। ਭਾਵੇਂ ਇਹ ਗਲ ਬਚਿਆਂ ਵਲੋਂ ਇਕ ਹੁਜਤ ਹੈ ਪਰ ਹੈ ਬੜੀ ਸੋਚਣ ਵਾਲੀ।

ਜੇਕਰ ਧਾਰਮਿਕ ਕਰਮ ਨਾਲ ਮਨ ਵਿਚ ਜ਼ਰਾ ਵੀ ਨਿਮਰਤਾ ਨਹੀਂ ਆਈ, ਹੰਕਾਰ ਨਹੀਂ ਡੁਬਿਆ, ਲੋਭ ਨਹੀਂ ਡੁਬਿਆ, ਮੋਹ ਨਹੀਂ ਡੁਬਿਆ, ਕ੍ਰੋਧ ਨਹੀਂ ਘਟਿਆ ਤਾਂ ਐਸਾ ਕਰਮ ਕਾਹਦੇ ਲਈ ਕਰਨਾ ਹੈ। ਆਪਣੇ ਅੰਦਰ ਝਾਤੀ ਮਾਰਨ ਦੀ ਜ਼ਰੂਰਤ ਹੈ ਕਿ ਕਿਹੜਾ ਕਰਮ ਇਹਨਾਂ ਪੰਜਾਂ ਚੋਰਾਂ ਵਿਚੋਂ ਕਿਸੇ ਵੀ ਇਕ ਨੂੰ ਕੰਟਰੋਲ ਕਰਨ ਦੇ ਕੰਮ ਆ ਰਿਹਾ ਹੈ ਕਿ ਨਹੀਂ ਆ ਰਿਹਾ। ਜੇ ਨਹੀਂ ਆ ਰਿਹਾ ਤਾਂ ਜੋ ਵੀ ਕਰ ਰਹੇ ਹੋ ਉਹਦੇ ਵਿਚ ਕੋਈ ਗ਼ਲਤੀ ਹੈ। ਵੇਖਣ ਵਿਚ ਬਿਲਕੁਲ ਇਸਦੇ ਉਲਟ ਨਜ਼ਰ ਆਂਉਦਾ ਹੈ। ਧਾਰਮਿਕ ਆਗੂਆਂ ਦਾ ਹੰਕਾਰ ਵੇਖਕੇ ਦੰਗ ਰਹਿ ਜਾਈਦਾ ਹੈ। ਧਰਮ ਦਾ ਪਰਚਾਰ ਕਰਨ ਵਾਲੇ ਇਤਨੇ ਲੋਭ ਗ੍ਰਸਤ ਦਿਸਦੇ ਹਨ ਕਿ ਅਖਾਂ ਸ਼ਰਮ ਨਾਲ ਝੁਕ ਜਾਂਦੀਆਂ ਹਨ। ਗੁਰਬਾਣੀ ਨੇ ਇਸ਼ਾਰਾ ਕੀਤਾ ਹੈ ਕਿ ਭੋਲਿਆ ਜਿਹੜੀ ਅੰਦਰ ਦੀ ਮੈਲ ਹੈ ਉਸਦੀ ਸਫਾਈ ਸਿਰਫ ਨਾਮ ਜਪਣ ਦੇ ਨਾਲ ਹੀ ਹੋ ਸਕਦੀ ਹੈ। ਹੋਰ ਕਰਮ ਮਨ ਦੀ ਮੈਲ ਨੂੰ ਵਧਾ ਤੇ ਭਾਵੇਂ ਦੇਣ, ਘਟਾ ਨਹੀਂ ਸਕਦੇ। ਤੋ ਇਸ਼ਾਰਾ ਇਹ ਕਰ ਰਹੇ ਹਨ ਭੋਲਿਆ ਤੂੰ ਸੁਚਤਾ ਪਕੜ ਕੇ ਬਹਿ ਗਇਆ ਹੈਂ ਅਤੇ ਸੁਚਤਾ ਨੂੰ ਤੂੰ ਪਾਣੀ ਨਾਲ ਜੋੜ ਲਇਆ ਹੈ ਅਤੇ ਹੁਣ ਥਾਂ-ਥਾਂ ਦੇ ਉੱਤੇ ਜਾ ਕੇ ਟੁਬਕੀਆਂ ਲਗਾਉਂਦਾ ਫਿਰਦਾ ਹੈਂ। ਜੇ ਇਹ ਗਲ ਸਹੀ ਹੁੰਦੀ ਤਾਂ ਡਡੂ ਤੇ ਮਛੀ ਤਾਂ ਰਹਿੰਦੇ ਹੀ ਪਾਣੀ ਵਿਚ ਹਨ। ਗਲ ਨੂੰ ਸਮਝ ਕਿ ਤੈਨੂੰ ਕੀ ਇਸ਼ਾਰਾ ਕੀਤਾ ਜਾ ਰਹਿਆ ਹੈ 'ਓਹੁ ਧੋਪੈ ਨਾਵੈ ਕੈ ਰੰਗਿ'। ਸੋ ਨਾਮੁ ਜਪਣਾ ਸਿਖ, ਉਹਦੀ ਜੁਗਤੀ ਲਭ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਚ ਜੋ ਜੁਗਤੀ ਬੈਠੀ ਹੋਈ ਹੈ ਉਹਨੂੰ ਸਮਝ।

"ਪੁੰਨੀ ਪਾਪੀ ਆਖਣੁ ਨਾਹਿ ॥ ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥"

ਪੁੰਨ ਅਤੇ ਪਾਪ ਕੋਈ ਦਿਮਾਗ਼ੀ ਗਲਾਂ ਨਹੀਂ ਹਨ। ਤੂੰ ਕਿਸ ਕਰਮ ਨੂੰ ਪੁੰਨ ਕਹਿੰਦਾ ਹੈਂ ਅਤੇ ਕਿਸ ਕਰਮ ਨੂੰ ਪਾਪ ਕਹਿੰਦਾ ਹੈਂ, ਇਹ ਅਕਲ ਤੈਨੂੰ ਕਿਸਨੇ ਦਿਤੀ ਹੈ। ਤੈਨੂੰ ਕਿਸ ਤਰ੍ਹਾਂ ਪਤਾ ਹੈ ਕਿ ਇਹ ਕੰਮ ਕੀਤਾ ਪੁੰਨ ਹੈ ਜਦੋਂ ਬਾਣੀ ਫੈਸਲਾ ਦੇ ਰਹੀ ਹੈ:

"ਅਪਨੇ ਕਰਮ ਕੀ ਗਤਿ ਮੈ ਕਿਆ ਜਾਨਉ ॥
ਮੈ ਕਿਆ ਜਾਨਉ ਬਾਬਾ ਰੇ ॥" (ਪੰਨਾ ੮੭●)

ਮੈਂ ਕੰਮ ਤਾਂ ਕਰਦਾ ਪਇਆ ਹਾਂ ਪਰ ਮੈਨੂੰ ਕੀ ਪਤਾ ਇਹਦਾ ਫਲ ਕੀ ਹੋਏਗਾ। ਜਿਵੇਂ ਕਿ ਇਹ ਸਾਰੀਆਂ ਵਿਚਾਰਾਂ ਆਪਣੇ ਆਪ ਤਾਂ ਕੁਝ ਭਲਾ ਕਰਨ ਲਈ ਹੀ ਦਰਜ ਕੀਤੀਆਂ ਜਾ ਰਹੀਆ ਹਨ ਕਿ ਸ਼ਾਇਦ ਇਸ ਗੁਰਬਾਣੀ ਵਿਚਾਰ ਦਾ ਕੋਈ ਚੰਗਾ ਫਾਇਦਾ ਹੋ ਜਾਵੇ ਪਰ ਇਹ ਕੋਈ ਗਾਰੰਟੀ ਨਹੀਂ ਹੈ। ਹੋ ਸਕਦਾ ਹੈ ਇਸ ਨਾਲ ਕਈਆਂ ਦਾ ਹਿਰਦਾ ਦੁਖੀ ਹੋ ਜਾਵੇ ਕਿਉਂਕਿ ਉਹਨਾਂ ਦੇ ਵਿਚਾਰਾਂ ਨਾਲ ਇਹ ਵਿਚਾਰ ਮੇਲ ਨਹੀਂ ਖਾਂਦੇ। ਤੁਸੀਂ ਕਿਸੇ ਡੁਬਦੇ ਨੂੰ ਬਚਾ ਤਾਂ ਲਇਆ ਅਤੇ ਸੋਚਿਆ ਕਿ ਤੁਸਾਂ ਆਪਣੇ ਆਪ ਬੜਾ ਪੁੰਨ ਕੀਤਾ ਹੈ, ਪਰ ਉਹ ਬਾਹਰ ਨਿਕਲਦਾ ਹੀ ਛੇ ਕਤਲ ਕਰ ਆਇਆ ਹੈ। ਹੁਣ ਕਿਵੇਂ ਪਤਾ ਲਗੇ ਕਿ ਉਸਨੂੰ ਬਚਾਉਣਾ ਪੁੰਨ ਸੀ ਕਿ ਪਾਪ। ਗੁਰਬਾਣੀ ਨੇ ਕਹਿਆ ਕਿ ਇਹ ਫੈਸਲਾ ਇਨਸਾਨ ਦਾ ਨਹੀਂ ਹੈ ਕਿ ਆਹ ਗਲ ਕਰਨੀ ਚੰਗੀ ਹੈ ਤੇ ਆਹ ਮਾੜੀ ਹੈ। ਇਹ ਤੇਰਾ ਕੰਮ ਹੀ ਨਹੀਂ ਹੈ। ਇਹ ਬਹਿਸ ਕਰਨਾ ਹੀ ਫਜ਼ੂਲ ਹੈ, ਕਿਉਂਕਿ ਇਨਸਾਨ ਸਿਰਫ ਕਰਮ ਕਰ ਸਕਦਾ ਹੈ। ਉਸਦੇ ਨਤੀਜੇ ਨੂੰ ਕੰਟਰੋਲ ਨਹੀਂ ਕਰ ਸਕਦਾ। ਉਸਦਾ ਨਤੀਜਾ ਕੁਝ ਵੀ ਹੋ ਸਕਦਾ ਹੈ। ਇਥੇ ਹੁਣ ਸਵਾਲ ਉਠ ਜਾਏਗਾ ਕਿ ਇਸ ਦਾ ਮਤਲਬ ਤਾਂ ਇਹ ਹੋਇਆ ਕਿ ਸਾਰੇ ਹੀ ਚੋਰੀਆਂ ਯਾਰੀਆਂ ਕਰਦੇ ਰਹੋ, ਕੋਈ ਚਿੰਤਾ ਨਹੀਂ। ਜੇ ਸੋਚਿਆ

ਜਾਵੇ ਤਾਂ ਅਜ ਤਕ ਪਰਮਾਤਮਾ ਨੇ ਕਦੀ ਤੁਹਾਡੇ ਹਥ ਨਹੀਂ ਫੜੇ ਕਿ ਚੋਰੀ ਨਾ ਕਰ। ਉਸਨੇ ਕਦੀ ਨਹੀਂ ਕਹਿਆ ਕਿ ਇਹ ਪੁੰਨ ਹੈ ਜਾਂ ਉਹ ਪਾਪ ਹੈ। ਗੁਰਬਾਣੀ ਸਮਝਾ ਰਹੀ ਹੈ ਕਿ ਇਸ ਭੇਦ ਨੂੰ ਸਮਝ। ਇਹ ਪਾਪ ਪੁੰਨ ਦੀ ਗਲ ਨਹੀਂ ਹੈ ਬਲਕਿ ਇਹ ਤੇਰੀ ਚੋਣ ਦੀ ਗਲ ਹੈ। ਇਹ ਤੇਰੀ ਚੋਇਸ (Choice) ਤੇ ਨਿਰਭਰ ਹੈ। ਹਰ ਜੀਵ ਨੂੰ ਚੋਣ ਕਰਨ ਦੀ ਪੂਰੀ ਆਜ਼ਾਦੀ ਹੈ (Freedom of choice)। ਚੰਗਾ ਕਰਮ ਕਰ ਤੈਨੂੰ ਚੰਗਾ ਇਨਾਮ ਮਿਲ ਜਾਏਗਾ, ਮਾੜਾ ਕਰਮ ਕਰ ਤੈਨੂੰ ਮਾੜਾ ਇਨਾਮ ਮਿਲ ਜਾਏਗਾ, ਗਲ ਖ਼ਤਮ ਹੋ ਗਈ। ਤੂੰ ਜੋ ਵੀ ਕਰਨਾ ਚਾਹੁੰਦਾ ਹੈਂ, ਕੁਦਰਤ ਤੈਨੂੰ ਰੋਕਦੀ ਨਹੀਂ। ਇਹ ਸਿਰਫ ਮਾਨੁਖਾ ਸਰੀਰ ਨੂੰ ਹੀ ਦਾਤ ਦਿਤੀ ਗਈ ਹੈ। ਗਾਂ ਕੋਲ ਕਈ ਚੋਣ ਦੀ ਆਜ਼ਾਦੀ ਨਹੀਂ ਹੈ। ਤੁਸੀਂ ਉਹਦੇ ਅਗੇ ਅਗਰ ਬਕਰਾ ਭੁੰਨ ਕੇ ਸੁਟ ਦਿਓ ਤਾਂ ਉਹਨੇ ਖਾਣਾ ਨਹੀਂ। ਇਸੇਤਰ੍ਹਾਂ ਸ਼ੇਰ ਕੋਲ ਤੁਸੀਂ ਘਾਹ ਨੂੰ ਜਿੰਨਾ ਮਰਜ਼ੀ ਕੁਤਰ ਕੇ ਉਹਦੇ ਅਗੇ ਪਾ ਦਿਉ, ਉਹਨੇ ਖਾਣਾ ਨਹੀਂ। ਪਰ ਕੁਦਰਤ ਨੇ ਇਨਸਾਨ ਨੂੰ ਇਹ ਆਜ਼ਾਦੀ ਦੇ ਦਿਤੀ ਕਿ ਤੂੰ ਭਾਵੇਂ ਸਬਜ਼ੀਆਂ ਖਾ ਲੈ ਤੇ ਭਾਵੇਂ ਮਾਸ ਖਾ ਲੈ, ਇਹ ਤੇਰੀ ਆਪਣੀ ਚੋਣ ਹੈ। ਸਾਡੀਆਂ ਅੰਤੜੀਆਂ ਦੀ ਲੰਬਾਈ ਇਸ ਤਰ੍ਹਾਂ ਦੀ ਹੈ ਕਿ ਜੇ ਘਾਹ ਖਾ ਲਈਏ ਤਾਂ ਉਹ ਵੀ ਪਚ ਜਾਂਦਾ ਹੈ ਅਤੇ ਜੇ ਮਾਸ ਖਾ ਲਈਏ ਉਹ ਵੀ ਪਚ ਜਾਂਦਾ ਹੈ। ਜਿਸ ਦਿਨ ਤੁਸੀਂ ਨਾਮ ਦੇ ਜਪਣ ਵਾਲੇ ਪਾਸੇ ਲਗ ਜਾਓਗੇ ਤਾਂ ਆਪਣੇ ਆਪ ਹੀ ਪਤਾ ਲਗ ਜਾਏਗਾ ਕਿ ਮਾਸ ਖਾਧਿਆਂ ਬੜੀ ਦੇਰ ਤਕ ਡਕਾਰ ਆਉਂਦੇ ਰਹਿੰਦੇ ਹਨ, ਸੋ ਨਾਮ ਅਭਿਆਸ ਵਿਚ ਮੁਸ਼ਕਲ ਹੁੰਦੀ ਹੈ। ਸ਼ਰਾਬ ਪੀਣ ਨਾਲ ਸਰੀਰ ਸੁਸਤ ਹੋ ਜਾਂਦਾ ਹੈ ਅਤੇ ਨਾਮ ਅਭਿਆਸ ਵਿਚ ਤਕਲੀਫ ਹੁੰਦੀ ਹੈ। ਤੁਸੀਂ ਨਾਮ ਅਭਿਆਸ ਦਾ ਸਵਾਦ ਪਾ ਲਓ ਤਾਂ ਯਕੀਨਨ ਹੈ ਕਿ ਤੁਹਾਡਾ ਲਿਬਾਸ ਬਦਲੇਗਾ, ਪਹਿਰਾਵਾ ਬਦਲੇਗਾ, ਸੌਣਾ ਜਾਗਣਾ ਬਦਲੇਗਾ, ਖਾਣਾ ਬਦਲੇਗਾ, ਪੀਣਾ ਬਦਲੇਗਾ, ਸਭ ਕੁਝ ਆਪੇ ਹੀ ਬਦਲੇਗਾ। ਰਾਤ ਨੂੰ ਸ਼ਰਾਬ ਪੀਕੇ ਸਵੇਰੇ ਉਠਕੇ ਵਾਹਿਗੁਰੂ ਕਹਿਣ ਲਈ ਜਦੋਂ ਸਾਹ ਅੰਦਰ ਵਲ ਖਿਚਿਆ ਤਾਂ ਸ਼ਰਾਬ ਦਾ ਡਕਾਰ ਆਏਗਾ, ਹੁਣ ਜਾਂ ਤਾਂ ਸ਼ਰਾਬ ਪੀਣੀ ਬਚਾ ਲਓ ਤੇ ਜਾਂ ਵਾਹਿਗੁਰੂ ਦਾ ਜਾਪ ਬਚਾ ਲਓ। ਰਾਤ ਨੂੰ ਮਾਸ ਜ਼ਿਆਦਾ ਖਾ ਲਇਆ, ਉਹ ਸਵੇਰ ਤਕ ਪਚਦਾ ਹੀ ਨਹੀਂ ਉਸੇ ਦੇ ਡਕਾਰ ਆਉਂਦੇ ਰਹਿਣੇ ਹਨ ਅਤੇ ਵਾਹਿਗੁਰੂ ਕਹਿਆ ਵੀ ਨਹੀਂ ਜਾਣਾ। ਤੰਗ ਕਪੜਾ ਪਾ ਲਇਆ ਤਾਂ ਪੂਰਾ ਸਾਹ ਹੀ ਨਹੀਂ ਨਿਕਲਣਾ ਵਾਹਿਗੁਰੂ ਕਿਵੇਂ ਕਹੋਗੇ। ਜਿਹੜਾ ਨਾਮ ਜਪਣ ਵਿਚ ਲਗ ਜਾਏਗਾ ਉਹਦਾ ਸੁਭਾਉ ਬਦਲ ਜਾਏਗਾ। ਇਹ ਜਾਦੂ ਹਥ ਤੇ ਚਲਦਾ ਹੈ ਕਰਕੇ ਵੇਖ ਲਉ। ਤੋ ਗੁਰਦੇਵ ਨੇ ਕਹਿਆ ਕਿ ਹੁਣ ਇਹ ਬਹਿਸ ਛਡ ਦੇ ਕਿ ਪੁੰਨ ਕੀ ਹੈ ਤੇ ਪਾਪ ਕੀ ਹੈ। ਇਹ ਤਾਂ ਤੇਰੇ ਅਗੇ ਜ਼ਿੰਦਗੀ ਨੇ ਤਰ੍ਹਾਂ-ਤਰ੍ਹਾਂ ਦੇ ਰੰਗ ਦੇ ਖਿਲੌਣੇ ਸੁਟੇ ਹੋਏ ਹਨ, ਤੂੰ ਜਿਹੜਾ ਮਰਜ਼ੀ ਖਿਲੌਣਾ ਚੁਕ। ਜਿਸ ਤਰ੍ਹਾਂ ਦਾ ਖਿਲੌਣਾ ਚੁਕੇਂਗਾ, ਉਸੇਤਰ੍ਹਾਂ ਦਾ ਫਲ ਮਿਲ ਜਾਏਗਾ। ਕਿਉਂਕਿ ਕਰਮ ਹੋਰ ਕੁਝ ਕਰ ਹੀ ਨਹੀਂ ਸਕਦਾ। ਅਸੀਂ ਪਿਛੇ ਇਹ ਵੇਖ ਆਏ ਹਾਂ ਕਿ 'ਕਰਮੀ ਆਵੈ ਕਪੜਾ'। ਮਾੜੇ ਕਰਮ ਕੀਤੇ ਹਨ ਤਾਂ ਅਗਲਾ ਜੀਵਨ ਮਾੜਾ ਹੋਏਗਾ, ਚੰਗੇ ਕਰਮ ਕੀਤੇ ਹਨ ਤਾਂ ਅਗਲਾ ਜੀਵਨ ਚੰਗਾ ਹੋਏਗਾ, ਬਸ ਇਤਨਾ ਹੀ ਫਰਕ ਹੈ। ਪਰ ਜੇਕਰ ਜੰਮਣਾ ਮਰਨਾ ਚਾਹੁੰਦਾ ਹੀ ਨਹੀਂ ਤੇ ਫੇਰ 'ਨਦਰੀ ਮੋਖ ਦੁਆਰ' ਉਹਦੀ ਨਦਰ ਦਾ ਪਾਤਰ ਬਣ। ਜੇ ਜੀਵਨ ਮਰਨ ਦੇ ਚਕਰ ਵਿਚੋਂ ਨਿਕਲਣਾ ਹੈ ਤਾਂ ਉਸਦੀ ਨਦਰ ਦਾ ਪਾਤਰ ਬਣ।ਤੂੰ ਉਤਨੀ ਦੇਰ ਉਸਦੀ ਨਦਰ ਦਾ ਪਾਤਰ ਬਣ ਨਹੀਂ ਸਕਦਾ ਜਿੰਨਾ ਚਿਰ ਤੂੰ ਨਾਮ ਨਹੀਂ ਜਪਦਾ।

"ਆਪੇ ਬੀਜਿ ਆਪੇ ਹੀ ਖਾਹੁ ॥ ਨਾਨਕ ਹੁਕਮੀ ਆਵਹੁ ਜਾਹੁ ॥੨੦॥"

ਜੇ ਭਗਤੀ ਨਹੀਂ ਕੀਤੀ ਤਾਂ ਤੂੰ ਕਹੇਂਗਾ ਮੈਂ ਇਤਨੇ ਪਾਠ ਕੀਤੇ ਹਨ, ਲੰਗਰ ਕਰਵਾਏ ਹਨ, ਇੰਨੀਆਂ ਜੁਤੀਆਂ ਝਾੜੀਆਂ ਹਨ, ਇਤਨੇ ਭਾਂਡੇ ਮਾਂਜੇ ਹਨ ਤਾਂ ਗੁਰਬਾਣੀ ਦਾ ਫੈਸਲਾ ਹੈ ਕਿ ਉਹ ਤਾਂ ਤੂੰ ਸਮਾਜ ਸੇਵਾ ਕੀਤੀ ਹੈ। ਇਸਦਾ ਭਾਵ ਇਹ ਨਹੀਂ ਕਿ ਸਮਾਜ ਸੇਵਾ ਨਹੀਂ ਕਰਨੀ ਚਾਹੀਦੀ। ਇਸਦਾ ਭਾਵ ਹੈ ਕਿ ਅਜ ਤੂੰ ਕਿਸੇ ਦੇ ਕੰਮ ਆਇਆ ਹੈਂ, ਕਲ ਕੋਈ ਤੇਰੇ ਕੰਮ ਆ ਜਾਏਗਾ। ਜਿਹੋ-ਜਿਹਾ ਕਰਮ ਕੀਤਾ ਹੈ ਤੈਨੂੰ ਉਹੋ ਜਿਹਾ ਇਨਾਮ ਮਿਲਣਾ ਹੈ। ਕਰਮ ਇਕ ਬੀਜ ਵਾਂਗੂੰ ਹੈ, ਬੀਜ ਵਲ ਖਿਆਲ ਕਰ। ਜੇ ਨਾਮ ਦਾ ਬੀਜ ਬੀਜੇਂਗਾ ਤਾਂ ਹੀ ਉਸਦੀ ਦਰਗਹ ਵਿਚੋਂ ਐਸਾ ਫਲ ਮਿਲਨ ਦੀ ਸੰਭਾਵਨਾ ਹੈ।

"ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ॥
ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥" (ਪੰਨਾ ੫੯੫)

ਜੇ ਉਹ ਬੀਜ ਨਹੀਂ ਬੋਇਆ ਤਾਂ ਸਭ ਕਰਮਾਂ ਦਾ ਫਲ ਇਕ ਹੋਰ ਨਵਾਂ ਕਪੜਾ ਹੈ। ਇਹ ਕਿਸੇ ਇਨਸਾਨ ਦਾ ਬਣਾਇਆ ਕਾਨੂੰਨ ਨਹੀਂ ਹੈ, ਇਹ ਕਿਸੇ ਹੋਰ ਦਾ ਲਿਖਿਆ ਨਹੀਂ ਹੈ, ਇਹ ਉਸ ਦਾ ਹੁਕਮ ਹੈ। ਉਸਦੇ ਹੁਕਮ ਵਿਚ ਹੀ ਸਾਰੇ ਆ ਜਾ ਰਹੇ ਹਨ।

# (ਅੰਕ ੨੧)

ਤੀਰਥੁ ਤਪੁ ਦਇਆ ਦਤੁ ਦਾਨੁ ॥ ਜੇ ਕੋ ਪਾਵੈ ਤਿਲ ਕਾ ਮਾਨੁ ॥ ਸੁਣਿਆ ਮੰਨਿਆ ਮਨਿ ਕੀਤਾ ਭਾਉ ॥ ਅੰਤਰਗਤਿ ਤੀਰਥਿ ਮਲਿ ਨਾਉ ॥ ਸਭਿ ਗੁਣ ਤੇਰੇ ਮੈ ਨਾਹੀ ਕੋਇ ॥ ਵਿਣੁ ਗੁਣ ਕੀਤੇ ਭਗਤਿ ਨ ਹੋਇ ॥ ਸੁਅਸਤਿ ਆਥਿ ਬਾਣੀ ਬਰਮਾਉ ॥ ਸਤਿ ਸੁਹਾਣੁ ਸਦਾ ਮਨਿ ਚਾਉ ॥ ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ॥ ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ ॥ ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ॥ ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ॥ ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥ ਜਾ ਕਰਤਾ

ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥ ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ ॥ ਨਾਨਕ ਆਖਣਿ ਸਭੁ ਕੋ ਆਖੈ ਇਕ ਦੂ ਇਕੁ ਸਿਆਣਾ ॥ ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ ॥ ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ ॥੨੧॥

(ਜੇਕਰ ਕੋਈ ਤੀਰਥਾਂ ਤੇ ਜਾਕੇ ਤਪਸਿਆ ਅਤੇ ਪੁੰਨ ਦਾਨ ਕਰੇ ਵੀ ਤਾਂ ਉਸਨੂੰ ਇਸ ਸੰਸਾਰ ਕੋਲੋ ਥੋੜਾ ਜਿਹਾ ਸਤਿਕਾਰ ਮਿਲ ਸਕਦਾ ਹੈ। ਇਸ ਨਾਲੋ ਤਾਂ ਚੰਗਾ ਇਹ ਹੈ ਕਿ ਗੁਰਦੇਵ ਦੇ ਸ਼ਬਦ ਨੂੰ ਸੁਣਕੇ ਉਸਨੂੰ ਦਿਲ ਵਸਾਕੇ ਉਸ ਮੁਤਾਬਿਕ ਮਨ ਨੂੰ ਬਦਲਿਆ ਜਾਵੇ ਜਿਸ ਨਾਲ ਇਸ ਸਰੀਰ ਦੇ ਅੰਦਰ ਵਾਲੇ ਤੀਰਥ ਦਾ ਇਸਨਾਨ ਹੋ ਜਾਵੇ। ਇਹ ਸਾਰੇ ਗੁਣ ਤਾ ਤੇਰੇ (ਤੂੰ) ਨਾਲ ਜੁੜਨ ਨਾਲ ਹੀ ਪਰਾਪਤ ਹੁੰਦੇ ਹਨ, ਮੈ ਨਾਲ ਜੁੜਨਾ ਤਾਂ ਕੋਈ ਗੁਣ ਹੋ ਹੀ ਨਹੀਂ ਸਕਦਾ, ਅਤੇ "ਤੂੰ" ਨਾਲ ਜੁੜਨ ਵਾਲਾ ਗੁਣ ਪੈਦਾ ਕੀਤੇ ਬਿਨਾ ਭਗਤੀ ਨਹੀ ਕੀਤੀ ਜਾ ਸਕਦੀ। ਸਾਰੀ ਬਾਣੀ ਦਾ ਗਿਆਨ ਉਸੇ ਦੀ ਸਿਫਤੋ ਸਾਲਾਹ ਹੈ ਜਿਹੜਾ ਕਿ ਸਦਾ ਨਿਹਾਲ ਰਹਿੰਦਾ ਹੈ, ਇਸ ਗਿਆਨ ਦੀ ਸਹੀ ਵਰਤੋਂ ਨਾਲ "ਤੂੰ" ਨਾਲ ਜੁੜਨਾ ਆਸਾਨ ਹੋ ਜਾਂਦਾ ਹੈ। ਬਾਕੀ ਹੋਰ ਸਾਰਾ ਗਿਆਨ ਬੇਕਾਰ
ਹੈ। ਜਿਵੇਂ ਕਿ ਇਹ ਸਾਰਾ ਸੰਸਾਰ ਕਿਸ ਵਕਤ, ਕਿਸ ਰੁਤੇ, ਕਿਸ ਵਾਰ, ਕਿਸ ਮਹੀਨੇ, ਜਾਂ ਕਿਸ ਤਰਾਂ ਬਣਿਆ ਵਰਗੇ ਸਵਾਲ ਫਜ਼ੂਲ ਹਨ। ਜੇਕਰ ਕਿਸੇ ਵੀ ਪੰਡਤ ਜੋ ਕਿ ਵੇਦਾਂ ਦਾ ਗਿਆਤਾ ਹੈ ਉਸਨੂੰ ਪਤਾ ਹੁੰਦਾ ਤਾਂ ਉਹ ਦਸ ਦੇਂਦਾ। ਜੇਕਰ ਉਹ ਮੁਲਾਂ ਜਿੰਨਾ ਨੇ ਕੁਰਾਨ ਵਰਗੇ ਗ੍ਰੰਥ ਲਿਖੇ ਹਨ ਕੁਝ ਜਾਣਦੇ ਹੁੰਦੇ ਤਾਂ ਉਹ ਸਭਨੂੰ ਦਸ ਦੇਂਦੇ। ਇਹਨਾਂ ਸਾਰੇ ਸਵਾਲਾਂ ਦਾ ਸਹੀ ਜਵਾਬ ਕੋਈ ਇਨਸਾਨ ਨਹੀਂ ਜਾਣਦਾ। ਇਸਦਾ ਗਿਆਨ ਤਾਂ ਕੇਵਲ ਜਿਸਨੇ ਇਹ ਸਾਰਾ ਵਿਧਾਨ ਬਣਾਇਆ ਹੈ, ਉਹੀ ਜਾਣਦਾ ਹੈ। ਉਸਦੇ ਬਾਰੇ ਤਾ ਸ਼ਬਦਾਂ ਵਿਚ ਕੁਝ ਵੀ ਸੰਪੂਰਨ ਤਰੀਕੇ ਨਾਲ ਕਿਹਾ ਜਾ ਸਕਦਾ ਭਾਂਵੇ ਇ ਸੰਸਾਰ ਅਨੇਕਾਂ ਹੀ ਇਕ ਤੋਂ ਵਧ ਅਕਲਮੰਦ ਜੀਵ ਬੈਠੇ ਹਨ। ਉਹੀ ਸਚਾ ਸਾਹਿਬ ਹੈ ਜਿਸਦਾ ਇਹ ਸਭ ਕੁਝ ਬਣਾਇਆ ਹੋਇਆ ਹੈ। ਜਿਹੜਾ ਵੀ ਜੀਵ ਆਪਣੇ ਆਪ ਤੇ ਕਿਸੇ ਤਰਾਂ ਦਾ ਹੰਕਾਰ ਕਰਦਾ ਹੈ (ਮੈਂ ਨਾਲ ਜੁੜੇ ਹੋਣ ਦਾ ਗੁਣ) ਉਹ ਉਸਦੀ ਦਰਗਹ ਵਿਚ ਕੋਈ ਮੁਲ ਨਹੀਂ ਰਖਦਾ।)

ਪਿਛਲੇ ਅੰਕ ਵਿਚ ਮਹਾਰਾਜ ਨੇ ਇਸ਼ਾਰਾ ਕੀਤਾ ਸੀ ਕਿ ਵੇਦਾਂਤ ਨੇ ਦੁਨੀਆਂ ਨੂੰ ਦਸਿਆ ਸੀ ਕਿ ਪਾਣੀ ਕੋਲੋਂ ਕੁਝ ਸਿਖੋ। ਇਸ ਕਰਕੇ ਹਿੰਦੁਸਤਾਨ ਵਿਚ ਜਿਤਨੇ ਵੀ ਮੰਦਿਰ ਬਣੇ ਸਨ ਉਹ ਅਕਸਰ ਵਗਦੇ ਪਾਣੀ ਦੇ ਕਿਨਾਰੇ ਤੇ ਬਣਾਏ ਗਏ ਸਨ। ਉਸ ਦੇ ਵਿਚ ਇਹ ਭੇਦ ਸੀ ਕਿ ਉਹਨਾਂ ਨੇ ਪਾਣੀ ਦੇ ਤਤ (ਪੰਜਾਂ ਤਤਾਂ ਵਿਚੋਂ ਮੁਢਲਾ ਤਤ) ਨੂੰ ਪ੍ਰਭੂ ਦੀ ਪ੍ਰਾਪਤੀ ਦਾ ਸਾਧਨ ਬਣਾਇਆ ਸੀ। ਪਾਣੀ ਦੇ ਸਵਭਾਵ ਵਲ ਦੇਖੋ, ਪਾਣੀ ਇਕ ਐਸੀ ਵਸਤੂ ਹੈ ਜਿਹੜੀ ਆਪਣੀ ਅਵਸਥਾ ਬਦਲਨ ਦੀ ਕੁਆਲਿਟੀ ਰਖਦੀ ਹੈ। ਪਾਣੀ ਜੰਮ ਜਾਏ ਤਾਂ ਬਰਫ ਬਣ ਜਾਂਦਾ ਹੈ, ਪਹਾੜਾਂ ਉਤੇ ਬਰਫ ਇਕ ਪਊਡਰ ਦੀ ਤਰ੍ਹਾਂ ਹੁੰਦੀ ਹੈ। ਭਾਵ ਕਿ ਬਰਫ ਦਾ ਸਰੀਰ ਪਥਰ ਵਰਗਾ ਵੀ ਹੁੰਦਾ ਹੈ ਜਿਸਦੀ ਕੋਈ ਸੀਮਾਂ ਹੈ, ਪਰ ਉਸੇ ਬਰਫ ਦਾ ਇਕ ਸਰੀਰ ਐਸਾ ਹੈ ਜੋ ਮਿਟੀ ਦੀ ਖੇਹ ਵਰਗਾ ਹੋ ਜਾਂਦਾ ਹੈ ਜਿਸਦਾ ਕੋਈ ਭਾਰ ਹੀ ਨਹੀਂ ਲਗਦਾ। ਜੰਮੀ ਹੋਈ ਬਰਫ ਇਤਨੀ ਸਖ਼ਤ ਹੁੰਦੀ ਹੈ ਕਿ ਭਾਵੇਂ ਉਸ ਨਾਲ ਕਿਸੇ ਦਾ ਸਿਰ ਫਾੜ ਦਿਉ। ਜੰਮੀ ਹੋਈ ਬਰਫ ਨੂੰ ਤੁਸੀਂ ਛੁਰੀ ਦੀ ਤਰ੍ਹਾਂ ਇਸਤੇਮਾਲ ਕਰ ਸਕਦੇ ਹੋ ਪਰ ਜਦੋਂ ਉਹਦੀ ਅਵਸਥਾ ਬਦਲਦੀ ਹੈ ਤਾਂ ਉਹ ਬਿਲਕੁਲ ਨਰਮ ਹੋ ਜਾਂਦੀ ਹੈ। ਹੁਣ ਉਹਦੇ ਵਿਚ ਉਹ ਸਖ਼ਤੀ ਨਹੀਂ ਰਹਿ ਜਾਂਦੀ ਪਰ ਜੇਕਰ ਉਸ ਨੂੰ ਪਿਘਲਾ ਦਿਤਾ ਜਾਏ ਤੇ ਹੁਣ ਉਸ ਦਾ ਉਹ ਰੂਪ ਵੀ ਨਹੀਂ ਰਹਿ ਜਾਂਦਾ, ਉਹ ਪਾਣੀ ਬਣ ਜਾਂਦੀ ਹੈ। ਜੇਕਰ ਪਾਣੀ ਨੂੰ ੧●● ਡਿਗਰੀ ਤਕ ਗਰਮ ਕਰ ਦਿਤਾ ਜਾਏ ਤਾਂ ਉਹ ਭਾਫ ਬਣ ਜਾਂਦੀ ਹੈ। ਜਿਹੜਾ ਉਹਦਾ ਪਹਿਲਾ ਸਰੀਰ ਸੀ ਹੁਣ ਉਹ ਵੀ ਨਹੀਂ ਰਹਿੰਦਾ। ਤਾਂ ਉਹਨਾਂ ਰਿਸ਼ੀਆਂ ਮੁਨੀਆਂ ਨੇ ਇਨਸਾਨ ਨੂੰ ਸਿਖਾਉਣ ਦੀ ਕੋਸ਼ਿਸ਼ ਕੀਤੀ ਸੀ ਕਿ ਤੂੰ ਪਾਣੀ ਵਲ ਵੇਖ, ਜਿਵੇਂ-ਜਿਵੇਂ ਤੂੰ ਉਸਦੀ ਭਗਤੀ ਵਿਚ ਲਗੇਗਾਂ ਤੇਰੀ ਚੇਤਨਤਾ ਜੋ ਅਜੇ ਠੋਸ ਹੈ ਉਹ ਬਦਲਣਾ ਸ਼ੁਰੂ ਕਰੇਗੀ। ਗੁਰਬਾਣੀ ਵਿਚ ਜ਼ਿਕਰ ਆਇਆ ਹੈ:

ਕਬੀਰ ਰੋੜਾ ਹੋਇ ਰਹੁ ਬਾਟ ਕਾ ਤਜਿ ਮਨ ਕਾ ਅਭਿਮਾਨੁ ॥ ਐਸਾ ਕੋਈ ਦਾਸੁ ਹੋਇ ਤਾਹਿ ਮਿਲੈ ਭਗਵਾਨੁ ॥੧੪੬॥ ਕਬੀਰ ਰੋੜਾ ਹੂਆ ਤ ਕਿਆ ਭਇਆ ਪੰਥੀ ਕਉ ਦੁਖੁ ਦੇਇ ॥ ਐਸਾ ਤੇਰਾ ਦਾਸੁ ਹੈ ਜਿਉ ਧਰਨੀ ਮਹਿ ਖੇਹ ॥੧੪੭॥ ਕਬੀਰ ਖੇਹ ਹੂਈ ਤਉ ਕਿਆ ਭਇਆ ਜਉ ਉਡਿ ਲਾਗੈ ਅੰਗ ॥ ਹਰਿ ਜਨੁ ਐਸਾ ਚਾਹੀਐ ਜਿਉ ਪਾਨੀ ਸਰਬੰਗ ॥੧੪੮॥ ਕਬੀਰ ਪਾਨੀ ਹੂਆ ਤ ਕਿਆ ਭਇਆ ਸੀਰਾ ਤਾਤਾ ਹੋਇ ॥ ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ ॥੧੪੯॥ (ਪੰਨਾ ੧੩੭੨)

ਧਰਮ ਦੀ ਯਾਤਰਾ ਦੀ ਬਹੁਤ ਖ਼ੂਬਸੂਰਤ ਤਸਵੀਰ ਖਿਚੀ ਗਈ ਹੈ, ਪਥਰ ਤੋਂ ਮਿਟੀ, ਮਿਟੀ ਤੋਂ ਪਾਣੀ, ਅਤੇ ਪਾਣੀ ਤੋਂ ਸੰਮੁਦਰ ਵਿਚ ਸ਼ਲਾਂਗ ਦੀਆਂ ਅਵਸਥਾਂਵਾਂ ਵਿਚੋਂ ਗੁਜ਼ਰਨਾ ਪੈਂਦਾ ਹੈ। ਆਖਰ ਵਿਚ ਫੈਸਲਾ ਦੇ ਗਏ 'ਹਰ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ' ਭਾਵ ਕਿ ਉਸ ਆਖਰੀ ਅਵਸਥਾ ਦੀ ਮਿਸਾਲ ਨਹੀਂ ਦਿਤੀ ਜਾ ਸਕਦੀ। ਵੇਦਾਂਤ ਵਿਚੋਂ ਰਿਸ਼ੀਆਂ ਨੇ ਵੀ ਇਹੀ ਸੁਨੇਹਾ ਦਿਤਾ ਸੀ ਕਿ ਪਾਣੀ ਦੀ ਜਿਸ ਤਰ੍ਹਾਂ ਹਾਲਤ ਬਦਲਦੀ ਹੈ ਇਸ ਤਰ੍ਹਾਂ ਤੇਰੀ ਹਾਲਤ ਵੀ ਬਦਲਣੀ ਚਾਹੀਦੀ ਹੈ ਤਾਂ ਤੂੰ ਪਰਮਾਤਮਾ ਦੇ ਨੇੜੇ ਹੋਏਂਗਾ, ਕਿਸੇ ਹੋਰ ਕਰਮ ਕਾਂਡ ਕਰਕੇ ਨਹੀਂ ਪਰ ਇਨਸਾਨ ਨੇ ਪਾਣੀ ਵਿਚ ਨਹਾਉਣਾ ਧੋਣਾ ਤੇ ਸੁਚਤਾ ਤੇ ਜ਼ੋਰ ਦੇ ਦਿਤਾ। ਕਈ ਥਾਂਵਾਂ ਤੇ ਸੁਣਨ ਵਿਚ ਇਹ ਗਲ ਆਈ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਪਾਣੀ ਤੇ ਬਾਣੀ ਨੂੰ ਜੋੜਿਆ ਹੈ ਔਰ ਅਸੀਂ ਵੀ ਕਰਮ ਕਾਂਡਾਂ ਵਿਚ ਫਸੇ ਹੋਏ ਅਖੰਡ ਪਾਠ ਦੇ ਲਾਗੇ ਪਾਣੀ ਰਖ ਦਿੰਦੇ ਹਾਂ, ਜੋਤਾਂ ਜਗਾ ਦਿੰਦੇ ਹਾਂ, ਨਾਰੀਅਲ ਅਤੇ ਮਉਲੀ ਦੇ ਧਾਗਿਆਂ ਵਰਗੇ ਹੋਰ ਕਈ ਤਰ੍ਹਾਂ ਦੇ ਮਨ ਮਤ ਕਰਨ ਲਗ ਪਏ ਹਾਂ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਾਨੂੰ ਪਾਣੀ ਨਾਲ ਕਦੀ ਨਹੀਂ ਸੀ ਜੋੜਿਆ। ਇਹ ਕਦੀ ਹੋ ਹੀ ਨਹੀਂ ਸਕਦਾ ਕਿਉਂਕਿ ਮਹਾਰਾਜ ਦੀ ਆਪਣੀ ਬਾਣੀ ਵਿਚੋਂ ਆਵਾਜ਼ ਆਈ ਸੀ 'ਜਾਗਤ ਜੋਤੁ ਜਪੈ ਨਿਸਿ ਬਾਸਰ, ਏਕ ਬਿਨਾ ਮਨ ਨੇਕ ਨ ਆਨੈ'। ਸਾਨੂੰ ਜਾਗਤ ਜੋਤ ਨਾਲ ਲਗਾਇਆ ਸੀ, ਪਾਣੀ ਨਾਲ ਨਹੀਂ ਸੀ ਜੋੜਿਆ। ਪਰ ਅਸਾਂ ਵੀ ਉਹੀ ਭੁਲੇਖਾ ਖਾਧਾ ਹੈ ਜੋ ਵੇਦਾਂ ਨੂੰ ਮੰਨਣ ਵਾਲਿਆਂ ਨੇ ਖਾਧਾ ਸੀ। ਸੋ ਗੁਰਬਾਣੀ ਨੇ ਉਹ ਭੁਲੇਖਾ ਕਢਿਆ ਕਿ ਇਸ ਢੰਗ ਨਾਲ ਤਾਂ ਪਾਣੀ ਜ਼ਿਆਦਾ ਤੋਂ ਜ਼ਿਆਦਾ ਸਰੀਰ ਦੀ ਸਫਾਈ ਕਰ ਸਕਦਾ ਹੈ। ਹੁਣ ਏਥੇ ਇਕ ਸਵਾਲ ਉਠ ਜਾਂਦਾ

ਹੈ ਕਿ ਕੀ ਤੀਰਥਾਂ ਦੀ ਯਾਤਰਾ ਅਤੇ ਹੋਰ ਕਰਮ ਕਾਂਡ ਕਰਨ ਦਾ ਕੁਝ ਵੀ ਫਾਇਦਾ ਨਹੀਂ ਹੁੰਦਾ? ਐਸਿਆਂ ਸਵਾਲਾਂ ਦੇ ਜਵਾਬ ਲਈ ਅਗਲਾ ਅੰਕ ਸ਼ੁਰੂ ਹੋ ਗਇਆ:

"ਤੀਰਥੁ ਤਪੁ ਦਇਆ ਦਤੁ ਦਾਨੁ ॥ ਜੇ ਕੋ ਪਾਵੈ ਤਿਲ ਕਾ ਮਾਨੁ ॥"

ਭਾਵ ਕਿ ਇਹ ਸਾਰੇ ਕਰਮ ਕਾਂਡ ਕਰਨ ਨਾਲ ਹਰ ਇਕ ਨੂੰ ਬਹੁਤ ਮਮੂਲੀ ਜਿਹਾ ਦੁਨਿਆਵੀ ਮਾਨ ਪ੍ਰਾਪਤ ਹੋ ਸਕਦਾ ਹੈ। ਅਗਰ ਤੂੰ ਤੀਰਥ ਜਾਣਾ ਅਤੇ ਇਸ਼ਨਾਨ ਕਰਨਾ, ਉਥੇ ਦਾਨ ਪੁੰਨ ਕਰਨਾ ਆਦਿ ਨੂੰ ਤਪਸਿਆ ਸਮਝ ਬੈਠਾ ਹੈਂ ਤਾਂ ਯਾਦ ਰਖ ਇਹਨਾਂ ਕਰਮਾਂ ਨਾਲ ਜ਼ਿਆਦਾ ਤੋਂ ਜ਼ਿਆਦਾ ਇਕ ਤਿਲ ਭਰ ਸ਼ੁਹਰਤ ਮਿਲ ਸਕਦੀ ਹੈ। ਜਿਸ ਤਰ੍ਹਾਂ ਇਸਲਾਮ ਵਿਚ ਜਦੋਂ ਕੋਈ ਹਜ ਕਰਕੇ ਆਉਂਦਾ ਹੈ ਤਾਂ ਸਾਰੇ ਆਲੇ-ਦੁਆਲੇ ਇਕਠੇ ਹੋ ਕੇ ਉਹਨੂੰ ਵਧਾਈ ਦੇਣ ਲਈ ਆਉਂਦੇ
ਹਨ। ਉਹਨਾਂ ਦਾ ਵਿਸ਼ਵਾਸ ਹੈ ਕਿ ਜ਼ਿੰਦਗੀ ਵਿਚ ਘਟ ਤੋਂ ਘਟ
ਇਕ ਵਾਰ ਹਰ ਮੁਸਲਮਾਨ ਨੂੰ ਮਕੇ ਹਜ ਕਰਨ ਲਈ ਜਾਣਾ ਚਾਹੀਦਾ
ਹੈ। ਬਾਣੀ ਇਸ਼ਾਰਾ ਕਰਦੀ ਹੈ ਇਹੋ ਜਿਹੇ ਜਿਹੜੇ ਕਰਮ ਕਾਂਡ ਹਨ ਇਹ ਸਮਾਜ ਵਿਚ ਥੋੜ੍ਹੀ ਜਿਹੀ ਸ਼ੋਭਾ ਦਿਲਾਂਦੇ ਹਨ, ਇਹਨਾਂ ਨਾਲ ਪਰਮਾਤਮਾ ਦੇ ਦਰਸ਼ਨ ਨਹੀਂ ਹੋ ਜਾਣਗੇ। ਇਹਦੇ ਨਾਲ ਆਤਮਿਕ ਉਚਾਈ ਨਹੀਂ ਆ ਜਾਣੀ। ਬਾਣੀ ਨੇ ਇਸ਼ਾਰਾ ਕੀਤਾ ਹੈ:

"ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ ॥ ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ ॥" (ਪੰਨਾ ੪੮੪)

ਜੇਕਰ ਪਾਣੀ ਵਿਚ ਇਸ਼ਨਾਨ ਕਰਨ ਨਾਲ ਜਾਂ ਸਰੋਵਰਾਂ ਵਿਚ ਟੁਬਕੀਆਂ ਲਗਾਉਣ ਦੇ ਨਾਲ ਗਲ ਬਣ ਸਕਦੀ ਹੁੰਦੀ ਤਾਂ ਡਡੂ ਤਾਂ ਰਹਿੰਦਾ ਹੀ ਪਾਣੀ ਵਿਚ ਹੈ, ਮਛੀ ਤਾਂ ਹਮੇਸ਼ਾ ਪਾਣੀ ਵਿਚ ਤਰਦੀ ਰਹਿੰਦੀ ਹੈ। ਤਾਂ ਤੇ ਸਾਰੇ ਡਡੂ ਅਤੇ ਮਛੀਆਂ ਬ੍ਰਹਮ ਗਿਆਨੀ ਹੋ ਜਾਣੀਆਂ ਚਾਹੀਦੀਆਂ ਸਨ। ਗੁਰਬਾਣੀ ਵਿਚ ਸਾਨੂੰ ਚਿਤਾਵਨੀ ਦਿਤੀ ਗਈ ਹੈ ਕਿ ਕਿਤੇ ਡਡੂ ਨਾ ਬਣ ਜਾਇਉ। ਇਹ ਤਾਂ ਸਿਰਫ ਜ਼ਰਾ ਜਿੰਨੀ ਸ਼ੋਭਾ ਦਾ ਕੰਮ ਹੈ, ਅਸਲੀ ਕੰਮ ਤਾਂ ਭਗਤੀ ਦਾ ਸੀ ਜੋ ਅੰਦਰ ਦੀ ਸਫਾਈ ਕਰਨ ਦੇ ਕੰਮ ਆਂਉਦੀ ਹੈ।

"ਸੁਣਿਆ ਮੰਨਿਆ ਮਨਿ ਕੀਤਾ ਭਾਉ ॥
ਅੰਤਰਗਤਿ ਤੀਰਥਿ ਮਲਿ ਨਾਉ ॥"

ਅਸੀਂ ਇਸ ਤੁਕਦੀ ਇਹ ਵਿਆਖਿਆ ਸਮਝਦੇ ਹਾਂ ਕਿ ਜਿਹੜਾ ਸੁਣਦਾ ਹੈ, ਸੁਣ ਕੇ ਫਿਰ ਮਨ ਲੈਂਦਾ ਹੈ, ਉਹਦਾ ਕਲਿਆਣ ਹੋ ਜਾਂਦਾ ਹੈ। ਅਸੀਂ ਸਾਰੇ ਸੰਗਤ ਵਿਚ ਬੈਠਕੇ ਬਾਣੀ ਸੁਣਦੇ ਆ ਰਹੇ ਹਾਂ, ਔਰ ਕਿਉਂਕਿ ਗੁਰੂ ਦੀ ਗਲ ਕਹੀ ਜਾ ਰਹੀ ਹੁੰਦੀ ਹੈ ਇਸ ਕਰਕੇ ਉਥੇ ਬਿਨਾ ਕਿਸੇ ਨੁਕਤਾਚੀਨੀ ਦੇ ਮੰਨ ਵੀ ਰਹੇ ਹੁੰਦੇ ਹਾਂ। ਫਿਰ ਕੀ ਕਾਰਨ ਹੈ ਕਿ ਇਤਨੀ ਉਮਰ ਗੁਜ਼ਰ ਜਾਨ ਦੇ ਬਾਦ ਵੀ ਕੋਈ ਆਤਮਿਕ ਉਚਾਈ ਨਹੀਂ ਹੋਈ? ਇਸਦਾ ਕਾਰਨ ਇਹ ਹੈ ਕਿ ਇਹ ਤੁਕ ਆਮ ਸੁਣਨ ਨਾਲ ਤੇ ਆਮ ਮੰਨਣ ਨਾਲ ਕੋਈ ਸੰਬੰਧ ਹੀ ਨਹੀਂ ਰਖਦੀ। ਇਹ ਉਹ ਸੁਣਨਾ ਹੈ ਜਿਹਦੇ ਬਾਰੇ ਅਸੀਂ ਚਾਰ ਅੰਕ ਪਹਿਲਾਂ ਵਿਚਾਰ ਚੁਕੇ ਹਾਂ। ਇਹ ਉਸ ਅੰਕ ਵਲ ਇਸ਼ਾਰਾ ਹੋ ਰਿਹਾ ਹੈ ਜਿਥੇ 'ਸੁਣਿਐ ਸਿਧ ਪੀਰ ਸੁਰਿ ਨਾਥ' ਵਾਲੀ ਗਲ ਹੋ ਰਹੀ ਸੀ। ਉਹ ਸੁਣਨਾ ਆਉਣਾ ਅਭਿਆਸੀ ਦੀ ਪਹਿਲੀ ਅਵਸਥਾ ਹੈ।

ਸ਼ਬਦ ਅਭਿਆਸ ਦੀ ਪਹਿਲੀ ਸ਼ਰਤ ਹੈ ਕਿ ਜਿਸ ਅਖਰ ਨੂੰ ਜਪੁ ਰਿਹਾ ਹੈਂ, ਉਹਨੂੰ ਆਪ ਆਪਣੇ ਕੰਨਾਂ ਨਾਲ ਸੁਣ। ਜਦੋਂ ਇਸ ਤਰ੍ਹਾਂ ਅਭਿਆਸ ਕਰੇਂਗਾ ਕਿ ਜੋ ਅਖਰ ਤੇਰੇ ਮੂੰਹੋਂ ਨਿਕਲ ਰਿਹਾ ਹੈ, ਅਤੇ ਤੂੰ ਉਹਨੂੰ ਇਤਨੀ ਤੀਬਰਤਾ ਨਾਲ ਸੁਣ ਰਹਿਆ ਹੈਂ ਕਿ ਤੇਰਾ 'ਵਵਾ' ਕਿਥੋਂ ਨਿਕਲਿਆ ਹੈ, 'ਹਾਹਾ' ਕਿਥੇ ਬਣਿਆ ਹੈ, 'ਗਗੇ' ਦੀ ਆਵਾਜ਼ ਕਿਥੋਂ ਬਣ ਰਹੀ ਹੈ, 'ਰਾਰਾ' ਕਿਥੇ ਸੀ, 'ਓ' ਦੀ ਮਾਤਰਾ ਕਿਥੇ ਸੀ, ਆਦਿ। ਜਦੋਂ ਤੇਰਾ ਧਿਆਨ ਇਤਨਾਂ ਸ਼ਬਦ ਦੇ ਨਾਲ ਜੁੜਿਆ ਰਹੇਗਾ, ਤਾਂ ਇਹ ਜਪਨਾ ਹੌਲੀ-ਹੌਲੀ ਤੇਰੇ ਮਨ ਨੂੰ ਇਕਾਗਰ ਕਰ ਦੇਵੇਗਾ ਪਰ ਉਹ ਤੇਰੀ ਅਜੇ ਪਹਿਲੀ ਮੰਜ਼ਲ ਹੈ। ਜਦੋਂ ਮਨ ਸਹੀ ਸੁਣਨ ਦੇ ਕਾਬਲ ਹੋ ਜਾਂਦਾ ਹੈ ਤਾਂ ਹੁਣ ਇਸਤੋਂ ਅਗਲੀ ਸਟੇਜ (ਪੜਾਉ) ਤੇ ਜਾਣਾ ਹੈ। ਉਸ ਤੋਂ ਬਾਅਦ ਸਟੇਜ ਹੈ ਮੰਨੈ ਦੀ ਭਾਵ ਜਿਥੇ 'ਮਨ ਨਾਂ' ਹੋਵੇ। ਇਹ ਇਕਾਗਰ ਹੋਇਆ ਮਨ ਗੁਰੂ ਦੇ ਚਰਨਾਂ ਵਿਚ ਭੇਟ ਕਰਨਾ ਹੈ। ਅਸਲੀ ਮਥਾ ਟੇਕਣ ਦਾ ਭਾਵ ਇਹੀ ਸੀ। ਜਿਸ ਦਿਨ ਇਹ ਘਟਣਾ ਘਟ ਗਈ ਉਥੇ ਹੀ ਹੈ "ਮੰਨੈ ਪਾਵਹਿ ਮੋਖੁ ਦੁਆਰੁ ॥" ਉਸ ਦੇ ਦਰਸ਼ਨਾਂ ਲਈ ਦਸਵਾਂ ਦੁਆਰ ਖੁਲ ਜਾਂਦਾ ਹੈ, ਜਦੋਂ ਮਨ ਵੀ ਨਾ ਹੋਵੇ ਤਾਂ ਤੀਸਰੀ ਅਖ ਖੁਲੇਗੀ। ਇਹ ਹੈ ਗੁਰਬਾਣੀ ਦਾ ਸੁਣਨਾ ਅਤੇ ਮੰਨਣਾ। ਜਿਸ ਦਿਨ ਇਹ ਹੋ ਗਇਆ ਉਸ ਦਿਨ ਅੰਦਰ ਉਸਦਾ ਨਜ਼ਾਰਾ ਨਜ਼ਰ ਆਏਗਾ। ਉਸ ਘੜੀ ਅੰਦਰ ਤੀਰਥਾਂ ਦਾ ਅਸਲੀ ਇਸ਼ਨਾਨ ਹੋਏਗਾ। ਜਿਹੜਾ ਬਾਹਰ ਇਸ਼ਨਾਨ ਕਰਨ ਦੇ ਚਕਰਾਂ ਵਿਚ ਭਜਿਆ ਫਿਰਦਾ ਸੀ, ਹੁਣ ਤੇਰੇ ਅੰਦਰ ਅਸਲੀ ਪਵਿਤਰਤਾ ਨਜ਼ਰ ਆਏਗੀ। ਹੁਣ ਤੇਰੇ ਅੰਦਰ ਵਾਲੇ ਤੀਰਥ ਦਾ ਦਰਵਾਜ਼ਾ ਖੁਲ੍ਹ ਗਇਆ ਹੈ। ਉਸ ਤੀਰਥ ਦਾ ਇਸ਼ਨਾਨ ਤੇਰੀ ਸੁਰਤੀ ਕਰੇਗੀ। ਅੰਦਰ ਦੇ ਤੀਰਥ ਵਲ ਖਿਆਲ ਕਰ, ਬਾਹਰ ਦੇ ਤੀਰਥਾਂ ਨੂੰ ਛਡ ਦੇ, ਉਹ ਸਿਰਫ ਦੁਨੀਆਂ ਦੀ ਸ਼ੋਭਾ ਹੈ, ਉਹਦੇ ਵਿਚ ਹੋਰ ਕੁਝ ਨਹੀਂ। ਜਦੋਂ ਗੁਰਬਾਣੀ ਨੇ ਸਾਨੂੰ ਕਹਿਆ ਸੀ:

"ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ <u>ਭਲਕੇ ਉਠਿ</u> ਹਰਿ ਨਾਮੁ ਧਿਆਵੈ ॥ ਉਦਮੁ ਕਰੇ ਭਲਕੇ ਪਰਭਾਤੀ <u>ਇਸਨਾਨੁ</u> <u>ਕਰੇ ਅੰਮ੍ਰਿਤ ਸਰਿ ਨਾਵੈ</u> ॥ ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥ ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ <u>ਬਹਦਿਆ ਉਠਦਿਆ</u> ਹਰਿ

ਨਾਮੁ ਧਿਆਵੈ ॥ ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ ॥ ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥ ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥" ਪੰਨਾ ੩●੬)

ਅਸੀਂ ਇਸਦੇ ਭਾਵਅਰਥ ਬਹੁਤ ਹੀ ਅਜੀਬ ਕਰ ਲਏ
ਹਨ। ਇਥੇ ਭਲਕੇ ਤੋਂ ਭਾਵ ਸਵੇਰਾ ਨਹੀਂ ਹੈ ਬਲਕਿ ਨਿਤਾਪ੍ਰਤੀ ਹੈ, ਰੋਜ਼ਾਨਾ ਹੈ, ਹਰ ਰੋਜ਼ ਹੈ। ਇਸੇ ਤਰ੍ਹਾਂ ਇਸ਼ਨਾਨ ਤੋਂ ਭਾਵ ਪਾਣੀ ਦਾ ਨਹਾਣਾ ਨਹੀਂ ਬਲਕਿ ਅੰਤਰੀਵ ਇਸ਼ਨਾਨ ਹੈ। ਅੰਮ੍ਰਿਤ ਸਰਿ ਤੋਂ ਭਾਵ ਪੰਜਾਬ ਦਾ ਸ਼ਹਿਰ ਅੰਮ੍ਰਿਤਸਰ ਨਹੀਂ ਹੈ ਕਿਉਂਕਿ ਇਹ ਸਲੋਕ ਚਉਥੇ ਮਹਲ ਕੋਲੋਂ ਆਇਆ ਹੈ। ਉਸ ਵੇਲੇ ਅੰਮ੍ਰਿਤਸਰ ਅਤੇ ਉਸਦਾ ਸਰੋਵਰ ਅਜੇ ਪੂਰਾ ਹੀ ਨਹੀਂ ਸੀ ਹੋਇਆ। ਉਸਦੀ ਸੰਪੂਰਤਾ ਪੰਜਵੇਂ ਮਹਲ ਵੇਲੇ ਹੋਈ ਹੈ। ਇਥੇ ਅੰਮ੍ਰਿਤ ਸਰਿ ਵਿਚ ਨਹਾਣ ਤੋਂ ਭਾਵ ਨਾਮ ਰੂਪੀ ਸਰੋਵਰ ਵਿਚ ਸੁਰਤੀ ਦੀਆਂ ਡੁਬਕੀਆਂ ਲਗਾਣਾ ਹੈ। ਜਿਹੜਾ ਅੰਮ੍ਰਿਤ ਦਾ ਸਰੋਵਰ ਤੇਰੇ ਅੰਦਰ ਹੈ ਉਹਦੇ ਵਿਚ ਇਸ਼ਨਾਨ ਕਰਿਆ ਕਰ ਤਾਂਕਿ ਪ੍ਰਮਾਤਮਾ ਦੇ ਨੇੜੇ ਪਹੁੰਚ ਸਕੇ ਪਰ ਜੇ ਅਜੇ ਅੰਮ੍ਰਿਤ ਅੰਦਰੋਂ ਪੈਦਾ ਹੀ ਨਹੀਂ ਕੀਤਾ ਤਾਂ ਇਸ਼ਨਾਨ ਕਿਸ ਤਰ੍ਹਾਂ ਹੋਵੇਗਾ? ਸੋ ਪਹਿਲਾਂ ਜਿਹਬਾ ਨੂੰ ਮਧਾਣੀ ਦੀ ਤਰ੍ਹਾਂ ਇਸਤੇਮਾਲ ਕਰਨਾ ਹੈ:

"ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ ॥
ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ ॥੧॥" (ਪੰਨਾ ੪੭੮)

ਜੀਭਾ ਦਾ ਇਕ ਅਖਰ ਦਾ ਅਭਿਆਸ ਕਰਨਾ ਮਾਨੋਂ ਮਧਾਣੀ ਦੇ ਗੇੜੇ ਦੇਣੇ ਹਨ। ਇਸਤਰ੍ਹਾਂ ਅਰਾਮ ਨਾਲ ਰਿੜਕਦਿਆਂ ਰਿੜਕਦਿਆਂ ਸਹਿਜ ਅਵਸਥਾ ਤੇ ਚਲਾ ਜਾਏਂਗਾ ਅਤੇ ਜਪਨਾ ਸਿਮਰਨ ਵਿਚ ਬਦਲ ਜਾਏਗਾ। ਸਿਮਰਦਿਆਂ ਸਿਮਰਦਿਆਂ ਜਦ ਉਸ ਦਾ ਪ੍ਰਸਾਦ ਆਇਆ ਤਾਂ ਧਿਆਨ ਦੀ ਅਵਸਥਾ ਵਿਚ ਚਲਾ ਜਾਏਂਗਾ ਤੇ ਜੇ ਧਿਆਂਦਿਆਂ ਧਿਆਂਦਿਆਂ ਧਿਆਂਦਿਆਂ ਉਸ ਦਾ ਪ੍ਰਸਾਦ ਆਇਆ ਤੇ ਫਿਰ ਸਮਾਧੀ ਲਗ ਜਾਏਗੀ। ਉੱਥੇ ਹੈ 'ਅੰਤਰਗਤਿ ਤੀਰਥਿ ਮਲਿ ਨਾਉ', ਉਹ ਅਸਲੀ ਤੀਰਥ ਇਸ਼ਨਾਨ ਹੈ। ਪਰ ਇਹ ਗਲ ਹੁੰਦੀ ਨਹੀਂ। ਇਹ ਕਿਉਂ ਨਹੀਂ ਹੁੰਦੀ ਉਹਦਾ ਅਗੋਂ ਜਵਾਬ ਆ ਗਇਆ:

"ਸਭਿ ਗੁਣ ਤੇਰੇ ਮੈ ਨਾਹੀ ਕੋਇ ॥
ਵਿਣੁ ਗੁਣ ਕੀਤੇ ਭਗਤਿ ਨ ਹੋਇ ॥"

ਇਸ ਤੁਕ ਦੀ ਪਰਚਲਤ ਵਿਆਖਿਆ ਹੈ ਕਿ ਹੇ ਪਰਮਾਤਮਾ ਸਾਰੇ ਗੁਣ ਤੇਰੇ ਵਿਚ ਹੀ ਹਨ, ਮੇਰੇ ਵਿਚ ਤਾਂ ਕੋਈ ਵੀ ਗੁਣ ਨਹੀਂ। ਜੇਕਰ ਇਸ ਵਿਆਖਿਆ ਨੂੰ ਸਹੀ ਮਨ ਲਇਆ ਜਾਵੇ ਤਾਂ ਅਗਲੀ ਤੁਕ ਹੈ "ਵਿਣੁ ਗੁਣ ਕੀਤੇ ਭਗਤਿ ਨ ਹੋਇ"। ਇਸਦਾ ਮਤਲਬ ਇਹ ਬਣ ਜਾਏਗਾ ਕਿ ਮੈਂ ਤਾਂ ਭਗਤੀ ਕਰ ਹੀ ਨਹੀਂ ਸਕਦਾ ਕਿਉਂਕਿ ਮੇਰੇ ਵਿਚ ਤਾਂ ਕੋਈ ਗੁਣ ਹੀ ਨਹੀਂ ਅਤੇ ਬਿਨਾ ਗੁਣ ਦੇ ਭਗਤੀ ਹੋ ਨਹੀਂ ਸਕਦੀ। ਹੁਣ ਅਰਥ ਦਾ ਅਨਰਥ ਹੋ ਗਇਆ। ਸਾਰੀ ਗੁਰਮਤ ਜੀਵ ਨੂੰ ਭਗਤੀ ਮਾਰਗ ਵਲ ਪਰੇਰ ਰਹੀ ਹੈ। ਇਸਤੋਂ ਜ਼ਾਹਿਰ ਹੈ ਕਿ ਇਹ ਵਿਆਕਰਣ (Grammar) ਦੇ ਆਧਾਰ ਤੇ ਕੀਤੀ ਹੋਈ ਵਿਆਖਿਆ ਸਹੀ ਨਹੀਂ ਹੋ ਸਕਦੀ। ਦਰਅਸਲ ਇਥੇ 'ਗੁਣ ਤੇਰੇ' ਤੋਂ ਭਾਵ ਹੈ ਜੇ 'ਤੂੰ' ਨਾਲ ਜੁੜਿਆ ਜਾਵੇ। 'ਤੂੰ' ਨਾਲ ਜੁੜਨ ਦੇ ਵਿਚ ਗੁਣ ਹੈ ਤੇ 'ਮੈਂ' ਨਾਲ ਜੁੜਨਾ ਹੰਕਾਰ ਹੈ। ਜੀਭਾ ਇਕ ਸਮੇਂ ਜਾਂ ਤੂੰ ਕਹਿ ਸਕਦੀ ਹੈ ਜਾਂ 'ਮੈਂ' ਕਹਿ ਸਕਦੀ ਹੈ, ਦੋਵੇਂ ਗਲਾਂ ਇਕਠੀਆਂ ਨਹੀਂ ਕਹਿ ਸਕਦੀ ਅਤੇ ਮਨ ਨੂੰ 'ਮੈਂ' ਕਹਿਣ ਦੇ ਵਿਚ ਹੀ ਸਵਾਦ ਹੈ, ਉਸਨੂੰ "ਮੈਂ ਮੈਂ" ਕਰਨ ਦੀ ਹੀ ਆਦਤ ਹੈ। ਜਦੋਂ ਜੀਵ 'ਮੈਂ' ਨਾਲ ਜੁੜਿਆ ਹੋਇਆ ਹੈ ਤਾਂ ਅੰਦਰ ਗੁਣ ਨਹੀਂ ਪੈਦਾ ਹੁੰਦੇ ਸਗੋਂ ਹਾਉਮੇਂ ਦਾ ਅਵਗੁਣ ਪੈਦਾ ਹੁੰਦਾ ਹੈ। ਹੰਕਾਰ ਪੈਦਾ ਹੋ ਰਿਹਾ ਹੈ ਤਾਂ 'ਗੁਣ' ਕਿਥੋਂ ਆਉਣਗੇ। ਸੋ ਗੁਰਬਾਣੀ ਕਹਿ ਰਹੀ ਹੈ ਕਿ ਜਦੋਂ 'ਤੂੰ' ਨਾਲ 'ਤੇਰੇ ਨਾਲ' ਜੁੜਿਆ ਜਾਵੇ ਤਾਂ ਹੀ ਗੁਣ ਪੈਦਾ ਹੋ ਸਕਦੇ ਹਨ 'ਮੈਂ' ਦੇ ਵਿਚ ਕੋਈ ਗੁਣ ਨਹੀਂ ਹੈ, ਉਹਦੇ ਵਿਚ ਸਿਰਫ ਹੰਕਾਰ ਹੀ ਹੈ ਉਹ ਤਾਂ ਸਗੋਂ ਮਾਇਆ ਵਿਚ ਹੋਰ ਡੂੰਘਾ ਲੈ ਜਾਣਗੇ। ਔਰ ਯਾਦ ਰਖ ਤੂੰ ਗੁਣ ਪੈਦਾ ਨਹੀਂ ਕਰ ਪਾਉਂਦਾ ਕਿਉਂਕਿ ਤੂੰ 'ਤੂੰ' ਨਾਲ ਜੁੜਦਾ ਹੀ ਨਹੀਂ। 'ਮੈਂ' ਨਾਲ ਸਾਰੇ ਅਵਗੁਣ ਜੁੜੇ ਹੋਏ ਹਨ। 'ਸਭ ਗੁਣ ਤੇਰੇ' ਭਾਵ ਗੁਣ ਉਦੋਂ ਪੈਦਾ ਹੁੰਦਾ ਹਨ ਜਦੋਂ ਤੇਰੇ ਨਾਲ ਜੁੜਿਆ ਜਾਵੇ, ਜਦੋਂ 'ਤੂੰ' ਕਹਿਆ ਜਾਵੇ ਅਤੇ ਜਿੰਨਾਂ ਚਿਰ 'ਮੈਂ' ਕਹੇਗਾ ਉਨ੍ਹਾਂ ਚਿਰ ਉਹਦੇ ਅੰਦਰ ਗੁਣ ਨਹੀਂ ਆ ਸਕਦਾ। ਹੁਣ ਇਥੇ ਸਵਾਲ ਉਠ ਜਾਏਗਾ ਕਿ ਭਾਸ਼ਾ ਦੀ ਮਜਬੂਰੀ ਹੈ ਕਿ "ਮੈਂ" ਦਾ ਸ਼ਬਦ ਤਾਂ ਵਰਤਣਾ ਹੀ ਪੈਂਦਾ ਹੈ। ਤਾਂ ਜਵਾਬ ਆਇਆ ਕਿ ਇਹ ਹੁਜਤ ਹੈ, ਇਹ ਬਿਲਕੁਲ ਸਚਾਈ ਨਹੀਂ ਹੈ। ਜੇਕਰ ਇਹ ਯਾਦ ਰਹੇ ਕਿ ਸਭ ਕੁਝ ਹੋ ਰਹਿਆ ਹੈ ਕੀਤਾ ਨਹੀਂ ਜਾ ਰਹਿਆ ਤਾਂ ਭਾਸ਼ਾ ਆਪੇ ਹੀ ਬਦਲ ਜਾਏਗੀ। ਉਸ ਹਾਲਤ ਵਿਚ ਮੂੰਹ ਵਿਚੋਂ "ਮੈਂ ਰੋਟੀ ਖਾ ਰਹਿਆ ਹਾਂ" ਨਹੀਂ ਸਗੋਂ ਰੋਟੀ ਖਾਧੀ ਜਾ ਰਹੀ ਹੈ ਨਿਕਲੇਗਾ, ਪਾਣੀ ਪੀਤਾ ਜਾ ਰਹਿਆ, ਗਲਾਂ ਕੀਤੀਆਂ ਜਾ ਰਹੀਆਂ ਹਨ, ਗਲਾਂ ਸੁਣੀਆਂ ਜਾ ਰਹੀਆਂ ਹਨ, ਆਰਾਮ ਹੋ ਰਹਿਆ ਹੈ, ਆਦਿ। ਐਸੀ ਮਨੋਬਿਰਤੀ ਨਾਲ "ਮੈਂ" ਕਹਿਣਾ ਹੀ ਭੁਲ ਜਾਂਦਾ ਹੈ। ਸਭ ਕੁਝ ਉਹ ਹੀ ਕਰ ਰਹਿਆ ਹੈ, ਸਭ ਕੁਝ ਹੋ ਰਹਿਆ ਹੈ, ਕੁਝ ਵੀ ਕੀਤਾ ਨਹੀਂ ਜਾ
ਸਕਦਾ। ਜਿਸ ਵੇਲੇ ਕਹਿਆ 'ਮੈਂ ਸੁਣਦਾ ਪਇਆ ਹਾਂ" ਤਾਂ ਆਉਗਣ ਵਿਚ ਫਸ ਗਇਆ, 'ਮੈਂ' ਲਗ ਗਈ, ਹੰਕਾਰ ਦਾ ਜਨਮ ਹੋ ਗਇਆ। ਅਧਿਆਤਮਿਕਵਾਦ ਦੇ ਇਸਤਰ੍ਹਾਂ ਦੇ ਕਈ ਭੇਦ ਸਾਡੇ ਕੋਲੋਂ ਗਵਾਚ ਗਏ ਹਨ। ਹੰਕਾਰ ਦੀ ਜੜ੍ਹ ਨੂੰ ਹਰ ਵਕਤ ਕਟਦੇ ਰਹਿਣਾ ਹੈ, ਇਹ ਪਿਛਲੇ ਦਰਵਾਜ਼ੇ ਵਿਚ ਦੀ ਇਸਤਰ੍ਹਾਂ ਆ ਜਾਂਦਾ ਹੈ ਕਿ ਇਹਦਾ ਪਤਾ ਵੀ ਨਹੀਂ ਲਗਦਾ। ਤੋ ਗੁਰਬਾਣੀ ਨੇ ਇਸ਼ਾਰਾ ਕੀਤਾ ਕਿ ਜਿਤਨਾ ਚਿਰ ਅੰਦਰ 'ਤੂੰ' ਕਹਿਣ ਦਾ, 'ਤੇਰੇ' ਨਾਲ ਜੁੜਨ ਦਾ ਗੁਣ ਪੈਦਾ ਨਹੀਂ ਹੋ ਜਾਂਦਾ, ਉਤਨਾ ਚਿਰ ਭਗਤੀ ਹੋ ਹੀ ਨਹੀਂ ਸਕਦੀ। ਉਤਨਾ ਚਿਰ ਹਰ ਕਰਮ ਪ੍ਰਮਾਤਮਾ ਤੋਂ ਦੂਰ ਲੈ ਜਾਏਗਾ। ਤੇ ਜੇ ਭਗਤੀ ਨਹੀਂ ਹੋਈ ਤਾਂ ਮਨ ਦੀ ਅਵਸਥਾ ਨਹੀਂ ਬਦਲਣੀ। ਮਨ ਪਥਰ ਦੀ ਤਰ੍ਹਾਂ ਇਥੇ ਦਾ ਇਥੇ

ਬੈਠਾ ਰਹੇਗਾ। ਤਾਂ ਫਿਰ ਕੀ ਕੀਤਾ ਜਾਏ? ਅਗਲੀ ਤੁਕ ਵਿਚ ਇਸ ਸਵਾਲ ਦਾ ਜਵਾਬ ਹੈ।

"ਸੁਅਸਤਿ ਆਥਿ ਬਾਣੀ ਬਰਮਾਉ ॥
ਸਤਿ ਸੁਹਾਣੁ ਸਦਾ ਮਨਿ ਚਾਉ ॥"

ਭਾਵ ਕਿ ਸਾਰੀ ਬਾਣੀ ਹੀ ਉਸ ਬ੍ਰਹਮ ਦੇ ਗਿਆਨ ਨਾਲ ਭਰੀ ਪਈ ਹੈ। ਇਸ ਵਿਚ ਕੇਵਲ ਉਸੇ ਦੀ ਹੀ ਉਸਤਤ ਹੈ। ਸਾਰਾ ਗਿਆਨ ਉਸ ਦੀ ਉਸਤਤੀ ਹੈ। ਉਸਦੀ ਉਸਤਤੀ ਇਹਦੇ ਵਿਚੋਂ
ਲਭ। ਇਕਲਾ ਗਿਆਨ ਨਾ ਘੋਟ। 'ਸੁਅਸਤਿ' ਭਾਵ ਸਿਫਤੋ-ਸਲਾਹ ਇਸ ਦੇ ਵਿਚੋਂ ਉਸਦੀ ਉਸਤਤੀ ਲਭ ਤੇ ਉਸਤਤੀ ਕਰ। 'ਤੂੰ' 'ਤੂੰ' ਕਹਿਣਾ ਸਿਖ। ਜਿਸ ਦਿਨ 'ਤੂੰ' 'ਤੂੰ' ਕਹਿਣਾ ਸ਼ੁਰੂ ਕਰੇਂਗਾ ਤਾਂ ਤੈਨੂੰ ਆਪੇ ਹੀ ਪਤਾ ਲਗ ਜਾਏਗਾ ਕਿ 'ਤੂੰ' ਨਾਲ ਜੁੜਿਆ ਹੈਂ ਕਿ ਜਾਂ ਅਜੇ 'ਮੈਂ' ਨਾਲ ਹੀ ਜੁੜਿਆ ਬੈਠਾ ਹੈਂ। "ਤੂੰ" ਨਾਲ ਜੁੜੇ ਦੀ ਨਿਸ਼ਾਨੀ ਹੈ ਕਿ ਉਸਦੇ ਅੰਦਰ ਖੇੜਾ ਆ ਜਾਂਦਾ ਹੈ। ਅੰਦਰ ਬਾਹਰ ਇਕ ਤਰ੍ਹਾਂ ਦੀ ਸ਼ਾਂਤੀ ਹੋ ਜਾਏਗੀ, ਵਰਤੀਰੇ ਵਿਚ ਤਬਦੀਲੀ ਆ ਜਾਏਗੀ, ਸਦਾ ਖੇੜੇ ਵਿਚ ਰਹਿਣ ਲਗ ਪਏਗਾ, ਬੋਲੀ ਬਦਲ ਜਾਏਗੀ, ਸ਼ਬਦਾਂ ਦੀ ਚੋਣ ਬਦਲ ਜਾਏਗੀ। ਗੁਰਬਾਣੀ ਦਾ ਫੁਰਮਾਨ ਹੈ:

"ਸਬਦੌ ਹੀ ਭਗਤ ਜਾਪਦੇ ਜਿਨ੍ ਕੀ ਬਾਣੀ ਸਚੀ ਹੋਇ ॥"

(ਪੰਨਾ ੪੨੯)

ਭਗਤ ਦੀ ਪਹਿਚਾਣ ਹੀ ਇਹ ਹੈ ਕਿ ਬੋਲੀ ਤੋਂ ਪਤਾ ਲਗ ਜਾਂਦਾ ਹੈ ਕਿ ਇਹ ਜੀਵ ਪਰਮਾਤਮਾ ਨਾਲ ਜੁੜਿਆ ਹੋਇਆ ਹੈ ਕਿ ਦੂਰ ਹੈ। ਜਿਸਦੇ ਚਿਹਰੇ ਉਤੇ ਸਦਾ ਉਦਾਸੀ ਹੈ ਉਹ ਭਾਂਵੇ ਕਿਤਨੀ ਵੀ ਮਾਲਾ ਕਿਉਂ ਨਾ ਫੇਰਦਾ ਹੋਵੇ, ਉਹ ਪ੍ਰਮਾਤਮਾ ਦੇ ਨੇੜੇ ਕਦੀ ਨਹੀਂ ਜਾ ਸਕੇਗਾ। ਪਰ ਜੀਵ ਭਗਤੀ ਵਲ ਜੁੜਦਾ ਨਹੀਂ ਬਲਕਿ ਕੁਦਰਤ ਦੀ ਵਿਚਾਰ ਵਿਚ ਫਸ ਗਇਆ ਹੈ। ਉਹ ਇਹ ਪਹਿਲਾਂ ਜਾਨਣਾ ਚਾਹੁੰਦਾ ਹੈ ਕਿ ਪਰਮਾਤਮਾ ਕਿਥੋਂ ਆਇਆ ਹੈ, ਧਰਤੀ ਕਿਥੋ ਆਈ ਹੈ, ਇਹ ਪਸਾਰਾ ਕਦੋਂ ਬਣਿਆ ਸੀ ਅਤੇ ਕਿਸ ਤਰ੍ਹਾਂ ਬਣਿਆ ਸੀ। ਹਰ ਇਕ ਨੇ ਆਪਣੇ-ਆਪਣੇ ਵਿਚਾਰ ਦੇਣੇ ਸ਼ੁਰੂ ਕੀਤੇ ਹੋਏ ਹਨ। ਕਿਸੇ ਨੇ ਕਿਹਾ ਉਹਨੇ ਦੁਨੀਆਂ ਬਨਾਉਣ ਵਿਚ ਛੇ ਦਿਨ ਲਗਾਏ ਤੇ ਸਤਵੇਂ ਦਿਨ ਆਰਾਮ ਕੀਤਾ ਸੀ। ਡਾਰਵਨ ਨਾਮ ਦੇ ਸਾਂਇੰਸਦਾਨ ਨੇ ਆਪਣੀ ਲਿਖਤ ਵਿਚ ਸਿਧਾਂਤ (Theory) ਦਿਤੀ ਤੇ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਹੈ ਸਾਰਾ ਕੁਝ ਆਪਣੇ ਆਪ ਹੀ ਬਣਿਆ ਹੈ। ਮੁਕਦੀ ਗਲ ਕਿ ਹਰ ਕੋਈ ਗਿਆਨ ਇਕਠਾ ਕਰਨਾ ਚਾਹੁੰਦਾ ਹੈ। ਇਸ ਕੁਦਰਤ ਦੇ ਭੇਦਾਂ ਨੂੰ ਸਮਝਣਾ ਚਾਹੁੰਦਾ ਹੈ। ਜੇਕਰ ਐਸਾ ਗਿਆਨ ਇਕਠਾ ਕਰ ਵੀ ਲਓ ਤਾਂ ਜ਼ਿਆਦਾ ਤੋਂ ਜ਼ਿਆਦਾ ਗਲਾਂ ਕਰਨੀਆਂ ਸਿਖ ਲਈਆਂ ਅਤੇ ਬਹਿਸ ਕਰਨੀ ਸਿਖ ਲਈ, ਹੋਰ ਉਸਦਾ ਕੀ ਲਾਭ ਹੋ ਸਕਦਾ ਹੈ। ਅਗਰ ਅਜ ਤੁਹਾਨੂੰ ਦਸ ਦਿਤਾ ਜਾਏ ਕਿ ਇਸ ਤਰੀਕੇ ਨਾਲ ਇਤਨੇ ਵਜੇ ਇਹ ਧਰਤੀ ਬਣਾਈ ਗਈ ਸੀ, ਅਸਮਾਨ ਬਣਿਆ ਸੀ ਤਾਂ ਫਿਰ ਇਸ ਜਾਣਕਾਰੀ ਦਾ ਕੀ ਕਰੋਗੇ? ਜਦ ਇਹ ਦਿਮਾਗ਼ੀ ਖੁਜਲੀ ਦੇ ਸਿਵਾਏ ਹੋਰ ਕੁਝ ਵੀ ਨਹੀਂ ਹੈ ਤਾਂ ਫਿਰ ਇਸ ਪਿਛੇ ਕਿਉਂ ਪਿਆ ਹੋਇਆ ਹੈ, ਯਕੀਨ ਰਖ ਇਹ ਮਿਹਨਤ ਸਾਰੀ ਹੀ ਬੇਕਾਰ ਹੈ:

"ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ॥
ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ ॥
ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ॥
ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ॥
ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥"

ਜਦੋਂ ਜੀਵ ਇਹਨਾਂ ਚਕਰਾਂ ਵਿਚ ਪਏਗਾ ਕਿ ਕਿਸ ਵੇਲੇ, ਕਿਸ ਰੁਤੇ, ਕਿਸ ਵਾਰ, ਕਿਸ ਮਹੀਨੇ ਇਹ ਸਾਰੀ ਕਾਇਨਾਤ ਬਣਾਈ ਗਈ ਤਾਂ ਫਿਰ ਜੀਵ ਤੂੰ ਨਾਲ ਨਹੀਂ ਜੁੜ ਰਹਿਆ ਬਲਕਿ "ਮੈਂ" ਨਾਲ ਜੁੜ ਰਹਿਆ ਹੈ। ਹਾਲਾਂ ਕਿ ਹਰ ਜੀਵ ਇਹ ਜਾਣਦਾ ਹੈ ਕਿ ਜਿਹਨਾਂ ਨੇ ਇਤਨੇ ਵਡੇ ਵੇਦ ਲਿਖੇ ਸਨ, ਜੇ ਉਹਨਾਂ ਨੂੰ ਪਤਾ ਹੁੰਦਾ ਤਾਂ ਵੇਦਾਂ ਵਿਚ ਲਿਖ ਜਾਂਦੇ।ਅਗਰ ਇਹਨਾਂ ਸਵਾਲਾਂ ਦਾ ਜਵਾਬ ਲਭਿਆ ਜਾ ਸਕਦਾ ਹੁੰਦਾ ਤਾਂ ਜਿਹਨਾਂ ਨੇ ਪੁਰਾਣ ਲਿਖੇ, ਜਿਹਨਾਂ ਨੇ ਵੇਦ ਲਿਖੇ ਤਾਂ ਉਹ ਲਿਖ ਦਿੰਦੇ। ਜਿਹਨਾਂ ਨੇ ਕੁਰਾਨ ਇਕਠੀ ਕਰਕੇ ਇਕ ਪੂਰਾ ਗ੍ਰੰਥ ਬਣਾਇਆ ਜੇ ਉਹਨਾਂ ਕਾਜ਼ੀਆਂ ਨੂੰ ਪਤਾ ਹੁੰਦਾ ਕਿ ਵਖਤ ਕੀ ਹੈ ਤਾਂ ਕੀ ਉਹ ਦਸ ਨਹੀਂ ਸੀ ਸਕਦੇ? ਜ਼ਾਹਿਰ ਹੈ ਕਿ ਐਸੇ ਸਵਾਲਾਂ ਦਾ ਜਵਾਬ ਲਭਿਆ ਹੀ ਨਹੀਂ ਜਾ ਸਕਦਾ। ਇਹ ਸਵਾਲ ਹੀ ਗ਼ਲਤ ਹਨ ਕਿਉਂਕਿ ਇਹ ਉਹੀ ਦਸ ਸਕਦਾ ਹੈ ਜੋ ਚਸ਼ਮਦੀਦ ਗਵਾਹ ਹੋਵੇ। ਜਦ ਇਹ ਸ੍ਰਿਸ਼ਟੀ ਸਾਜੀ ਗਈ ਤਾਂ ਉਸ ਵੇਲੇ ਉਥੇ ਕੋਈ ਹੋਰ ਵੇਖਣ ਵਾਲਾ ਨਹੀਂ ਸੀ ਜੋ ਇਹਨਾ ਸਵਾਲਾਂ ਦੇ ਜਵਾਬ ਸਹੀ ਦੇ ਸਕੇ। ਇਸ ਬਹਿਸ ਨੂੰ ਛਡਦੇ, ਇਹ 'ਤੂੰ' ਨਾਲ ਨਹੀਂ ਜੋੜਦੀ, ਇਹਦੇ ਨਾਲ "ਮੈਂ" ਵਧ ਰਹੀ ਹੈ। ਇਹ ਸਿਰਫ ਉਹਨੂੰ ਹੀ ਪਤਾ ਹੈ ਜਿਸਨੇ ਸਾਰਾ ਕੁਝ ਬਣਾਇਆ ਹੈ, ਔਰ ਜੇ ਤੂੰ ਜਾਨ ਵੀ ਲਵੇਂ ਤਾਂ ਤੇਰਾ ਇਸ ਨਾਲ ਕੁਝ ਭਲਾ ਨਹੀਂ
ਹੋਣਾ। ਇਹ ਐਵੇਂ ਦਿਮਾਗ਼ ਦੀ ਖੁਜਲੀ ਹੈ।

"ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ ॥

ਨਾਨਕ ਆਖਣਿ ਸਭੁ ਕੋ ਆਖੈ ਇਕ ਦੂ ਇਕੁ ਸਿਆਣਾ ॥"

ਜਦੋਂ ਤੋਂ ਕਾਇਨਾਤ ਬਣੀ ਹੈ ਕਈਆਂ ਨੇ ਇਹ ਕੋਸ਼ਿਸ਼ ਕੀਤੀ ਹੈ, ਤਰ੍ਹਾਂ ਤਰ੍ਹਾਂ ਦੇ ਅੰਦਾਜ਼ੇ ਕੀਤੇ ਹਨ ਪਰ ਕੋਈ ਕੁਝ ਨਹੀਂ ਕਹਿ ਸਕਦਾ। ਦੁਨੀਆਂ ਵਿਚ ਬੜੇ ਬੜੇ ਸਿਆਣੇ ਆਕੇ ਚਲੇ ਗਏ, ਵਧ ਤੋਂ ਵਧ ਸਿਆਣਪਾਂ ਰਖਣ ਵਾਲੇ ਵੀ ਇਸ ਉਪਰਾਲੇ ਵਿਚ ਨਾਕਾਮ ਰਹੇ ਹਨ। ਪ੍ਰਮਾਤਮਾ ਨੂੰ ਜਾਣਿਆ ਨਹੀਂ ਜਾ ਸਕਦਾ, ਉਸਦੀ ਕੁਦਰਤ ਦਾ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ।

ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ ॥
ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ ॥੨੧॥

ਭਾਵ ਕਿ ਉਹ ਜੋ ਸਭ ਤੋਂ ਵਡਾ ਹੈ, ਜਿਸਦਾ ਨਾਮ ਸਭ ਤੋਂ ਵਡਾ ਹੈ, ਇਹ ਧਿਆਨ ਰਖ ਜੋ ਵੀ ਹੈ ਸਭ ਕੁਝ ਉਸਦੇ ਹੁਕਮ ਵਿਚ ਹੋ ਰਿਹਾ ਹੈ, ਕੀਤਾ ਨਹੀਂ ਜਾ ਰਿਹਾ। ਅਤੇ ਜਿਹੜਾ ਇਹ ਗਲ ਨਹੀਂ ਛਡਦਾ ਕਿ ਮੈਂ ਤਾਂ ਉਸਦੇ ਭੇਦਾਂ ਦਾ ਪਤਾ ਕਰਕੇ ਛਡਣਾ ਹੈ, ਉਹ ਇਥੇ ਤਾਂ ਭਾਂਵੇ ਥੋੜੀ ਜਿਹੀ ਸ਼ੋਭਾ ਪਾ ਲਵੇ ਪਰ ਉਸਦੇ ਦਰਬਾਰ ਵਿਚ ਪ੍ਰਵਾਨਗੀ ਨਹੀਂ ਹੈ, ਉੱਥੇ ਮੈਂ ਕਹਿਣ ਵਾਲੇ ਨੂੰ ਪ੍ਰਵਾਨਗੀ ਨਹੀਂ ਹੈ। ਉੱਥੇ ਸਿਰਫ ਤੂੰ ਕਹਿਣ ਵਾਲੇ ਨੂੰ ਪ੍ਰਵਾਨਗੀ ਹੈ।

## (ਅੰਕ ੨੨-੨੩)

ਅਸੀਂ ੨੧ਵੀਂ ਪਾਉੜੀ ਦੇ ਵਿਚ ਇਹ ਵਿਚਾਰ ਰਹੇ ਸਾਂ:
"ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ ॥"

ਇਹ ਇਸ਼ਾਰਾ ਸੀ ਕਿ ਜਿਸ ਚੀਜ਼ ਨੂੰ ਕਹਿਆ ਜਾ ਨਹੀਂ ਸਕਦਾ, ਜਿਸ ਨੂੰ ਬਿਆਨ ਕੀਤਾ ਨਹੀਂ ਜਾ ਸਕਦਾ, ਜੋ ਇਨਸਾਨ ਦੀ ਬਣਾਈ ਹੋਈ ਭਾਸ਼ਾ ਦੇ ਵਿਚ ਆ ਹੀ ਨਹੀਂ ਸਕਦਾ ਤਾਂ ਉਹ ਕੋਸ਼ਿਸ਼ ਹੀ ਕਿਉਂ ਕਰਨੀ। ਇਸ ਦੇ ਨਾਲੋਂ ਇਹ ਚੰਗਾ ਹੈ ਕਿ ਉਸ ਦੇ ਅਗੇ ਸਿਰ ਝੁਕਾ ਦਿਤਾ ਜਾਏ, (Surrender) ਕਰ ਦਿਤਾ ਜਾਏ, ਆਪਣਾ ਬਲ ਹਾਰ ਦਿਤਾ ਜਾਏ। ਗੁਰਬਾਣੀ ਦਾ ਫੁਰਮਾਨ ਹੈ:

"ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ॥
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥੧॥"
(ਪੰਨਾ ੪੬੨)

ਬਲਿਹਾਰੀ (ਬਲਿ+ਹਾਰੀ} ਭਾਵ ਕਿ ਗੁਰਦੇਵ ਦੇ ਸਾਹਮਣੇ ਤਾਂ ਆਪਣਾ ਬਲ ਸਦਾ ਲਈ ਹਾਰ ਦੇਣਾ ਹੈ, ਕਿਉਂਕਿ ਜਿਸ ਦਿਨ ਉਹ ਮਿਹਰਾਂ ਦੇ ਘਰ ਵਿਚ ਆਇਆ ਉਹ ਇਨਸਾਨ ਤੋਂ ਦੇਵਤਾ ਬਣਾ ਦੇਵੇਗਾ। ਉਹਦੇ ਲਈ ਇਹ ਕੋਈ ਮੁਸ਼ਕਲ ਗਲ ਨਹੀਂ, ਸ਼ਰਤ ਇਹ ਹੈ ਕਿ ਉਸ ਦੇ ਦਰ ਤੇ ਆ ਕੇ, ਇਹ ਰੋਣਾ ਤੇ ਰੋ। ਪ੍ਰੰਤੂ ਰੋਣੇ ਤਾਂ ਇਹ ਰੋਂਦਾ ਹੈਂ ਕਿ ਨੌਕਰੀ ਠੀਕ ਨਹੀਂ ਲਗੀ, ਕੋਲ ਦੌਲਤ ਨਹੀਂ ਹੈ, ਧੀਆਂ ਪੁਤਰ ਸੇਵਾ ਕਰਨ ਵਾਲੇ ਨਹੀਂ ਹਨ, ਆਦਿ। ਜਦੋਂ ਗਲਾਂ ਹੀ ਇਹੋ ਜਿਹੀਆਂ ਹਨ ਤਾਂ ਜ਼ਾਹਿਰ ਹੈ ਕਿ ਦੇਵਤਾ ਬਣਨ ਦਾ ਅਜੇ ਚਾਉ ਹੀ ਪੈਦਾ ਨਹੀਂ ਹੋਇਆ। ਦਿਮਾਗੀ ਅੰਦਾਜ਼ੇ ਲਗਾਏ ਜਾ ਰਹੇ ਹਨ ਕਿ ਉਹ ਬਹੁਤ ਵਡਾ ਹੈ ਪਰ ਇਸਦਾ ਤਾਂ ਪਤਾ ਹੀ ਨਹੀਂ ਲਗ ਸਕਦਾ ਕਿ ਉਹ ਕਿਤਨਾ ਕੁ ਵਡਾ ਹੈ। ਮਹਾਰਾਜ ਨੇ ਬਾਣੀ ਵਿਚ ਇਸ਼ਾਰਾ ਕੀਤਾ:

"ਸੁਣਿ ਵਡਾ ਆਖੈ ਸਭੁ ਕੋਇ ॥
ਕੇਵਡੁ ਵਡਾ ਡੀਠਾ ਹੋਇ ॥" (ਪੰਨਾ ੯)

ਇਹ ਤਾਂ ਕਿਸੇ ਨੇ ਕਹਿ ਦਿਤਾ ਹੈ ਅਤੇ ਸੁਣ ਲਇਆ ਗਇਆ ਹੈ ਕਿ ਉਹ ਬਹੁਤ ਵਡਾ ਹੈ। ਅਗਰ ਸਹੀ ਰੂਪ ਵਿਚ ਵਡਾ ਕਹਿਣਾ ਚਾਹੁੰਦਾ ਹੈਂ ਤਾਂ ਤੈਨੂੰ ਉਸ ਨੂੰ ਵਡਾ ਕਹਿਣ ਦਾ ਉਸ ਦਿਨ ਹਕ ਹੋਏਗਾ ਜਿਸ ਦਿਨ ਉਸਨੂੰ ਖ਼ੁਦ ਵੇਖ ਲਏਗਾ। ਐਵੇਂ ਸੁਣੀ ਸੁਣਾਈ ਨਕਲ ਮਾਰੀ ਜਾ ਰਹੀ ਹੈ। ਉਸਦੇ ਦਰਸ਼ਨ ਕਰਨ ਦੀ ਅਜੇ ਤਕ ਅੰਦਰ ਇਹ ਚਾਉ ਹੀ ਪੈਦਾ ਨਹੀਂ ਹੋਇਆ। ਅੰਦਰ ਇਹ ਤੜਪ ਪੈਦਾ ਹੋਵੇ ਕਿ ਤੂੰ ਵੀ ਵੇਖ ਕੇ ਇਹ ਕਹਿ ਸਕੇਂ ਕਿ ਉਹ ਬਹੁਤ ਵਡਾ ਹੈ। ਨਕਲ ਮਾਰਨ ਵਾਲਿਆ ਲਈ ਗੁਰਬਾਣੀ ਨੇ ਕਹਿਆ ਹੈ:

"ਜੇ ਸਭਿ ਮਿਲਿ ਕੈ ਆਖਣ ਪਾਹਿ ॥
ਵਡਾ ਨ ਹੋਵੈ ਘਾਟਿ ਨ ਜਾਇ ॥" (ਪੰਨਾ ੯)

ਅਗਰ ਸਾਰੇ ਬ੍ਰਹਿਮੰਡ ਦੇ ਜੀਵ ਇਕਠੇ ਹੋ ਕੇ ਇਕ ਆਵਾਜ਼ ਵਿਚ ਕਹਿਣ ਕਿ ਤੂੰ ਬਹੁਤ ਵਡਾ ਹੈਂ, ਤਾਂ ਕੀ ਉਹ ਕਹਿਣ ਕਰਕੇ ਵਡਾ ਹੋਇਆ ਹੈ। ਜੇ ਸਾਰੇ ਇਹ ਕਹਿਣਾ ਸ਼ੁਰੂ ਕਰ ਦੇਣ ਤਾਂ ਕੀ ਉਹਨਾਂ ਦੇ ਕਹਿਣ ਨਾਲ ਵਡਾ ਹੋ ਜਾਵੇਗਾ। ਜੇ ਉਹ ਵਡਾ ਨਾ ਕਹਿਣ ਬਲਕਿ ਉਹ ਸਾਰੇ ਮਿਲ ਕੇ ਕਹਿਣ ਲਗ ਪੈਣ, ਤੂੰ ਬਹੁਤ ਛੋਟਾ ਹੈਂ, ਤੂੰ ਕੁਝ ਵੀ ਨਹੀਂ ਤਾਂ ਕੀ ਉਹ ਛੋਟਾ ਹੋ ਜਾਏਗਾ? ਇਹ ਬਿਲਕੁਲ ਨਹੀਂ ਹੋ ਸਕਦਾ। ਉਸ ਦੀ ਅਨੰਤਤਾ ਦਾ ਇਹ ਦਿਮਾਗ਼, ਇਹ ਜ਼ੁਬਾਨ ਕੋਈ ਅੰਤ ਨਹੀਂ ਪਾ ਸਕਦੀ ਕਿਉਂਕਿ ਉਸਨੂੰ ਜਾਨਣ ਦੇ ਲਈ ਉਹਦੇ ਵਿਚ ਅਭੇਦ ਹੋਣਾ ਪੈਂਦਾ ਹੈ। ਪਰ ਜਦੋਂ ਅਭੇਦ ਹੋ ਜਾਏ ਤਾਂ ਫਿਰ ਕਹਿਆ ਨਹੀਂ ਜਾ ਸਕਦਾ। ਕਹਿਣ ਵਾਲਾ ਹੀ ਮਿਟ ਜਾਂਦਾ ਹੈ। ਇਥੋਂ ਅਗਲਾ ਅੰਕ ਸ਼ੁਰੂ ਹੁੰਦਾ ਹੈ। ਇਥੇ ਫਿਰ ਯਾਦ ਦਿਲਾਇਆ ਜਾਂਦਾ ਹੈ ਕਿ ਇਤਨੀ ਭੂਮਿਕਾ ਇਸ ਕਰਕੇ ਬੰਨ੍ਹੀ ਗਈ ਹੈ ਤਾਂ ਪਤਾ ਲਗ ਜਾਏ ਕਿ ਕਿਸ ਤਰ੍ਹਾਂ ਇਹਨਾਂ ਸਾਰਿਆਂ ਦੀ ਲੜੀ ਬਣੀ ਹੋਈ ਹੈ। ਇਹ ਕਿਸ ਤਰ੍ਹਾਂ ਇਕ ਧਾਗੇ ਵਿਚ ਪਰੋਏ ਹੋਏ ਹਨ। ਇਕੀਵੇਂ ਅੰਕ ਵਿਚ ਕਹਿਆ ਹੈ, ਇਹ ਕਹਿਆ ਨਹੀਂ ਜਾ ਸਕਦਾ। ਜਿਹੜੇ ਕਹਿੰਦੇ ਨੇ ਉਹ ਦੁਨੀਆਂ ਦੇ ਵਿਚ ਭਾਵੇਂ ਕੋਈ ਸ਼ੋਭਾ ਲੈ ਲੈਣ ਉਸ ਦੀ ਦਰਗਾਹ ਦੇ ਵਿਚ ਸ਼ੋਭਾ ਨਹੀਂ ਪਾ ਸਕਦੇ। ਉਹ ਕਹਿਆ ਕਿਉਂ ਨਹੀਂ ਜਾ ਸਕਦਾ ਇਸਦੇ ਜਵਾਬ ਵਿਚ ਅਗਲੇ ੨ ਅੰਕ ਹਨ:

"ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥ ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥ ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ ॥ ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥ ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥ ੨੨॥"
(ਇਸ ਬ੍ਰਹਿਮੰਡ ਵਿਚ ਅਨੇਕਾਂ ਗ੍ਰਹਿ, ਅਨੇਕਾਂ ਅਸਮਾਨ, ਅਤੇ ਅਨੇਕਾਂ ਪਾਤਾਲ ਹਨ। ਇਹਨਾਂ ਦੀ ਸੰਪੂਰਨ ਗਿਣਤੀ ਲਭਣ ਵਾਲੇ ਥਕ ਗਏ ਹਨ। ਸਾਰੇ ਗ੍ਰੰਥਾਂ ਨੇ ਇਕੋ ਹੀ ਗਲ ਕਹੀ ਹੈ ਕੇ ਜੇਕਰ ਬ੍ਰਹਿਮੰਡ ਵਿਚ ਇਹ ਗਿਣਤੀ ਕੀਤੀ ਜਾ ਸਕਦੀ ਤਾਂ ਇਹ ਜਰੂਰ ਲਿਖ ਦਿਤੀ

ਜਾਂਦੀ। ਇਸਦੇ ਉਲਟ ਲੇਖਾ ਕਰਨ ਵਾਲੇ ਹੀ ਨਾਸ ਹੋ ਗਏ ਹਨ ਪਰ ਇਹ ਲੇਖਾ ਪੂਰਾ ਨਹੀਂ ਕਰ ਸਕੇ। ਉਹ ਕਿਤਨਾ ਕੁ ਵਡਾ ਹੈ, ਬਸ ਉਹੀ ਜਾਣਦਾ ਹੈ।)

"ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥ ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥ ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ ॥ ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ ॥੨੩॥"
(ਉਸਦੇ ਗੀਤ ਗਾਣ ਵਿਚ ਡੁਬੇ ਹੋਏ ਜੀਵ ਇਤਨਾ ਵੀ ਨਹੀਂ ਸਮਝਦੇ ਕਿ ਨਦੀਆਂ ਨਾਲੇ ਸਮੁੰਦਰ ਵਿਚ ਡਿਗ ਤਾਂ ਸਕਦੇ ਹਨ ਪਰ ਉਸਨੂੰ ਜਾਣ ਨਹੀਂ ਸਕਦੇ। ਭਾਵ ਕਿ ਜੀਵ ਵੀ ਪ੍ਰਭੂ ਦਾ ਫਿਰ ਹਿਸਾ ਤਾਂ ਬਣ ਸਕਦਾ ਹੈ, ਪਰ ਉਸਨੂੰ ਜਾਣ ਨਹੀ ਸਕਦਾ। ਸੋ ਉਹ ਪ੍ਰਮਾਤਮਾ ਇਕ ਸਮੁੰਦਰ ਵਾਂਗ ਹੈ, ਉਸ ਕੋਲ ਪਹਾੜਾ ਜੇਡੇ ਕੀਮਤੀ ਖਜਾਨੇ ਹਨ। ਜੇ ਕੋਈ ਕੀੜੀ ਵੀ ਉਸਦੀ ਯਾਦ ਹਮੇਸ਼ਾ ਲਈ ਆਪਣੇ ਦਿਲ ਵਿਚ ਵਸਾ ਲਵੇ ਤਾਂ ਇਕ ਆਮ ਜੀਵ ਉਸ ਕੀੜੀ ਤੋਂ ਵੀ ਨੀਵਾਂ ਗਿਣਿਆ ਜਾਏਗਾ।)

ਗੁਰਬਾਣੀ ਇਤਨੀ ਸਾਦਗੀ ਨਾਲ ਕਿਤਨੀ ਵਡੀ ਗੁੰਝਲ ਨੂੰ ਹਲ ਕਰ ਰਹੀ ਹੈ। ਵੇਖਣ ਨੂੰ ਇਹ ਬੜੀ ਛੋਟੀ ਜਿਹੀ ਗਲ ਲਗਦੀ ਹੈ ਪਰ ਜਦੋਂ ਗਹਿਰਾਈ ਵਿਚ ਜਾਈਏ ਤਾਂ ਮੂੰਹ ਤੋਂ ਸਵਾਇ ਵਾਹ ਵਾਹ ਤੋਂ ਕੁਝ ਨਿਕਲਦਾ ਹੀ ਨਹੀਂ। ਇਸ਼ਾਰੇ ਵਲ ਜ਼ਰਾ ਧਿਆਨ ਕਰੋ ਕਿ ਉਸਨੂੰ ਕਹਿਆ ਕਿਉਂ ਨਹੀਂ ਜਾ ਸਕਦਾ। ਦਰਿਆ ਦਾ ਪਾਣੀ ਚਲ ਰਹਿਆ
ਹੈ। ਉਸ ਪਾਣੀ ਨੂੰ ਸਮੁੰਦਰ ਵਲ ਜਾਣ ਦੀ ਖਿਚ ਹੈ, ਕਿਉਂਕਿ ਉਹ ਸਮੁੰਦਰ ਦੀ ਵਿਸ਼ਾਲਤਾ ਨੂੰ ਮਾਨਣਾ ਚਾਹੁੰਦਾ ਹੈ, ਸਮੁੰਦਰ ਨੂੰ ਦੇਖਣਾ ਚਾਹੁੰਦਾ ਹੈ। ਸਮੁੰਦਰ ਦੇ ਵਿਚੋਂ ਉਹ ਆਇਆ ਹੈ, ਉਹ ਪਹਿਚਾਨਣਾ ਚਾਹੁੰਦਾ ਹੈ ਕਿ ਮੈਂ ਸਮੁੰਦਰ ਦੇ ਵਿਚ ਪੈ ਕੇ ਦੇਖਾਂ ਕਿ ਇਹ ਕਿਤਨਾ ਕੁ ਵਡਾ ਹੈ। ਹੁਣ ਬਿਰਤੀ ਇਕਾਗਰ ਕਰਕੇ ਤੇ ਆਪਣੇ ਅੰਦਰ ਤਸਵੀਰ ਪੈਦਾ ਕਰੋ ਕਿ ਇਥੇ ਇਕ ਸਮੁੰਦਰ ਦਾ ਕਿਨਾਰਾ ਹੈ ਤੇ ਦਰਿਆ ਦੀ ਉਹ ਬੂੰਦ ਕਿਨਾਰੇ ਤੇ ਪਹੁੰਚ ਗਈ ਹੈ। ਹੁਣ ਉਹ ਸਮੁੰਦਰ ਨੂੰ ਦੇਖ ਰਹੀ
ਹੈ। ਜਿਤਨਾ ਚਿਰ ਉਹ ਬਾਹਰ ਕਿਨਾਰੇ ਤੇ ਖੜੀ ਹੋਈ ਹੈ ਉਤਨੀ ਦੇਰ ਉਹਨੂੰ ਸਮੁੰਦਰ ਕਿਤਨਾ ਵਡਾ ਹੈ ਬਾਰੇ ਕੋਈ ਜਾਣਕਾਰੀ ਨਹੀਂ ਹੋ ਸਕਦੀ। ਪਰ ਇਤਨਾ ਕਹਿ ਸਕਦੀ ਹੈ ਕਿ ਇਹ ਸਮੁੰਦਰ ਹੈ। ਹੁਣ ਜੇਕਰ ਜਾਨਣ ਲਈ ਉਸ ਵਿਚ ਉਹ ਛਾਲ ਮਾਰ ਦੇਵੇ ਤਾਂ ਉਸ ਬੂੰਦ ਦਾ ਕੀ ਬਣੇਗਾ? ਉਸਦੀ ਕੋਈ ਹੋਂਦ ਹੀ ਨਹੀਂ ਰਹਿ ਜਾਏਗੀ। ਜਿਤਨਾ ਚਿਰ ਉਹ ਬਾਹਰ ਸੀ ਉਤਨੀ ਦੇਰ ਉਸਦੀ ਇਕ ਹਦ (Boundary)
ਹੈ। ਜਦ ਤਕ ਹਦ ਹੈ ਉਤਨਾਂ ਚਿਰ ਉਹ ਆਪਣੇ ਆਪ ਨੂੰ "ਹੈ" ਕਹਿ ਸਕਦੀ ਹੈ। ਪਰ ਜੇ ਉਹ ਸਮੁੰਦਰ ਵਿਚ ਛਲਾਂਗ ਲਗਾ ਦੇਵੇ ਤਾਂ ਉਹ ਉਸਦਾ ਹਿਸਾ ਹੋ ਜਾਏਗੀ। ਹੁਣ ਬੂੰਦ ਦੀ ਬਉਂਡਰੀ ਖ਼ਤਮ ਹੋ
ਜਾਏਗੀ। ਹੁਣ ਨਾਂ ਤੇ ਉਹ ਬਾਹਰ ਆ ਸਕਦੀ ਹੈ ਅਤੇ ਨਾਂ ਹੀ ਸਮੁੰਦਰ ਬਾਰੇ ਕੁਝ ਕਹਿ ਸਕਦੀ ਹੈ। ਗੁਰਬਾਣੀ ਦਸ ਰਹੀ ਹੈ ਕਿ ਇਹੀ ਭੇਦ ਹੈ, ਜਿਹੜਾ ਵੀ ਗਿਆਨੀ, ਜਿਹੜਾ ਵੀ ਤਪਸਵੀ ਭਗਤੀ ਕਰਕੇ ਉਥੋਂ ਤਕ ਪਹੁੰਚਦਾ ਹੈ ਉਹ ਉਸ ਬੂੰਦ ਵਰਗਾ ਬਣ ਜਾਂਦਾ ਹੈ। ਜੇ ਉਹਦੇ ਮਨ ਵਿਚ ਇਹ ਚਾਉ ਪੈਦਾ ਹੋ ਜਾਏ ਕਿ ਮੈਂ ਇਸਦਾ ਸਵਾਦ ਵੇਖ ਲਵਾਂ ਤਾਂ ਉਹਨੂੰ ਛਲਾਂਗ ਲਗਾਉਣੀ ਪੈਂਦੀ ਹੈ। ਜਦੋਂ ਉਹ ਛਲਾਂਗ ਲਗਾਉਂਦਾ ਹੈ ਤਾਂ ਉਹਦੇ ਵਿਚ ਹੀ ਸਮਾ ਜਾਂਦਾ ਹੈ। ਹੁਣ ਵਾਪਸ ਨਹੀਂ ਆ ਸਕਦਾ। ਜੇਕਰ ਵਾਪਸ ਆ ਭੀ ਸਕੇ ਤਾਂ ਵੀ ਕੁਝ ਦਸ ਨਹੀਂ ਸਕਦਾ ਕਿ ਉਹ ਕਿਤਨਾ ਵਡਾ ਹੈ। ਜਦੋਂ ਸਮੁੰਦਰ ਵਿਚ ਡਿਗ ਗਏ ਤਾਂ ਵੀ ਉਹ ਜਾਣਿਆ ਜਾ ਨਹੀਂ ਸਕਦਾ, ਇਸ ਭੇਦ ਨੂੰ ਸਮਝਣ ਦੀ ਲੋੜ ਹੈ।

"ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥
ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥"

ਅਜ ਦਾ ਸਾਇੰਸਦਾਨ ਕੋਸ਼ਿਸ ਕਰ ਰਹਿਆ ਹੈ ਕਿ ਉਸਨੂੰ ਪਤਾ ਲਗ ਜਾਏ ਕਿ ਕਿਤਨੇ ਗ੍ਰਹਿ, ਸਿਤਾਰੇ, ਅਤੇ ਬ੍ਰਹਮੰਡ ਹਨ। ਪਰ ਇਤਨੀ ਤਰਕੀ ਕਰ ਲੈਣ ਦੇ ਬਾਵਜੂਦ ਵੀ ਇਹ ਗਿਣਤੀ ਪੂਰੀ ਨਹੀਂ ਹੋ ਰਹੀ। ਗੁਰਬਾਣੀ ਨੇ ਅਜ ਤੋਂ ੫●● ਸਾਲ ਪਹਿਲਾਂ ਇਹ ਕਹਿ ਦਿਤਾ ਕਿ ਹੇ ਜੀਵ ਇਸ ਚਕਰ ਵਿਚ ਨਾ ਪੈ। ਤੁਹਾਡੀ ਕੋਈ ਖੋਜ ਇਹ ਭੇਦ ਨਹੀਂ ਪਾ ਸਕੇਗੀ। ਜਦੋਂ ਤੋਂ ਕਾਇਨਾਤ ਬਣੀ ਹੈ ਇਨਸਾਨ ਨੇ ਇਹ ਜ਼ਿਦ ਨਹੀਂ ਛਡੀ ਕਿ ਉਸਦੀ ਕੁਦਰਤ ਦਾ ਬਿਲਕੁਲ ਪੂਰਾ ਹਿਸਾਬ ਕਰਕੇ ਰਹਿਣਾ ਹੈ। ਪਰ ਹਰ ਵੇਦ ਨੇ, ਹਰ ਗ੍ਰੰਥ ਨੇ ਇਕ ਹੀ ਗਲ ਕਹੀ ਹੈ ਕਿ ਸਾਰੀ ਖੋਜ ਦਾ ਨਿਚੋੜ ਇਹੀ ਨਿਕਲਦਾ ਹੈ ਕਿ ਇਹ ਬਿਆਨ ਤਾਂ ਹੀ ਕੀਤਾ ਜਾ ਸਕਦਾ ਹੈ ਜੇ ਕੋਈ ਕਰਨ ਜੋਗਾ ਹੋਵੇ। ਬਿਆਨ
ਕਰਨ ਵਾਲੇ ਆਏ ਤੇ ਕਰ ਕੇ ਚਲੇ ਗਏ, ਲੇਖੇ ਕਰਦੇ ਕਰਦੇ ਨਾਸ਼ ਹੋ ਗਏ। ਉਹਨਾਂ ਨੇ ਪੂਰੇ ਜੀਵਨ ਬਰਬਾਦ ਕਰ ਲਏ ਪਰ ਲੇਖਾ ਨਹੀਂ ਕਰ ਸਕੇ। ਇਹ ਲੇਖਾ ਹੋ ਨਹੀਂ ਸਕਦਾ ਕਿ ਉਹ ਕਿਤਨਾ ਕੁ ਵਡਾ ਹੈ। ਸਾਡਾ ਵਡਾ ਕਹਿਣਾ ਵੀ ਕਿਸੇ ਕੰਮ ਨਹੀਂ ਹੈ ਕਿਉਂਕਿ ਉਹ ਵੀ ਉਧਾਰਾ ਗਿਆਨ ਹੈ। ਖੁਦ ਨੂੰ ਤਾਂ ਕੁਝ ਪਤਾ ਹੀ ਨਹੀਂ। ਸਾਨੂੰ ਤਾਂ ਸਿਰਫ ਉਸਦੇ ਨਾਮ ਸਿਮਰਨ ਵਿਚ ਲਗਣਾ ਚਾਹੀਦਾ ਸੀ, ਉਸ ਦੀ ਭਗਤੀ ਵਿਚ ਲਗਣਾ ਚਾਹੀਦਾ ਸੀ। ਬਜਾਇ ਇਸ ਦੇ ਕਿ ਅਸੀਂ ਇਸ ਗਿਣਤੀ ਵਿਚ ਲਗ ਜਾਈਏ, ਜਿਸ ਕੰਮ ਲਈ ਇਨਸਾਨੀ ਸਰੀਰ ਮਿਲਿਆ ਹੈ, ਉਸ ਕੰਮ ਵਿਚ ਲਗਾਉਣਾ ਚਾਹੀਦਾ ਸੀ।

ਉਸ ਦੀ ਸ਼ੋਭਾ ਕਰਦਿਆਂ ਕਰਦਿਆਂ, ਉਸ ਦੇ ਗੀਤ ਗਾਉਂਦਿਆਂ ਗਾਉਂਦਿਆਂ ਇਨਸਾਨ ਨੂੰ ਅਜੇ ਤਕ ਇਤਨੀ ਵੀ ਹੋਸ਼ ਨਹੀਂ ਆਈ ਕਿ ਜੇ ਨਦੀ ਕੋਸ਼ਿਸ਼ ਕਰੇ ਸਮੁੰਦਰ ਦੀ ਥਾਹ ਲੈਣ ਦੀ ਤਾਂ ਉਸ ਵਿਚ ਡਿਗ ਤਾਂ ਸਕਦੀ ਹੈ, ਪਰ ਉਸਦਾ ਭੇਦ ਨਹੀਂ ਹਾਸਲ ਕਰ ਸਕਦੀ, ਇਹ ਹੋ ਨਹੀਂ ਸਕਦਾ। ਉਸਦਾ ਹਿਸਾ ਬਣ ਸਕਦੀ ਹੈ, ਉਹ ਆਨੰਦ ਮਾਣ ਸਕਦੀ ਹੈ ਜਿਸ ਨੂੰ ਬ੍ਰਹਮ ਗਿਆਨੀ ਸਤ ਚਿਤ ਆਨੰਦ ਕਹਿੰਦੇ ਹਨ। ਉਸਦਾ ਸਵਾਦ ਲੈ ਸਕਦੀ ਹੈ ਜਿਸ ਨੂੰ ਗੁਰਬਾਣੀ ਵਿਸਮਾਦ ਦੀ ਅਵਸਥਾ ਕਹਿੰਦੀ ਹੈ, ਸਮਾਧੀ ਦੀ ਅਵਸਥਾ ਕਹਿੰਦੀ ਹੈ। ਉਸ ਅਵਸਥਾ ਤੇ ਜਾਇਆ

ਤਾ ਜਾ ਸਕਦਾ ਹੈਂ, ਪਰ ਉਸ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ। ਉਹ ਸ਼ਕਤੀ, ਉਹ ਐਨਰਜੀ ਐਸੀ ਹੈ ਕਿ ਸਾਰਾ ਕੁਝ ਉਸਦਾ ਹੀ ਹਿਸਾ ਹੈ, ਅਤੇ ਜਿਹੜਾ ਇਕ ਹਿਸਾ ਹੈ, ਇਕ ਪਾਰਟ ਹੈ ਉਹ ਸਾਰੇ ਨੂੰ ਜਾਣ ਨਹੀਂ ਸਕਦਾ। ਹਰ ਇਨਸਾਨ ਪ੍ਰਮਾਤਮਾ ਦਾ ਇਕ ਮਾਮੂਲੀ ਜਿਹਾ ਹਿਸਾ ਹੈ, ਇਹ ਤਾਂ ਕਿਸੇ ਗਿਣਤੀ ਵਿਚ ਹੀ

ਨਹੀਂ। ਇਹ ਸਾਰੀ ਕਾਇਨਾਤ ਦੇ ਵਿਚ ਜਿਹੜੇ ਬੜੇ ਬੜੇ ਹਿਸੇ ਹਨ, ਉਹ ਵੀ ਸਾਰੇ ਦੇ ਬਰਾਬਰ ਨਹੀਂ ਹੋ ਸਕਦੇ, ਪੂਰੇ ਨੂੰ ਨਹੀਂ ਸਮਝ ਸਕਦੇ। ਜਿਹੜਾ ਇਹ ਕੋਸ਼ਿਸ਼ ਨਹੀਂ ਛਡਦਾ ਉਹ ਇਕ ਛੋਟੀ ਜਿਹੀ ਕੀੜੀ ਦੇ ਬਰਾਬਰ ਵੀ ਨਹੀਂ ਰਹਿ ਜਾਂਦਾ, ਜਿਸ ਕੀੜੀ ਦੇ ਹਿਰਦੇ ਵਿਚ ਉਸਦਾ ਵਾਸਾ ਹੋ ਗਇਆ ਹੈ, ਅਤੇ ਉਹ ਭਗਤੀ ਅਤੇ ਸਿਮਰਨ ਵਿਚ ਡੁਬੀ ਹੋਈ ਹੈ। ਬ੍ਰਹਮ ਗਿਆਨੀਆਂ ਵਾਂਗੂੰ ਵਿਚਰਨ ਵਾਲੇ ਕਹਿੰਦੇ ਹਨ ਕਿ ਉਹ ਇਕ ਜਿਹੜੀ ਛੋਟੀ ਜਿਹੜੀ ਕੀੜੀ ਹੈ ਨਾ, ਜੇਕਰ ਉਹ ਕੀੜੀ ਵੀ ਉਸ ਦੇ ਨਾਮ ਨਾਲ ਜੁੜ ਜਾਵੇ ਤਾਂ ਉਹ ਕੀੜੀ ਉਸ ਬ੍ਰਹਮਾ ਨਾਲੋਂ ਉਚੀ ਅਵਸਥਾ ਰਖਦੀ ਹੈ ਜਿਸਨੇ ਚਾਰ ਵੇਦ ਲਿਖੇ ਹਨ। ਜੇਕਰ ਇਕ ਕੀੜੀ ਦੇ ਮਨ ਵਿਚੋਂ ਉਹ ਨਹੀਂ ਭੁਲਦਾ ਨਹੀਂ ਹੈ ਤਾਂ ਉਹ ਵੀ ਉਸ ਇਨਸਾਨ ਨਾਲੋਂ ਉਤਮ ਹੈ ਜਿਹੜਾ ਕੁਦਰਤ ਦੀ ਗਿਣਤੀ ਵਿਚ ਹੀ ਫਸਿਆ ਹੋਇਆ ਹੈ।

ਇਥੇ ਸਾਵਧਾਨ ਰਹਿਣ ਦੀ ਬੜੀ ਜ਼ਰੂਰਤ ਹੈ। ਉਪਰ ਵਾਲੇ ਵਿਚਾਰ ਦਾ ਇਹ ਭਾਵ ਨਹੀਂ ਲੈ ਲੈਣਾ ਕਿ ਹੋਰ ਜੂਨਾਂ ਵੀ ਭਗਤੀ ਕਰ ਸਕਦੀਆਂ ਹਨ। ਇਸਤੋਂ ਭਾਵ ਇਹ ਨਹੀਂ ਕਢਣਾ ਕਿ ਕੀੜੀ ਵੀ ਬ੍ਰਹਮ ਗਿਆਨ ਨੂੰ ਪ੍ਰਾਪਤ ਹੋ ਸਕਦੀ ਹੈ। ਇਹ ਸਿਰਫ ਇਕ ਅਲੰਕਾਰ ਹੈ, ਮਿਸਾਲ ਵਜੋਂ ਸ਼ਬਦ ਵਰਤੇ ਗਏ ਹਨ। ਕੀੜੀ ਧਰਤੀ ਤੇ ਨਜ਼ਰ ਆਉਣ ਵਾਲਾ ਸਭ ਤੋਂ ਛੋਟਾ ਕੀੜਾ ਹੈ। ਇਕ ਤੁਛ ਹਸਤੀ ਪਰਮਾਤਮਾ ਦੀ ਭਗਤੀ ਨਾਲ ਕਿਤਨੀ ਮਹਾਨ ਗਿਣੀ ਜਾ ਸਕਦੀ ਹੈ ਉਸਦੀ ਇਕ ਤਸਵੀਰ ਖਿਚੀ ਜਾ ਰਹੀ ਹੈ।

## (ਅੰਕ ੨੪)

ਪਿਛੇ ਅਸੀਂ ਵਿਚਾਰ ਕੀਤੀ ਹੈ ਕਿ ਹੇ ਗੁਰਸਿਖ ਤੇਰੇ ਹਿਰਦੇ ਵਿਚ ਇਹ ਗਲ ਘਰ ਕਰ ਜਾਣੀ ਚਾਹੀਦੀ ਹੈ ਕਿ ਨਦੀ ਸਮੁੰਦਰ ਦੇ ਵਿਚ ਡਿਗ ਤੇ ਸਕਦੀ ਹੈ, ਸਮੁੰਦਰ ਦਾ ਹਿਸਾ ਤੇ ਬਣ ਸਕਦੀ ਹੈ, ਪਰ ਸਮੁੰਦਰ ਦੀ ਗਹਿਰਾਈ ਨੂੰ, ਉਹ ਕਿਤਨਾ ਵਡਾ ਹੈ, ਕਿਤਨਾ ਗਹਿਰਾ ਹੈ, ਕਿਤਨਾ ਛੋਟਾ ਹੈ, ਉਸਦਾ ਕੁਝ ਅਹਿਸਾਸ ਕਰ ਨਹੀਂ ਸਕਦੀ। ਇਸ ਗਲ ਨੂੰ ਆਪਣੇ ਹਿਰਦੇ ਵਿਚ ਵਸਾ ਕਿ ਨਦੀ ਉਸ ਵਿਚ ਸਿਰਫ ਮਰ ਮਿਟ ਹੀ ਸਕਦੀ ਹੈ, ਹੋਰ ਕੁਝ ਨਹੀਂ ਕਰ ਸਕਦੀ। ਇਸੇ ਤਰ੍ਹਾਂ ਹੀ ਹਰ ਬ੍ਰਹਮ ਗਿਆਨੀ, ਹਰ ਜਗਿਯਾਸੂ ਦਾ ਬਿਲਕੁਲ ਇਹੀ ਹਾਲ ਹੁੰਦਾ ਹੈ। ਜਦੋਂ ਯਾਤਰਾ ਸ਼ੁਰੂ ਹੁੰਦੀ ਹੈ, ਉਹ ਇਥੋਂ ਸ਼ੁਰੂ ਹੁੰਦੀ ਹੈ ਕਿ ਮੈਂ ਜਾਨਣਾ ਚਾਹੁੰਦਾ ਹਾਂ। ਉਸ ਸਮੇਂ "ਮੈਂ" ਬੜੀ ਵਡੀ ਹੁੰਦੀ ਹੈ, ਮੈਂ ਜਾਨਣਾ ਚਾਹੁੰਦਾ ਹਾਂ। ਪਰ ਜਦੋਂ ਉਹ ਸ਼ਬਦ ਦੀ ਗਹਿਰਾਈ ਵਿਚ ਜਾਣਾ ਸ਼ੁਰੂ ਕਰਦਾ ਹੈ, ਇਸ ਸਮੁੰਦਰ ਦੀ ਗਹਿਰਾਈ ਵਿਚ ਜਾਣਾ ਸ਼ੁਰੂ ਕਰਦਾ ਹੈ, ਤਾਂ ਸਚ ਜਾਣਿਓ ਜਿਵੇਂ-ਜਿਵੇਂ ਇਸਦੀ ਗਹਿਰਾਈ ਵਿਚ ਜਾਂਦਾ ਹੈ, ਤਾਂ ਜਾਨਣ ਵਾਲਾ ਮਰਨਾ ਸ਼ੁਰੂ ਹੋ ਜਾਂਦਾ ਹੈ, ਮਿਟਣਾ ਸ਼ੁਰੂ ਹੋ ਜਾਂਦਾ ਹੈ। ਉਸਦੀ ਉਹ 'ਮੈਂ' ਮਰਨੀ ਸ਼ੁਰੂ ਹੋ ਜਾਂਦੀ ਹੈ। ਜਿਤਨਾਂ ਜ਼ਿਆਦਾ ਉਸਦੇ ਬਾਰੇ ਵਿਚਾਰ ਕਰਦਾ ਹੈ, ਜਿਤਨਾ ਹੋਰ ਉਸਦੇ ਬਾਰੇ ਸੋਚਦਾ ਹੈ ਉਹ ਉਤਨਾ ਹੀ ਹੋਰ ਵਧਦਾ ਜਾਂਦਾ ਹੈ। ਇਸ ਤਰ੍ਹਾਂ ਹੌਲੀ-ਹੌਲੀ ਸਵਾਲ ਕਰਨ ਵਾਲਾ ਹੀ ਮਰ ਜਾਂਦਾ ਹੈ, ਪਰ ਜਵਾਬ ਨਹੀਂ ਆਉਂਦਾ। ਉਸਦੇ ਵਿਚ ਮਿਟ ਜਾਂਦਾ ਹੈ, ਉਸਦਾ ਹਿਸਾ ਬਣ ਜਾਂਦਾ ਹੈ, ਉਸ ਵਿਚ ਸਮਾ ਜਾਂਦਾ ਹੈ। ਇਸੇ ਵਿਚਾਰ ਦਾ ਹੋਰ ਖ਼ੁਲਾਸਾ ਗੁਰਬਾਣੀ ਅਗਲੇ ਅੰਕ ਵਿਚ ਕਰਦੀ ਹੈ:

"ਅੰਤੁ ਨ ਸਿਫਤੀ ਕਹਣਿ ਨ ਅੰਤੁ ॥ ਅੰਤੁ ਨ ਕਰਣੈ ਦੇਣਿ ਨ ਅੰਤੁ ॥ ਅੰਤੁ ਨ ਵੇਖਣਿ ਸੁਣਣਿ ਨ ਅੰਤੁ ॥ ਅੰਤੁ ਨ ਜਾਪੈ ਕਿਆ ਮਨਿ ਮੰਤੁ ॥ ਅੰਤੁ ਨ ਜਾਪੈ ਕੀਤਾ ਆਕਾਰੁ ॥ ਅੰਤੁ ਨ ਜਾਪੈ ਪਾਰਾਵਾਰੁ ॥ ਅੰਤ ਕਾਰਣਿ ਕੇਤੇ ਬਿਲਲਾਹਿ ॥ ਤਾ ਕੇ ਅੰਤ ਨ ਪਾਏ ਜਾਹਿ ॥ ਏਹੁ ਅੰਤੁ ਨ ਜਾਣੈ ਕੋਇ ॥ ਬਹੁਤਾ ਕਹੀਐ ਬਹੁਤਾ ਹੋਇ ॥ ਵਡਾ ਸਾਹਿਬੁ ਊਚਾ ਥਾਉ ॥ ਊਚੇ ਉਪਰਿ ਊਚਾ ਨਾਉ ॥ ਏਵਡੁ ਊਚਾ ਹੋਵੈ ਕੋਇ ॥ ਤਿਸੁ ਊਚੇ ਕਉ ਜਾਣੈ ਸੋਇ ॥ ਜੇਵਡੁ ਆਪਿ ਜਾਣੈ ਆਪਿ ਆਪਿ ॥ ਨਾਨਕ ਨਦਰੀ ਕਰਮੀ ਦਾਤਿ ॥੨੪॥"
(ਉਸਦੀਆਂ ਸਿਫਤਾਂ ਦਾ ਕੋਈ ਅੰਤ ਨਹੀਂ ਹੈ, ਉਸਦੀਆਂ ਦਾਤਾਂ ਬੇਅੰਤ ਹਨ, ਉਸਦੀਆਂ ਬਣਾਈਆਂ ਹੋਈਆਂ ਵੇਖਣ ਅਤੇ ਸੁਣਨ ਵਾਲੀਆਂ ਚੀਜਾਂ ਬੇਅੰਤ ਹਨ, ਉਸਦੇ ਮਨ ਵਿਚ ਕੀ ਹੈ ਇਸਦਾ ਥਾਹ ਨਹੀਂ ਪਾਇਆ ਜਾ ਸਕਦਾ, ਬੇਅੰਤ ਹੀ ਉਸਦੇ ਬਣਾਏ ਆਕਾਰ ਹਨ, ਅਤੇ ਉਸਦੀ ਕਾਇਨਾਤ ਦੀ ਕੋਈ ਹਦ ਨਹੀ। ਇਸ ਹਦ ਨੂੰ ਖੋਜਣ ਵਾਲੇ ਵੀ ਬੇਅੰਤ ਹਨ। ਇਹ ਬੇਅੰਤਤਾਈ ਬਾਰੇ ਕੋਈ ਨਹੀ ਜਾਣ ਸਕਦਾ ਕਿਉਕਿ ਜਿਤਨਾ ਵੀ ਇਨਸਾਨ ਕਹਿ ਸਕਦਾ ਹੈ ਉਹ ਉਸਤੋਂ ਵੀ ਬਹੁਤ ਵਡਾ ਹੈ। ਉਹ ਸਾਹਿਬ ਵਡਾ ਹੈ ਅਤੇ ਉਸਦਾ ਅਸਥਾਨ ਵੀ ਵਡਾ ਹੈ; ਸਭ ਨਾਵਾਂ ਤੋਂ ਉਸਦਾ ਨਾਮ ਵਡਾ ਹੈ। ਉਸ ਜਿਤਨਾ ਵਡਾ ਬਣਕੇ ਹੀ ਉਸਨੂੰ ਜਾਣਿਆ ਜਾ ਸਕਦਾ ਹੈ। ਉਹ ਆਪ ਹੀ ਆਪਣੇ ਆਪ ਨੂੰ ਸਹੀ ਤੌਰ ਤੇ ਜਾਣਦਾ ਹੈ ਅਤੇ ਸਾਡੇ ਲਈ ਸਭ ਦਾਤਾਂ ਉਸ ਦੀ ਮਿਹਰ ਸਦਕਾ ਆਂਉਂਦੀਆਂ ਹਨ।)

ਜੇ ਸੋਚਿਆ ਜਾਏ ਤਾਂ ਗਲ ਤੇ ਇਤਨੇ ਵਿਚ ਹੀ ਖ਼ਤਮ ਹੋ ਜਾਂਦੀ ਹੈ, 'ਅੰਤੁ ਨ ਸਿਫਤੀ ਕਹਣਿ ਨ ਅੰਤੁ'। ਜੇਕਰ ਤੁਸੀਂ ਉਸਦੀਆਂ ਸਿਫਤਾਂ ਕਰਨੀਆਂ ਸ਼ੁਰੂ ਕਰੋ ਤਾਂ ਕਿਥੇ ਜਾ ਕੇ ਕਹੋਗੇ ਕਿ ਹੁਣ ਉਹਦੀਆਂ ਸਿਫਤਾਂ ਪੂਰੀਆਂ ਹੋ ਗਈਆਂ ਹਨ। ਤੁਹਾਡੇ ਕੋਲ ਕੀ ਮਾਪ ਹੈ, ਕੀ ਹਦ ਹੈ (Boundary) ਹੈ ਜਿਥੇ ਪਹੁੰਚਕੇ ਇਹ ਕਹਿ ਸਕੋ ਕਿ ਮੈਂ ਪ੍ਰਮਾਤਮਾ ਦੇ ਸਾਰੇ ਗੁਣ ਗਿਣ ਲਏ ਹਨ। ਜਦੋਂ ਬ੍ਰਹਮਾਂ ਨੂੰ ਇਹ ਗਲ ਕਹੀ ਗਈ ਕਿ ਤੂੰ ਹਜ਼ਾਰਾਂ ਸਾਲਾਂ ਦੀ ਉਮਰ ਦੇ ਵਿਚ ਉਸਦੀਆਂ ਸਿਫਤਾਂ ਕਰਦਾ ਰਹਿਆ ਹੈਂ, ਉਸਦੀ ਕੁਦਰਤ ਨੂੰ ਭਾਲਦਾ ਰਹਿਆ ਹੈ, ਤੂੰ ਤੇ ਮਰਨ ਵੇਲੇ ਬਹੁਤ ਹੀ ਸ਼ਾਂਤ ਹੋਏਂਗਾ। ਤਾਂ ਮਰਨ ਵੇਲੇ ਉਸਦੇ ਮੂਹੋਂ ਨਿਕਲਿਆ 'ਨੇਤੀ, ਨੇਤੀ' ਭਾਵ ਮੈਂ ਨਹੀਂ ਲਿਖ ਸਕਿਆ, ਮੈਂ ਕੁਝ ਨਹੀਂ ਕਰ ਸਕਿਆ। ਗੁਰਬਾਣੀ ਵਿਚ ਇਥੋਂ ਤਕ ਇਸ਼ਾਰਾ ਕੀਤਾ ਗਇਆ ਹੈ:

"ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ ॥ ਮਸੂ ਤੋਟਿ ਨ ਆਵਈ ਲੇਖਣਿ ਪਉਣੁ ਚਲਾਉ ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੪॥" (ਪੰਨਾ ੧੫)

ਭਾਵ ਕਿ ਅਗਰ ਹਵਾ ਕਲਮ ਬਣ ਜਾਏ, ਸਮੁੰਦਰ ਦਾ ਪਾਣੀ ਸਿਆਹੀ ਬਣ ਜਾਏ, ਅਤੇ ਸਾਰੀ ਧਰਤੀ ਦਾ ਕਾਗਜ਼ ਇਕਠਾ ਕਰ ਲਇਆ ਤਾਂ ਵੀ ਉਸਦੀ ਸਿਫਤ ਲਿਖੀ ਨਹੀਂ ਜਾ ਸਕਦੀ। ਆਖਿਰਕਾਰ, ਅਗਰ ਕੋਈ ਜ਼ਿਆਦਾ ਤੋਂ ਜ਼ਿਆਦਾ ਹਿੰਮਤ ਕਰੇਗਾ ਵੀ ਤਾਂ ਉਹ ਕੇਵਲ ਇਸ ਧਰਤੀ ਉਤੇ ਜੋ ਨਜ਼ਰ ਆਉਂਦਾ ਉਸਦੀ ਹੀ ਗਲ ਕਰ ਸਕੇਗਾ। ਪਰ ਸ੍ਰਿਸ਼ਟੀ ਵਿਚ ਤਾਂ ਅਨਗਿਣਤ ਬ੍ਰਹਮੰਡ ਹਨ। ਜਿਹੜਾ ਗ੍ਰਹਿ ਕਦੇ

ਵੇਖਿਆ ਹੀ ਨਹੀਂ ਉਸਦੇ ਬਾਰੇ ਕਿਸ ਤਰ੍ਹਾਂ ਕੁਝ ਕਹੋਗੇ? ਜਿਸਦੀ ਹੋਂਦ ਦਾ ਹੀ ਅਹਿਸਾਸ ਨਹੀਂ, ਉਸਨੂੰ ਕਿਵੇਂ ਬਿਆਨ ਕਰੋਗੇ? ਗੁਰਬਾਣੀ ਨੇ ਛੋਟੀ ਜਿਹੀ ਮਿਸਾਲ ਲੈ ਕੇ ਸਮਝਾਇਆ ਕਿ ਜਿਸ ਤਰ੍ਹਾਂ ਇਕ ਮਸਤਾਨਾ ਮਸਤੀ ਵਿਚ ਨਚਣ ਲਗ ਪੈਂਦਾ ਹੈ ਇਸੇਤਰ੍ਹਾਂ ਇਕ ਬ੍ਰਹਮ ਗਿਆਨੀ ਕੁਦਰਤ ਨੂੰ ਵੇਖਦਾ ਹੋਇਆ ਵਿਸਮਾਦ ਵਿਚ ਨਚਣ ਲਗ ਪੈਂਦਾ ਹੈ, ਗਾਣ ਲਗ ਪੈਂਦਾ ਹੈ, ਆਪ ਮੁਹਾਰਾ ਹੋ ਜਾਂਦਾ ਹੈ। ਕੀਹਦੀ ਕੀਹਦੀ ਸਿਫਤ ਕਰੋਗੇ? ਤੁਸੀਂ ਇਕ ਚੀਜ਼ ਨੂੰ ਹੀ ਲੈ ਲਉ:

ਆਸਾ ਦੀ ਵਾਰ ਵਿਚ ਇਸ਼ਾਰਾ ਕੀਤਾ ਗਇਆ ਹੈ:

'ਵਿਸਮਾਦੁ ਨਾਦੁ'। ਗਲ ਏਥੋਂ ਸ਼ੁਰੂ ਕੀਤੀ ਹੈ, ਤੁਸੀਂ ਆਪਣੇ ਦਿਮਾਗ਼ ਨਾਲ ਗਿਣ ਕੇ ਦਸੋ ਕਿ ਜਿਤਨੀਆਂ ਆਵਾਜ਼ਾਂ ਤੁਸੀਂ ਸੁਣ ਸਕਦੇ ਹੋ, ਕੀ ਤੁਸੀਂ ਉਹਨਾਂ ਸਾਰੀਆਂ ਆਵਾਜ਼ਾਂ ਦੀ ਗਿਣਤੀ ਕਰ ਸਕਦੇ ਹੋ? ਅਜਦਾ ਸਾਇੰਸਦਾਨ ਵੀ ਇਹ ਜਾਣਦਾ ਹੈ ਕਿ ਜਿਸ ਤਰ੍ਹਾਂ ਹਰ ਇਨਸਾਨ ਦੇ ਅੰਗੂਠੇ ਦੀਆਂ ਲਾਈਨਾਂ ਦੂਜੇ ਨਾਲੋਂ ਵਖਰੀਆਂ ਹਨ ਇਸੇਤਰ੍ਹਾਂ ਹਰ ਇਨਸਾਨ ਦੀ ਅਵਾਜ਼ ਵੀ ਦੂਜੇ ਨਾਲੋਂ ਅਲਗ ਹੈ। ਹਰ ਪੰਛੀ ਦੀ, ਹਰ ਜਾਨਵਰ ਦੀ, ਹਰ ਚੀਜ਼ ਦੀ, ਆਵਾਜ਼ ਇਕ ਦੂਜੇ ਨਾਲ ਨਹੀਂ ਮਿਲਦੀ। ਇਹ ਇਤਨੀ ਹੈਰਾਨੀ ਦੀ ਗਲ ਹੈ ਕਿ ਤੁਸੀਂ ਭਾਵੇਂ ਕਿਸੇ ਦਾ ਚਿਹਰਾ ਨ ਵੇਖ ਸਕੋ, ਭਾਵੇਂ ਉਹ ਬੋਲੇ ਵੀ ਨ, ਦਰਵਾਜ਼ੇ ਤੋਂ ਅਜੇ ਤੁਹਾਡੇ ਘਰ ਦੇ ਅੰਦਰ ਆਇਆ ਵੀ ਨਾ ਹੋਵੇ, ਫਿਰ ਵੀ ਤੁਸੀਂ ਉਹਦੇ ਪੈਰਾਂ ਦੀ ਆਹਟ ਪਹਿਚਾਣਕੇ ਕਹਿ ਦਿੰਦੇ ਹੋ ਫਲਾਣਾ ਆ ਰਿਹਾ ਹੈ। ਉਸਦੇ ਪੈਰਾਂ ਦੀ ਆਵਾਜ਼ ਵੀ ਵਿਲਖਣੀ ਹੈ। ਸੋ ਗੁਰਬਾਣੀ ਨੇ ਇਸ਼ਾਰਾ ਕੀਤਾ ਕਿ ਉਸਦੀਆਂ ਬਣਾਈਆਂ ਹੋਈਆਂ ਤੁਸੀਂ ਅਵਾਜ਼ਾ ਹੀ ਨਹੀਂ ਗਿਣ ਸਕਦੇ ਹੋਰ ਸਾਰੀ ਕਾਇਨਾਤ ਦੀ ਗਿਣਤੀ ਕਿਵੇਂ ਹੋਵੇਗੀ? ਇਸੇ ਕਰਕੇ ਇਕ ਸਮਝਦਾਰ ਇਤਨੀ ਜਿਹੀ ਗਲ ਨੂੰ ਸੋਚਦਿਆਂ ਹੀ ਵਿਸਮਾਦ ਦੀ ਅਵਸਥਾ ਵਿਚ ਚਲਾ ਜਾਂਦਾ ਹੈ, ਉਹ ਇਸ ਗਿਣਤੀ ਦੇ ਚਕਰ ਵਿਚ ਹੀ ਨਹੀਂ ਪੈਂਦਾ।

ਗੁਰਬਾਣੀ ਬਾਰ-ਬਾਰ ਮਿਸਾਲਾਂ ਦੇ ਕੇ ਸਾਡੀ ਮਦਦ ਕਰ ਰਹੀ ਹੈ ਕਿ ਕਿਸੇ ਤਰੀਕੇ ਨਾਲ ਹੰਕਾਰ ਨੀਵਾਂ ਹੋ ਸਕੇ। ਕਿਸੇ ਦਲੀਲ ਦੇ ਨਾਲ, ਕਿਸੇ ਮਿਸਾਲ ਦੇ ਨਾਲ ਸਿਰ ਝੁਕ ਸਕੇ। ਸੰਗਤ ਵਿਚ ਮੁਛਾਂ ਨੂੰ ਤਾਅ ਦੇ ਕੇ ਨਹੀਂ ਬਲਕਿ ਅਖਾਂ ਨੀਵੀਆਂ ਕਰਕੇ ਆਉਣ ਦੀ ਜਾਚ ਆਵੇ। ਸੰਗਤ ਵਿਚ ਤਾਂ ਗੁਰ ਸ਼ਬਦ ਨਾਲ ਜੁੜਨ ਲਈ ਜਾਈਦਾ ਹੈ, ਉਥੇ ਤੇ ਮਨ ਬਹੁਤ ਨੀਵਾਂ ਹੋਣਾ ਚਾਹੀਦਾ ਹੈ, ਨਹੀਂ ਤਾਂ ਇਹ ਸਭ ਕੁਝ ਇਕ ਕਰਮ ਕਾਂਡ ਬਣਕੇ ਰਹਿ ਜਾਏਗਾ। ਇਹੀ ਇਨਸਾਨ ਦੀ ਹਾਉਮੇਂ ਦੀ ਸ਼ਿਾਨੀ ਹੈ ਕਿ ਉਹ ਕੁਦਰਤ ਦੇ ਰੰਗਾਂ ਦੀਆਂ ਗਿਣਤੀਆਂ ਕਰਨੋ ਨਹੀਂ ਹਟਦਾ? ਇਹ ਇਕ ਸੂਚੀ (List) ਬਣਾਕੇ ਪੇਸ਼ ਕੀਤੀ ਗਈ ਹੈ:

"ਅੰਤੁ ਨ ਸਿਫਤੀ ਕਹਣਿ ਨ ਅੰਤੁ ॥
ਅੰਤੁ ਨ ਕਰਣੈ ਦੇਣਿ ਨ ਅੰਤੁ ॥ ਅੰਤੁ ਨ ਵੇਖਣਿ ਸੁਣਣਿ ਨ ਅੰਤੁ ॥ ਅੰਤੁ ਨ ਜਾਪੈ ਕਿਆ ਮਨਿ ਮੰਤੁ ॥"

ਐ ਗੁਰਸਿਖ ਇਸ ਗਲ ਨੂੰ ਹਿਰਦੇ ਵਿਚ ਵਸਾ ਕਿ ਤੂੰ ਜਿਸ ਨਾਲ ਜੁੜਨ ਦੀ ਕੋਸ਼ਿਸ਼ ਕਰ ਰਿਹਾ ਹੈਂ, ਜਿਸਦੇ ਨਾਲ ਪਹਿਚਾਣ ਪੈਦਾ ਕਰਨ ਦੀ ਕੋਸ਼ਿਸ਼ ਕਰ ਰਿਹਾ ਹੈਂ, ਜਿਸ ਦੇ ਨਾਲ ਰਿਸ਼ਤਾ ਬਣਾਉਣ ਦੀ ਕੋਸ਼ਿਸ਼ ਕਰ ਰਿਹਾ ਹੈਂ, ਉਹ ਬੇਅੰਤ ਹੈ। ਉਸਦੇ ਸਾਹਮਣੇ ਆਪਣੀ ਸ਼ਕਤੀ ਨੂੰ, ਆਪਣੇ ਬਲ ਨੂੰ ਹਾਰਨਾ ਪਏਗਾ। 'ਬਲਿਹਾਰੀ ਗੁਰ ਆਪਣੇ' ਅਸੀਂ ਇਹਦਾ ਮਤਲਬ ਕਢ ਲਇਆ ਹੈ ਕਿ ਮੈਂ ਉਹਦੇ ਤੋਂ ਬਲਿਹਾਰ ਜਾਂਦਾ ਹਾਂ। ਜਿਸਨੂੰ ਕਦੀ ਵੇਖਿਆ ਹੀ ਨਹੀਂ ਉਹਦੇ ਤੋਂ ਬਲਿਹਾਰ ਨਹੀਂ ਜਾਇਆ ਜਾ ਸਕਦਾ। ਛੋਟਾ ਜਿਹਾ ਬਚਾ ਹੈ, ਉਹਨੂੰ ਗਲ ਨਾਲ ਲਗਾਇਆ ਗਇਆ ਹੈ, ਬੜਾ ਪਿਆਰ ਆਉਂਦਾ ਹੈ ਮਾਂ ਉਸ ਬਚੇ ਤੋਂ ਵਾਰੇ ਵਾਰੇ ਜਾਂਦੀ ਹੈ, ਆਪਣੇ ਕੋਲੋਂ ਜੋ ਇਤਨਾ ਮਹਾਨ ਹੋਵੇ ਉਸਤੋਂ ਬਲਿਹਾਰੀ ਨਹੀਂ ਹੋ ਸਕੀਦਾ। ਗੁਰਬਾਣੀ ਕੁਝ ਹੋਰ ਕਹਿ ਰਹੀ ਹੈ, ਅਸਾਂ ਕੁਝ ਹੋਰ ਬਣਾ ਦਿਤਾ ਹੈ। ਗੁਰਦੇਵ ਕਹਿ ਰਹੇ ਹਨ ਕਿ ਜੇ ਗੁਰੂ ਦੇ ਘਰ ਦਰ ਤੇ ਆਇਆ ਹੈਂ ਤਾਂ ਹਮੇਸ਼ਾ ਲਈ ਬਲ ਨੂੰ ਹਾਰ ਦੇ, ਸਦਾ ਲਈ ਹੰਕਾਰ ਨੂੰ ਤਿਲਾਂਜਲੀ ਦੇ ਦੇ। ਉਸ ਪ੍ਰਮਾਤਮਾ ਨੇ ਤੈਨੂੰ ਮਨੁਖ ਜਨਮ ਤੇ ਦੇ ਦਿਤਾ ਹੈ, ਸਰੀਰ ਤੇ ਦੇ ਦਿਤਾ ਹੈ, ਹੁਣ ਤੇਰੀ ਯਾਤਰਾ ਅਗੇ ਨੂੰ ਚਲੇ। ਤੂੰ ਏਥੇ ਹੀ ਨ ਰੁਕ ਜਾਏਂ। ਤੂੰ ਕਰਮ ਇੰਦਰੀਆਂ ਦਾ ਸੁਆਦ ਲੈਂਦਾ ਲੈਂਦਾ ਏਸੇ ਚੀਜ਼ ਵਿਚ ਹੀ ਨ ਗੁਆਚ ਜਾਏ। ਜੇ ਕਿਤੇ ਤੇਰੇ ਦਿਲ ਵਿਚੋਂ ਉਹ ਹਾੜਾ ਨਿਕਲ ਪਇਆ, ਅਗਰ ਤੇਰੇ ਦਿਲ ਵਿਚੋਂ ਉਹ ਚਾਂਗਰ ਨਿਕਲ ਪਈ, ਰੋਣਾ ਨਿਕਲ ਪਇਆ ਤਾਂ ਉਹਦੇ ਵਸ ਸਾਰਾ ਕੁਝ ਹੈ, ਉਹ ਤੇਰੀ ਕਾਂਇਆ ਹੀ ਪਲਟ ਦੇਣ ਦੀ ਸ਼ਕਤੀ ਰਖਦਾ ਹੈ।

ਉਸਦੀਆਂ ਸਿਫਤਾਂ ਅਤੇ ਉਹਨਾਂ ਸਿਫਤਾਂ ਨੂੰ ਕਹਿਣ ਵਾਲਿਆਂ ਦੀ ਕੋਈ ਗਿਣਤੀ ਨਹੀਂ ਕੀਤੀ ਜਾ ਸਕਦੀ, ਉਸਦੀਆਂ ਕਰਨੀਆਂ ਅਤੇ ਦਾਤਾਂ ਦੀ, ਵੇਖਣ ਵਾਲੇ ਨਜ਼ਾਰੇ, ਅਤੇ ਸੁਣਨ ਵਾਲੀਆਂ ਆਵਾਜ਼ਾਂ ਦਾ ਕੋਈ ਅੰਤ ਨਹੀਂ ਹੈ। ਉਸਦੇ ਮਨ ਵਿਚ ਕੀ ਵਿਚਾਰ ਹਨ, ਉਹਨਾਂ ਨੂੰ ਕੋਈ ਨਹੀਂ ਜਾਣ ਸਕਦਾ। ਜਿਤਨਾ ਇਸਨੂੰ ਗਿਣਦਾ ਜਾਏਂਗਾ, ਇਹ ਹੋਰ ਵਧਦਾ ਜਾਏਗਾ, ਇਹਦਾ ਅੰਤ ਨਹੀਂ ਹੋਣਾ। ਇਹਦੀ ਹਦ (Limit) ਤੇ ਤੂੰ ਨਹੀਂ ਪਹੁੰਚ ਸਕੇਂਗਾ। ਉਹ ਕਿਤਨਾ ਵਡਾ ਹੈ, ਇਹ ਗਲ ਪ੍ਰਮਾਤਮਾ ਖੁਦ ਵੀ ਨਹੀਂ ਦਸ ਸਕਦਾ। ਕਿਉਂਕਿ ਜੇ ਉਹ ਤੁਹਾਨੂੰ ਦਸਣ ਲਗੇ ਤਾਂ ਉਸਦੀ ਹਦ ਤਕ (Boundary ਤੇ) ਜਾਣਾ ਪਏਗਾ ਪਰ ਉਹਦੀ ਕੋਈ ਹਦ ਹੈ ਹੀ ਨਹੀਂ। ਉਸਦਾ ਕੰਮ ਕਦੀ ਪੂਰਾ ਹੋ ਹੀ ਨਹੀਂ ਸਕਦਾ। ਉਹ ਅਜ ਵੀ ਬਣਾ ਰਹਿਆ ਹੈ, ਪਾਲ ਰਹਿਆ ਹੈ ਅਤੇ ਨਾਸ਼ ਕਰ ਰਹਿਆ ਹੈ। ਇਹ ਖੇਲ੍ਹ ਕਦੀ ਖ਼ਤਮ ਹੋਣ ਵਾਲਾ ਨਹੀਂ ਹੈ।

ਅੰਤੁ ਨ ਜਾਪੈ ਕੀਤਾ ਆਕਾਰੁ ॥ ਅੰਤੁ ਨ ਜਾਪੈ ਪਾਰਾਵਾਰੁ ॥
ਅੰਤ ਕਾਰਣਿ ਕੇਤੇ ਬਿਲਲਾਹਿ ॥ ਤਾ ਕੇ ਅੰਤ ਨ ਪਾਏ ਜਾਹਿ ॥
ਏਹੁ ਅੰਤੁ ਨ ਜਾਣੈ ਕੋਇ ॥ ਬਹੁਤਾ ਕਹੀਐ ਬਹੁਤਾ ਹੋਇ ॥

ਉਸਦੇ ਬਣਾਏ ਹੋਏ ਜੀਵ ਜੰਤਾਂ ਦਾ ਅਤੇ ਉਸਦੇ ਫੈਲਾਉ ਦਾ ਵੀ ਕੋਈ ਅੰਤ ਨਹੀਂ ਹੈ। ਜਿਹੜੇ ਜੀਵ ਇਸ ਅੰਤ ਨੂੰ ਲਭਣ ਵਿਚ ਗਵਾਚੇ ਹੋਏ ਹਨ ਉਹਨਾਂ ਦੀ ਵੀ ਕੋਈ ਗਿਣਤੀ ਨਹੀਂ ਹੈ। ਜਦ ਤੋਂ ਸ੍ਰਿਸ਼ਟੀ ਬਣੀ ਹੈ, ਇਨਸਾਨ ਨੇ ਇਹ ਹਾਰ ਮੰਨੀ ਹੀ ਨਹੀਂ ਕਿ ਉਸਦਾ ਅੰਤ ਨਹੀਂ ਪਾਇਆ ਜਾ ਸਕਦਾ। ਸਿਰਫ ਇਕ ਭਗਤ ਹੀ ਇਹ ਗਲ ਮੰਨਦਾ ਹੈ। ਆਮ ਜੀਵ ਤਾਂ ਇਹੀ ਕਹਿੰਦਾ ਹੈ ਕਿ ਜੇ ਅਜ ਨਹੀਂ ਤੇ ਕਲ ਤਕ ਜ਼ਰੂਰ ਭੇਦ ਖੁਲ੍ਹ ਜਾਏਗਾ, ਜੇ ਇਸ ਸਾਲ ਨਹੀਂ ਤਾਂ ਅਗਲੇ ਸਾਲ ਸਹੀ, ਜੇ ਇਸ ਸਦੀ ਵਿਚ ਨਹੀਂ ਤਾਂ ਅਗਲੀ ਸਦੀ ਵਿਚ ਸਹੀ, ਮੂਲ ਕੀ ਇਨਸਾਨ ਦਾ ਹੰਕਾਰ ਉਸਨੂੰ ਆਪਣੀ ਹਾਰ ਸਵੀਕਾਰ ਕਰਨ ਹੀ ਨਹੀਂ ਦੇਂਦਾ। ਗੁਰਬਾਣੀ ਗੁਰਸਿਖ ਦੇ ਦਿਲ ਦਿਮਾਗ਼ ਉਤੇ ਬਾਰ-ਬਾਰ ਚੋਟ ਮਾਰ ਰਹੀ ਹੈ ਅਤੇ ਕਹਿ ਰਹੀ ਹੈ ਕਿ ਤੂੰ ਇਸ ਚਕਰ ਵਿਚ ਨ ਫਸ। ਇਸ ਭੇਦ ਨੂੰ ਕੋਈ ਨਹੀਂ ਜਾਣਦਾ ਅਤੇ ਨਾਂ ਹੀ ਜਾਣ ਸਕਦਾ ਹੈ।

"ਵਡਾ ਸਾਹਿਬੁ ਊਚਾ ਥਾਉ ॥ ਊਚੇ ਉਪਰਿ ਊਚਾ ਨਾਉ ॥
ਏਵਡੁ ਊਚਾ ਹੋਵੈ ਕੋਇ ॥ ਤਿਸੁ ਊਚੇ ਕਉ ਜਾਣੈ ਸੋਇ ॥"

ਪ੍ਰਮਾਤਮਾ ਤੋਂ ਸਭ ਕੁਝ ਨੀਵਾਂ ਹੈ। ਗੁਰਬਾਣੀ ਇਸ਼ਾਰਾ ਕਰ ਰਹੀ ਹੈ ਕਿ ਜੇਕਰ ਤੂੰ ਉਸ ਉਚਾਈ ਨੂੰ ਵੇਖਣਾ ਚਾਹੁੰਦਾ ਹੈਂ ਤਾਂ ਪਹਿਲੇ ਉਹਦੇ ਜਿਡਾ ਉੱਚਾ ਹੋ। ਉਸ ਉਚਾਈ ਵਲ ਲੈ ਕੇ ਜਾਂਦਾ ਹੈ ਉਸਦਾ ਨਾਂਮ। ਇਸ ਤੁਕਦਾ ਤਰਜਮਾਂ (translation) ਇਹ ਨਹੀਂ ਹੈ ਕਿ ਉਹਦੇ ਨਾਲੋਂ ਉਸਦਾ ਨਾਮ ਉੱਚਾ ਹੈ। ਇਹ ਇਕ ਬੜੀ ਆਮ ਗਲ ਹੈ ਕਿ ਅਗਰ ਮੈਂ ਚੀਜ਼ ਚੁਕ ਕੇ ਕਿਸੇ ਉਚੀ ਜਗਹ ਤੇ ਰਖ ਦੇਵਾਂ ਤਾਂ ਉਸ ਚੀਜ਼ ਨੂੰ ਵੇਖਣ ਲਈ ਹਰ ਇਕਨੂੰ ਪੌੜੀ ਲਾ ਕੇ ਉਸ ਉਚੀ ਜਗਹ ਤਕ ਜਾਣਾ ਪਵੇਗਾ ਭਾਵ ਉਨ੍ਹਾਂ ਨੂੰ ਉਪਰ ਉਠਣਾ ਪਏਗਾ। ਜ਼ਮੀਨ ਦੇ ਤਲ ਤੇ ਬੈਠਾ ਹੋਇਆ ਇਨਸਾਨ ਉਸ ਚੀਜ਼ ਨੂੰ ਨਹੀਂ ਵੇਖ ਸਕਦਾ। ਇਸੇਤਰ੍ਹਾਂ ਜੇ ਜਗਿਆਸੂ ਦੇ ਮਨ ਵਿਚ ਚਾਉ ਪੈਦਾ ਹੋ ਗਿਆ ਹੈ ਕਿ ਉਹ ਉਸ ਬੁਲੰਦੀ ਨੂੰ ਜਾਨਣਾ ਚਾਹੁੰਦਾ ਹੈ ਤਾਂ ਫਿਰ ਉਸ ਬੁਲੰਦੀ ਤਕ ਉਪਰ ਉਠਣਾ ਪਵੇਗਾ। ਉੱਥੇ ਤਕ ਉਪਰ ਜਾਣ ਲਈ ਉਸੇਦੇ ਉਚੇ ਨਾਮ ਦਾ ਆਸਰਾ ਲੈਣਾ ਪਵੇਗਾ। ਜਿਵੇਂ-ਜਿਵੇਂ ਉਹਦੇ ਨਾਮ ਦਾ ਆਸਰਾ ਲੈ ਕੇ ਸੁਰਤੀ ਦੀਆਂ ਪੌੜੀਆਂ ਤੇ ਉਪਰ ਚੜ੍ਹੇਂਗਾ ਤਿਵੇਂ ਤਿਵੇਂ ਉਹਦੇ ਲਾਗੇ ਪਹੁੰਚਦਾ ਜਾਂਏਗਾ। ਜਦੋਂ ਤੂੰ ਉੱਥੇ ਪਹੁੰਚਿਉਂ ਉਹਦੀ ਨਿਸ਼ਾਨੀ ਇਹ ਹੈ ਕਿ ਤੂੰ ਹੋਣਾ ਹੀ ਨਹੀਂ। ਤੂੰ ਉਹਦਾ ਹਿਸਾ ਹੀ ਬਣ ਜਾਣਾ ਹੈ। ਜਿਨਾਂ ਚਿਰ ਤੂੰ ਉਥੋਂ ਤਕ ਨਹੀਂ ਪਹੁੰਚਿਆ, ਉਨ੍ਹਾਂ ਚਿਰ ਉਹਦੀ ਜਾਣ-ਪਹਿਚਾਣ ਨਹੀਂ ਹੋ ਸਕਦੀ।

"ਜੇਵਡੁ ਆਪਿ ਜਾਣੈ ਆਪਿ ਆਪਿ ॥
ਨਾਨਕ ਨਦਰੀ ਕਰਮੀ ਦਾਤਿ ॥੨੪॥"

ਆਖਰ ਤੇ ਗੁਰਦੇਵ ਫੈਸਲਾ ਦੇਂਦੇ ਹਨ ਕਿ ਕਿਤੇ ਇਹ ਭੁਲੇਖਾ ਨ ਪੈ ਜਾਏ ਕਿ ਤੂੰ ਕਰਨ ਵਾਲਾ ਹੈਂ। ਇਹ ਨਾ ਸਮਝਕੇ ਬੈਠ ਜਾਂਈ ਕਿ ਮੈਂ ਪ੍ਰਮਾਤਮਾ ਨੂੰ ਪਾਉਣ ਲਈ ਚਲਿਆ ਹਾਂ। ਮੈਂ ਭਗਤ ਬਣਨ ਲਗਾ ਹਾਂ, ਮੈਂ ਨਾਮ ਜਪ ਰਹਿਆ ਹਾਂ ਆਦਿ ਕਿਤੇ ਤੇਰੇ ਮਨ ਵਿਚ ਇਹ ਹੰਕਾਰ ਨ ਆ ਜਾਏ। ਇਹ ਹੈ ਉਸਦੀ ਦਾਤ, ਇਹ ਹੈ ਉਸਦਾ ਪ੍ਰਸਾਦ ਪਰ ਤੂੰ ਉਸ ਪ੍ਰਸਾਦ ਦੇ ਕਾਬਲ ਬਣ। ਤੂੰ ਆਪਣੇ ਤਨ-ਮਨ ਦੇ ਭਾਂਡੇ ਨੂੰ ਕੂਚਾ ਮਾਰ। ਇਹਦੇ ਵਿਚ ਸਫਾਈ ਕਰ, ਉਸਦੀ ਕਿਰਪਾ ਹਮੇਸ਼ਾ ਵਸ ਰਹੀ ਹੈ। ਜੇ ਅਜੇ ਤੇਰਾ ਭਾਂਡਾ ਖਾਲੀ ਹੈ ਤਾਂ ਝਾਤੀ ਮਾਰ ਕਿਤੇ ਭਾਂਡਾ ਊਂਧਾ ਤੇ ਨਹੀਂ ਰਖਿਆ ਹੋਇਆ। ਜਾਂ ਭਾਂਡੇ ਵਿਚ ਕੁਝ ਹੋਰ ਤੇ ਨਹੀਂ ਪਇਆ ਹੋਇਆ। ਇਕ ਸੂਫੀ ਫਕੀਰ ਦੇ ਬਾਰੇ ਗਾਥਾ ਹੈ:

ਇਕ ਸੂਫੀ ਫਕੀਰ ਰੋਜ਼ ਮਸਜਿਦ ਵਿਚ ਜਾ ਕੇ ਕਹਿਆ ਕਰਦਾ ਸੀ, "ਅਲਾਹ ਤੂੰ ਕੈਸਾ ਮਿਤਰ ਹੈਂ। ਇਕ ਮਿਤਰ ਨੂੰ ਇਕ ਵਾਰਾਂ ਬੁਲਾਈਏ ਤੇ ਉਹ ਦਸ ਵਾਰਾਂ ਘਰ ਆਉਣ ਲਈ ਤਿਆਰ ਹੁੰਦਾ ਹੈ। ਤੈਨੂੰ ਬੁਲਾਂਦਿਆਂ ਨੂੰ ਮੇਰੀ ਸਾਰੀ ਉਮਰ ਗੁਜ਼ਰ ਗਈ ਹੈ ਪਰ ਤੂੰ ਆਉਂਦਾ ਹੀ ਨਹੀਂ।" ਇਕ ਦਿਨ ਅਚਾਨਕ ਅਲਾਹ ਸਾਹਮਣੇ ਆ ਗਇਆ। ਅਲਾਹ ਨੇ ਕਹਿਆ ਕਿ ਦਸ ਤੈਨੂੰ ਕੀ ਚਾਹੀਦਾ ਹੈ। ਫਕੀਰ ਹੈਰਾਨ ਹੋ ਗਇਆ ਕਿ ਉਹ ਜਿਸਨੂੰ ਬੁਲਾਉਂਦਾ ਸੀ ਉਹੀ ਆ ਗਿਆ
ਹੈ। ਫਕੀਰ ਨੇ ਕਹਿਆ "ਮੈਨੂੰ ਹੋਰ ਕੁਝ ਨਹੀਂ ਚਾਹੀਦਾ। ਮੈਂ ਤੇ ਸਿਰਫ ਥੋੜੀ ਦੇਰ ਲਈ ਤੇਰੀ ਸੇਵਾ ਕਰਨਾ ਚਾਹੁੰਦਾ ਹਾਂ, ਤੂੰ ਮੇਰੇ ਘਰ ਚਲ।" ਫਕੀਰ ਅਗੇ-ਅਗੇ ਹੋ ਤੁਰਿਆ, ਅਲਾਹ ਪਿਛੇ-ਪਿਛੇ ਤੁਰਿਆ ਆ ਰਹਿਆ ਹੈ। ਜਿਸ ਵੇਲੇ ਫਕੀਰ ਘਰ ਦੇ ਲਾਗੇ ਪਹੁੰਚਣ ਲਗਾ ਤੇ ਅਲਾਹ ਨੇ ਅਵਾਜ਼ ਮਾਰੀ "ਸ਼ੇਖ ਜੀ ਘਰ ਵਾਲਿਆਂ ਨੂੰ ਪਤਾ ਵੀ ਹੈ ਕਿਸ ਨੂੰ ਨਾਲ ਲੈ ਕੇ ਆ ਰਹੇ ਹੋ; ਤੇਰੇ ਘਰ ਵਿਚ ਬਹਿਣ ਜੋਗੀ ਜਗ੍ਹਾ ਵੀ ਹੈ?" ਤਾਂ ਫਕੀਰ ਨੇ ਅਲਾਹ ਨੂੰ ਕਹਿਆ, "ਅਛਾ ਆਪ ਜ਼ਰਾ ਇਥੇ ਬਾਹਰ ਰੁਕੋ, ਮੈਂ ਘਰ ਦੇ ਅੰਦਰ ਜਾ ਕੇ ਵੇਖਦਾ ਹਾਂ" ਫਕੀਰ ਨੇ ਅਜੇ ਘਰ ਦੇ ਦਰਵਾਜ਼ੇ ਵਿਚ ਪੈਰ ਹੀ ਰਖਿਆ ਸੀ ਉਥੇ ਹੰਕਾਰ ਬੈਠਾ ਦਿਸ
ਪਇਆ। ਸੂਫੀ ਨੇ ਹੰਕਾਰ ਅਗੇ ਹਥ ਜੋੜਕੇ ਕਹਿਆ ਕਿ "ਅਜ ਮੇਰੇ ਘਰ ਅਲਾਹ ਆਇਆ ਹੈ, ਇਹ ਜਗ੍ਹਾ ਥੋੜੀ ਦੇਰ ਲਈ ਖਾਲੀ ਕਰਦੇ।" ਹੰਕਾਰ ਨੇ ਜਵਾਬ ਦਿਤਾ " ਕੀ ਤੇਰੀ ਮਤ ਮਾਰੀ ਗਈ ਹੈ। ਤੂੰ ਕੈਸਾ ਨਮਕ ਹਰਾਮ ਹੈਂ। ਮੇਰਾ ਤੇਰਾ ਉਮਰਾਂ ਦਾ ਸਾਥ ਹੈ। ਪਤਾ ਨਹੀਂ ਕਿਹਨੂੰ ਫੜਕੇ ਲੈ ਆਇਆ ਹੈਂ। ਜੇ ਮੈਂ ਨ ਹੁੰਦਾ ਤਾਂ ਦੁਨੀਆਂ ਤੈਨੂੰ ਕਚਾ ਖਾ ਜਾਂਦੀ।" ਫਕੀਰ ਹੰਕਾਰ ਦੀਆਂ ਦਲੀਲਾਂ ਸੁਣ-ਸੁਣ ਕੇ ਕੰਬ ਗਇਆ ਤੇ ਦੂਜੇ ਪਾਸੇ ਝਾਤੀ ਮਾਰੀ, ਤਾਂ ਉਥੇ ਮੋਹ ਬੈਠਾ ਹੋਇਆ ਸੀ। ਫਕੀਰ ਨੇ ਉਹਦੇ ਅਗੇ ਹਥ ਜੋੜੇ ਕਿ ਤੂੰ ਹੀ ਥੋੜੀ ਜਿਹੀ ਜਗ੍ਹਾ ਛਡ ਦੇ। ਅਗੋਂ ਮੋਹ ਨੇ ਕਹਿਆ "ਅਗਰ ਮੈਂ ਨ ਹੁੰਦਾ ਤੇ ਤੂੰ ਪਰਿਵਾਰ ਨੂੰ ਕਿਸ ਤਰ੍ਹਾਂ ਪਾਲਦਾ।" ਜੇ ਕਰੋਧ ਨੂੰ ਕਿਹਾ ਤੇ ਉਹ ਕਹਿਣ ਲਗਾ ਜੇ ਮੈਂ ਨ ਹੁੰਦਾ ਤੇ ਜੋ ਕਮਾਈ ਕਰਦਾ ਸੀ ਉਹ ਕਿਸੇ ਗੁਆਂਢੀ ਨੇ ਲੁਟ ਜਾਇਆ ਕਰਨੀ
ਸੀ। ਭਾਵ ਕਿ ਫਕੀਰ ਉਹਨਾਂ ਪੰਜਾਂ (ਕਾਮ, ਕ੍ਰੋਧ, ਮੋਹ, ਲੋਭ, ਹੰਕਾਰ) ਦੇ ਨਾਲ ਲੜਦਾ ਰਹਿਆ ਅਤੇ ਅਲਾਹ ਇੰਤਜ਼ਾਰ ਕਰਕੇ ਵਾਪਸ ਚਲਾ

ਗਇਆ। ਅਲਾਹ ਨੇ ਫਕੀਰ ਨੂੰ ਜਾਣ ਲਗਿਆਂ ਕਹਿਆ ਹੁਣ ਜਦੋਂ ਘਰ ਖਾਲੀ ਹੋਵੇਗਾ ਤਾਂ ਹੀ ਆਵਾਜ਼ ਲਗਾਈ। ਅਲਾਹ ਤੇ ਸਦਾ ਆਉਣ ਲਈ ਤਿਆਰ ਹੈ, ਉਹ ਤੇ ਹੈ ਹੀ ਏਥੇ। ਉਹ ਤੇ ਕਦੀ ਕਿਤੇ ਗਇਆ ਹੀ ਨਹੀਂ ਸੀ। ਲਭਣ ਉਸਨੂੰ ਜਾਈਦਾ ਹੈ ਜਿਹੜਾ ਗੁਆਚਾ ਹੋਵੇ। ਤੇ ਜਿਹੜਾ ਹੈ ਹੀ ਇਥੇ ਉਹਨੂੰ ਬੁਲਾਉਣਾ ਕਿਥੇ ਹੈ, ਬਸ ਘਰ ਵਿਚ ਜਗ੍ਹਾ ਹੀ ਨਹੀਂ ਹੈ। ਭਾਂਡਾ ਹੀ ਮੂਧਾ ਪਇਆ ਹੈ; ਬਾਣੀ ਦਾ ਫੈਸਲਾ ਹੈ:

"ਕੋਟਿ ਤੇਤੀਸ ਜਾਚਹਿ ਪ੍ਰਭ ਨਾਇਕ ਦੇਦੇ ਤੋਟਿ ਨਾਹੀ ਭੰਡਾਰ ॥
ਊਂਧੈ ਭਾਂਡੈ ਕਛੁ ਨ ਸਮਾਵੈ ਸੀਧੈ ਅੰਮ੍ਰਿਤੁ ਪਰੈ ਨਿਹਾਰ ॥"
(ਪੰਨਾ ੫●੪)

ਊਂਧੇ ਭਾਂਡੇ ਦੀ ਨਿਸ਼ਾਨੀ ਹੈ ਉਹਦਾ ਸੈਂਟਰ ਉੱਚਾ ਹੋ ਜਾਂਦਾ ਹੈ ਜੇ ਭਾਂਡਾ ਸਿਧਾ ਪਇਆ ਹੋਵੇ ਉਹਦਾ ਸੈਂਟਰ ਨੀਵਾਂ ਹੁੰਦਾ ਹੈ। ਇਨਸਾਨ ਦੇ ਸੈਂਟਰ ਉਚਾ ਹੋਣ ਤੋਂ ਭਾਵ ਹੈ ਹਾਉਮੇਂ ਦਾ ਜਾਗ ਜਾਣਾ। ਗੁਰਬਾਣੀ ਇਸ਼ਾਰਾ ਕਰ ਰਹੀ ਹੈ ਕਿ ਜੇਕਰ ਤੇਰੇ ਸਰੀਰ ਰੂਪੀ ਭਾਂਡੇ ਦਾ ਮੂੰਹ ਹੀ ਉਲਟਾ ਹੈ ਤਾਂ ਤੇਰੇ ਹੰਕਾਰ ਦਾ ਅਜੇ ਪਲਾ ਨੀਵਾਂ ਨਹੀਂ ਹੋਇਆ ਹੈ। ਉਸਦੀ ਕਿਰਪਾ ਦਾ ਮੀਂਹ ਤੇ ਹਮੇਸ਼ਾ ਵਰ੍ਹ ਰਿਹਾ ਹੈ, ਸਾਰਿਆਂ ਲਈ ਵਰ੍ਹ ਰਿਹਾ ਹੈ। ਉਹਨੂੰ ਬੁਲਾਉਣ ਦੀ ਲੋੜ ਨਹੀਂ, ਉਹ ਕਦੀ ਗੁਆਚਿਆ ਹੀ ਨਹੀਂ ਸੀ। ਇਸ ਭੁਲੇਖੇ ਵਿਚ ਨਾ ਪਇਆ ਕਰੋ ਕਿ ਉਹਦੀ ਕ੍ਰਿਪਾ ਹੋਏਗੀ ਤੇ ਫੇਰ ਇਹ ਕੁਝ ਹੋਏਗਾ। ਜਿਵੇਂ ਗੁਰਬਾਣੀ ਦਾ ਮੁਖਵਾਕ ਹੈ:

"ਜਿਸ ਕੇ ਸਿਰ ਊਪਰਿ ਤੂੰ ਸੁਆਮੀ
ਸੋ ਦੁਖੁ ਕੈਸਾ ਪਾਵੈ ॥" (ਪੰਨਾ ੭੪੯)

ਇਸ ਤੁਕ ਦੀ ਪਰਚਲਤ ਵਿਆਖਿਆ ਹੈ: "ਹੇ ਮੇਰੇ ਮਾਲਕ ਪ੍ਰਭੂ! ਜਿਸ ਮਨੁਖ ਦੇ ਸਿਰ ਉਤੇ ਤੂੰ (ਹਥ ਰਖੇਂ) ਉਸ ਨੂੰ ਕੋਈ ਦੁਖ ਨਹੀਂ ਵਿਆਪਦਾ।" ਸੋਚਣ ਦੀ ਗਲ ਹੈ ਜਿਸਨੂੰ ਦੁਖ ਆ ਰਿਹਾ ਹੈ ਕੀ ਉਹਦੇ ਸਿਰ ਉਤੇ ਪ੍ਰਮਾਤਮਾ ਦਾ ਹਥ ਨਹੀਂ ਹੈ? ਜਿਹੜਾ ਹਸਪਤਾਲ ਵਿਚ ਕੈਂਸਰ ਨਾਲ ਤੜਪ ਰਹਿਆ ਹੈ ਉਸਦਾ ਪ੍ਰਮਾਤਮਾ ਕਿਥੇ ਚਲਾ ਗਇਆ ਹੈ? ਗੁਰਬਾਣੀ ਦਾ ਮਤਲਬ ਇਹ ਕਦੀ ਨਹੀਂ ਹੋ ਸਕਦਾ। ਸਾਨੂੰ ਗੁਰਬਾਣੀ ਦੀਆਂ ਗਹਿਰਾਈਆਂ ਵਿਚ ਜਾਣ ਦੀ ਜ਼ਰੂਰਤ ਹੈ, ਇਕਲੀ ਵਿਆਕਰਨ ਬ੍ਰਹਮ ਗਿਆਨ ਦਾ ਕੰਮ ਪੂਰਾ ਨਹੀਂ ਕਰ ਸਕਦੀ। ਇਥੇ "ਸਿਰ ਊਪਰਿ" ਤੋਂ ਇਸ਼ਾਰਾ ਦਸਮ ਦਵਾਰ ਵਲ ਕੀਤਾ ਗਇਆ ਹੈ, ਭਾਵ ਜਿਸਦੇ ਦਸਮ ਦਵਾਰ ਵਿਚੋਂ ਉਹ ਪ੍ਰਗਟ ਹੋ ਜਾਏ ਉਹ ਦੁਖ ਸੁਖ ਤੋਂ ਉਪਰ ਉਠ ਜਾਂਦਾ ਹੈ। ਸੁਖ ਦੁਖ ਦੋਂਵੇ ਇਕੋ ਜਿਹੇ ਹੋ ਜਾਂਦੇ ਹਨ। ਇਹ ਇਕ ਆਤਮਿਕ ਉਚਾਈ ਦੀ ਗਲ ਹੋ ਰਹੀ ਹੈ, ਆਮ ਸਿਰ ਉਤੇ ਹਥ ਰਖੇ ਹੋਏ ਵਲ ਇਸ਼ਾਰਾ ਨਹੀਂ ਹੈ। ਗੁਰਬਾਣੀ ਕਹਿ ਰਹੀ ਹੈ ਜਿਸਨੇ ਆਪਣਾ ਦਸਮ ਦਵਾਰ ਖੋਲ੍ਹ ਲਇਆ ਹੈ ਜਾਂ ਜਿਸ ਦੇ ਸਿਰ ਉਪਰ ਤੂੰ ਪ੍ਰਗਟ ਹੋ ਗਇਆ ਹੈਂ, ਹੁਣ ਉਸਨੂੰ ਸੁਖ ਦੁਖ ਨਾਲ ਕੋਈ ਮਤਲਬ ਨਹੀਂ ਰਹਿ ਗਇਆ।

ਸੋ ਗੁਰਦੇਵ ਸਾਨੂੰ ਇਸ਼ਾਰਾ ਕਰ ਰਹੇ ਹਨ ਕਿ ਭੋਲਿਆ, ਇਸ ਗਲ ਨੂੰ ਯਾਦ ਰਖ ਲੈ। ਨਾਮ ਜਪਣ ਲਗਿਆਂ, ਜਾਂ ਭਗਤੀ ਕਰਨ ਲਗਿਆਂ ਤੇਰੇ ਮਨ ਵਿਚ ਇਹ ਹੰਕਾਰ ਨ ਆ ਜਾਏ ਕਿ ਤੂੰ ਕਰ ਰਿਹਾ ਹੈਂ। ਉਸਦੀ ਕ੍ਰਿਪਾ ਦੀ ਨਿਸ਼ਾਨੀ ਇਹ ਹੈ:

"ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥"
(ਪੰਨਾ ੪੬੬)

ਜਿਹੜਾ ਉਸਦੇ ਸ਼ਬਦ ਦੀ ਕਮਾਈ ਵਿਚ ਜੁੜ ਗਇਆ ਸਮਝ ਲਉ ਉਸ ਉਤੇ ਸਹੀ ਕਿਰਪਾ ਹੋ ਗਈ ਹੈ। ਧਿਆਨ ਦੇਣ ਦੀ ਜ਼ਰੂਰਤ ਹੈ ਕਿ ਇਥੇ ਗਾਏ ਨਹੀਂ, ਸੁਣਾਏ ਨਹੀਂ, ਸਮਝਾਏ ਸ਼ਬਦ ਨਹੀਂ ਵਰਤਿਆ ਗਇਆ। ਜਦੋਂ ਕਮਾਏ, ਉਹ ਕ੍ਰਿਪਾ ਦੀ ਨਿਸ਼ਾਨੀ ਹੈ।

# ਜਪੁ ਜੀ (ਅੰਕ ੨੫)

ਪਿਛੇ ਅਸੀਂ ਜਪੁ ਬਾਣੀ ਦੇ ੨੪ (Twenty Four) ਅੰਕ ਦੀ ਵਿਚਾਰ ਕੀਤੀ ਸੀ ਜਿਸ ਵਿਚ ਗੁਰਬਾਣੀ ਨੇ ਸਾਨੂੰ ਇਸ਼ਾਰਾ ਕੀਤਾ ਸੀ "ਜੇਵਡੁ ਆਪਿ ਜਾਣੈ ਆਪਿ ਆਪਿ ॥ ਨਾਨਕ ਨਦਰੀ ਕਰਮੀ ਦਾਤਿ ॥" ਭਾਵ ਕਿ ਆਪਣੀ ਕੁਦਰਤ ਬਾਰੇ ਸਿਰਫ ਉਹੀ ਜਾਣਦਾ ਹੈ। ਸੋ ਜੀਵ ਦਾ ਬਸ ਇਤਨਾ ਹੀ ਫਰਜ਼ ਹੈ ਕਿ ਉਹ ਉਸਦੀ ਕਿਰਪਾ ਦਾ ਪਾਤਰ ਬਣਨ ਦੀ ਕੋਸ਼ਿਸ ਕਰੇ। ਗੁਰਬਾਣੀ ਦਾ ਜਿਹੜਾ ਬੁਨਿਆਦੀ (Basic) ਮੁਦਾ ਹੈ, ਧੁਰਾ ਹੈ, ਉਸ ਨੂੰ ਇਕ ਇਕ ਲਾਇਨ ਬਾਰ-ਬਾਰ ਦੁਹਰਾਉਂਦੀ ਹੈ, ਇਕ ਇਕ ਅਖਰ ਬਾਰ-ਬਾਰ ਯਾਦ ਦਿਵਾਉਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਰੇ ਹੀ ੧੪੩● ਪੰਨਿਆਂ ਵਿਚ ਇਕ ਹੀ ਸੁਨੇਹਾ ਹੈ ਅਤੇ ਉਹ ਹੈ ਕਿ ਜਿਸ ਕਰਕੇ ਸਰੀਰ ਕ ਜਨਮ ਪ੍ਰਾਪਤ ਕੀਤਾ ਸੀ, ਉਸ ਵਾਅਦੇ ਨੂੰ ਯਾਦ ਕਰ ਅਤੇ ਸ਼ਬਦ ਦੀ ਕਮਾਈ ਕਰ ਤਾਂ ਕਿ ਜਨਮ-ਮਰਨ ਦੇ ਚਕਰ ਵਿਚੋਂ ਹਮੇਸ਼ਾ ਲਈ ਬਾਹਰ ਹੋ ਜਾਂਏਂ। ਜੀਵ ਨੂੰ ਮਾਇਆ ਦੇ ਭੋਗਾਂ ਨੇ ਤਮੋ ਗੁਣ, ਰਜੋ ਗੁਣ, ਅਤੇ ਸਤੋ ਗੁਣ, ਤ੍ਰੈ ਗੁਣਾਂ ਦੇ ਵਿਚ ਜਕੜ ਲਇਆ ਹੈ। ਉਸਨੂੰ ਤੁਰੀਆ ਅਵਸਥਾ ਦਾ ਕੋਈ ਖਿਆਲ ਵੀ ਨਹੀਂ, ਗੁਰਬਾਣੀ ਨੇ ਚੌਥਾ ਪਦ ਕਿਸਨੂੰ ਕਹਿਆ ਹੈ, ਤ੍ਰੈ ਗੁਣਾਂ ਤੋਂ ਅਤੀਤ ਕਿਵੇਂ ਹੋਣਾ ਹੈ, ਇਸ ਦੀ ਕਿਸੇ ਕੋਲ ਵਿਚਾਰ ਹੀ ਨਹੀਂ ਰਹਿ ਗਈ। ਸਿਰਫ ਗਲਾਂ ਬਾਤਾਂ ਨਾਲ ਤਾਂ ਕੋਈ ਵੀ ਕੰਮ ਦੀ ਚੀਜ਼ ਪ੍ਰਾਪਤ ਨਹੀਂ ਕੀਤੀ ਜਾ ਸਕਦੀ, ਕੁਝ ਘਾਲਣਾ ਘਾਲਣੀ ਪੈਂਦੀ ਹੈ, ਕੁਝ ਮੁਸ਼ਕਤ ਕਰਨੀ ਪੈਂਦੀ ਹੈ। ਤਾਂ ਹੁਣ ਸਵਾਲ ਉਠ ਜਾਂਦਾ ਹੈ ਕਿ ਜੇ ਕੁਝ ਕਰਮ ਕੀਤਿਆਂ ਪਰਮਾਤਮਾ ਦੇ ਦਰਸ਼ਨ ਹੋ ਸਕਦੇ ਹਨ, ਤਾਂ ਐਸਾ ਕਿਹੜਾ ਕੰਮ ਹੈ? ਦੇਖੋ ਕਿਆ ਸਵਾਦੀ ਗਲ ਹੈ; ਇਸਦੇ ਜਵਾਬ ਵਿਚ ਗੁਰਬਾਣੀ ਬਿਲਕੁਲ ਹੈਰਾਨ ਕਰਨ ਵਾਲੀ ਗਲ ਕਹਿੰਦੀ ਹੈ। ਗੁਰਬਾਣੀ ਨੇ ਕਹਿਆ ਦੁਨੀਆਂ ਤੇ ਕੋਈ ਐਸਾ ਕਰਮ ਹੀ ਨਹੀਂ ਹੈ ਜਿਸ ਨਾਲ ਉਸ ਨੂੰ ਲੁਭਾਇਆ ਜਾ ਸਕੇ; ਕਿਉਂਕਿ ਜਿਸ ਵੀ ਕਰਮ ਨਾਲ ਉਸ ਨੂੰ ਲੁਭਾਇਆ ਜਾ ਸਕਦਾ ਹੈ, ਪ੍ਰਮਾਤਮਾ ਉਸ ਕਰਮ ਦਾ ਗ਼ੁਲਾਮ ਬਣ ਗਇਆ। ਇਸ ਤਰ੍ਹਾ ਨਾਲ ਤਾਂ ਉਹ ਕਿਰਿਆ ਉਚੀ ਹੋ ਗਈ ਅਤੇ ਜਿਸਦੇ ਲਈ ਕਰਮ ਕੀਤਾ ਜਾ ਰਹਿਆ ਹੈ ਉਹ ਛੋਟਾ ਹੋ ਗਇਆ। ਉਹ ਕਰਮ ਦਾ ਇਨਾਮ ਬਣਕੇ ਰਹਿ ਗਇਆ। ਜੇ ਇਹ ਕਹਿਆ ਜਾਵੇ ਕਿ ਮੈਂ ਭਗਤੀ ਕੀਤੀ ਤੇ ਮੈਨੂੰ ਪ੍ਰਭੂ ਮਿਲ ਗਇਆ ਤਾਂ ਇਹਦਾ ਮਤਲਬ ਇਹ ਹੋਇਆ ਕਿ ਭਗਤੀ ਪ੍ਰਭੂ ਨੂੰ ਲੈਣ ਦੀ ਸ਼ਕਤੀ ਰਖਦੀ ਹੈ। ਪਰ ਗੁਰਬਾਣੀ ਸਾਨੂੰ ਬਾਰ-ਬਾਰ ਯਾਦ ਦਿਲਾਉਂਦੀ ਹੈ ਕਿ ਇਹ ਗਲ ਸਹੀ ਨਹੀਂ ਹੈ। ਜਦੋਂ ਵੀ ਇਹ ਹੋਣਾ ਹੈ ਉਹ ਹੈ ਤਾਂ "ਨਾਨਕ ਨਦਰੀ ਕਰਮੀ ਦਾਤੁ"। ਜਗਿਆਸੂ ਨੂੰ ਇਹ ਭੁਲੇਖਾ ਨਹੀਂ ਪੈਣਾ ਚਾਹੀਦਾ ਕਿ ਮੈਂ ਮਿਹਨਤ ਕਰ ਰਹਿਆ ਹਾਂ ਤਾਂ ਮੈਨੂੰ ਕੋਈ ਫਲ ਮਿਲ ਰਹਿਆ ਹੈ। ਭਗਤੀ ਕਰਨੀ ਜਾਂ ਨਾਮ ਜਪਣ ਦੇ ਸਿਰਫ ਦੋ ਕੰਮ ਹਨ, ਤੰਨ-ਮਨ ਰੂਪੀ ਭਾਂਡੇ ਨੂੰ ਸਾਫ ਕਰਨਾ ਅਤੇ ਭਾਂਡੇ ਨੂੰ ਸਿਧਾ ਰਖਣਾ, ਭਾਵ ਉਸ ਵਿਚ ਹਾਉਮੇਂ ਨਾ ਪੈਦਾ ਹੋਣ ਦੇਣੀ। ਤਾਂ ਉਸ ਦੀ ਮਿਹਰ ਹੋ ਸਕਦੀ ਹੈ। ਪਰ ਇਹ ਜ਼ਰੂਰੀ ਵੀ ਨਹੀਂ ਕਿ ਜਦੋਂ ਤੁਸੀਂ ਕਹੋ, ਓਸੇ ਵਕਤ ਉਹ ਆ ਜਾਵੇ। ਆਵੇਗਾ ਤਾਂ ਆਪਣੀ ਮਰਜ਼ੀ ਨਾਲ ਹੀ। ਨਾ ਆਉਣਾ ਚਾਹੇ ਤਾਂ ਭਾਵੇਂ ਨਾ ਵੀ ਆਵੇ:

"ਦਾਤੈ ਦਾਤਿ ਰਖੀ ਹਥਿ ਅਪਣੈ ਜਿਸੁ ਭਾਵੈ ਤਿਸੁ ਦੇਈ ॥"
(ਪੰਨਾ ੬●੪)

ਇਹ ਉਸ ਦੀ ਮਰਜ਼ੀ ਹੈ ਕਿ ਇਹ ਦਾਤ ਉਸਨੇ ਕਿਸਨੂੰ ਦੇਣੀ ਹੈ, ਜਗਿਆਸੂ ਇਸ ਵਿਚ ਬਿਲਕੁਲ ਕੋਈ ਹੁਜਤ ਨਹੀਂ ਕਰ ਸਕਦਾ। ਦੁਕਾਨਦਾਰਾਂ ਨਾਲ ਅਸੀਂ ਦਲੀਲਬਾਜ਼ੀ ਕਰ ਸਕਦੇ ਹਾਂ ਕਿ ਉੱਥੇ ਇਸ ਤਰ੍ਹਾਂ ਦਾ ਮਾਲ ਮਿਲਦਾ ਪਇਆ ਹੈ ਤਾਂ ਏਥੇ ਇਸ ਤਰ੍ਹਾਂ ਦਾ ਕਿਉਂ ਨਹੀਂ ਮਿਲਿਆ, ਇਸਤਰ੍ਹਾਂ ਦਾ ਸੌਦਾ ਪ੍ਰਮਾਤਮਾ ਨਾਲ ਨਹੀਂ ਹੋ ਸਕਦਾ। ਸੋ ਗੁਰਬਾਣੀ ਨੇ ੨੪ ਅੰਕ ਵਿਚ ਸਾਨੂੰ ਕਹਿਆ ਸੀ ''ਨਾਨਕ ਨਦਰੀ ਕਰਮੀ ਦਾਤ''। ਉਸਦੀ ਨਦਰ ਦਾ ਪਾਤਰ ਜੋ ਬਣੇਗਾ, ਕੇਵਲ ਉਸ ਉਤੇ ਹੀ ਮਿਹਰ ਹੋ ਸਕਦੀ ਹੈ। ਉੱਥੋਂ ਦਾਤ ਮਿਲ ਜਾਏ ਤਾਂ ਇਹ ਭਗਤੀ ਦੀ ਪ੍ਰਵਾਨਗੀ ਹੈ, ਮਗਰ ਇਹ ਨਹੀਂ ਕਹਿਆ ਜਾ ਸਕਦਾ ਕਿ ਇਹ ਮੈਂ ਕੁਝ ਕਰਕੇ ਪਾਇਆ ਹੈ। ਜਿਸਨੇ ਵੀ ਇਹ ਕਹਿ ਲਇਆ ਕਿ ਮੈਂ ਕੀਤਾ ਹੈ ਤਾਂ ਉਸਦਾ ਭਾਂਡਾ ਹੁਣ ਹਾਉਮੇਂ ਨਾਲ ਦੁਬਾਰਾ ਭਰ ਗਇਆ। ਗੁਰਬਾਣੀ ਝੂਠਾ ਵਾਅਦਾ ਨਹੀਂ ਕਰ ਸਕਦੀ ਭਾਂਵੇ ਐਸੀ ਸਚਾਈ ਸੁਣਕੇ ਕਿਸੇ ਦਾ ਦਿਲ ਉੱਖੜ ਜਾਵੇ। ਸਚਾਈ ਇਹ ਹੈ ਕਿ ਭਗਤੀ ਕਰਨਾ ਜ਼ਰੂਰੀ ਹੈ, ਪਰ ਜੇ ਫਲ ਦੀ ਆਸ ਪਹਿਲਾਂ ਹੀ ਰਖ ਲਈ ਤਾਂ ਉਹ ਕਰਮ ਸ਼ੁਰੂ ਤੋਂ ਹੀ ਗ਼ਲਤ ਹੋ ਗਇਆ।

"ਜਬ ਲਗੁ ਮਨ ਬੈਕੁੰਠ ਕੀ ਆਸ ॥
ਤਬ ਲਗੁ ਨਾਹੀ ਚਰਨ ਨਿਵਾਸ ॥" (ਪੰਨਾ ੧੧੬੧)

ਗੁਰਬਾਣੀ ਨੇ ਫੈਸਲਾ ਦੇ ਦਿਤਾ, ਕਿ ਹੇ ਜਗਿਆਸੂ ਜੇਕਰ ਤੇਰੇ ਮਨ ਵਿਚ ਇਹ ਹੈ ਕਿ ਮੈਂ ਸਵਰਗਾਂ ਵਿਚ ਜਾਣਾ ਚਾਹੁੰਦਾ ਹਾਂ ਅਤੇ ਇਸ ਕਰਕੇ ਮੈਂ ਬੰਦਗੀ, ਭਗਤੀ ਕਰ ਰਹਿਆ ਹਾਂ ਤਾਂ ਤੂੰ ਆਪਣਾ ਇਨਾਮ ਪਹਿਲਾਂ ਹੀ ਨੀਅਤ ਕਰ ਲਇਆ ਹੈ। ਅਜੇ ਕਮਾਈ ਕੋਈ ਕੀਤੀ ਨਹੀਂ ਪਰ ਆਸ ਪਹਿਲਾਂ ਹੀ ਰਖ ਲਈ ਹੈ, ਇਸ ਤਰ੍ਹਾਂ ਪ੍ਰਭੂ ਦੇ ਦਰਸ਼ਨ ਨਹੀਂ ਹੋ ਸਕਦੇ। ਸੋ ਜੇਕਰ ਇਹ ਗਲ ਹੋ ਹੀ ਨਹੀਂ ਸਕਦੀ ਤਾਂ ਫਿਰ ਜਿਹੜੀ ਭਗਤੀ ਹੈ, ਉਹ ਕਾਹਦੇ ਲਈ ਕਰਨੀ ਹੈ?

"ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ ॥

ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ ॥੧॥
ਜਪਹੁ ਤ ਏਕੋ ਨਾਮਾ ॥
ਅਵਰਿ ਨਿਰਾਫਲ ਕਾਮਾ ॥੧॥" (ਪੰਨਾ ੭੨੮)

ਗੁਰਬਾਣੀ ਨੇ ਸਾਨੂੰ ਇਸ਼ਾਰਾ ਕੀਤਾ ਕਿ ਜਿਹੜਾ ਤੈਨੂੰ ਕਰਮ ਕਰਨ ਲਈ ਕਹਿਆ ਜਾ ਰਹਿਆ ਹੈ ਉਹ ਇਸ ਕਰਕੇ ਕਹਿਆ ਜਾ ਰਹਿਆ ਹੈ ਕਿ ਇਹਦੇ ਨਾਲ ਤੇਰਾ ਸਰੀਰ ਰੂਪੀ ਭਾਂਡਾ ਸਾਫ
ਹੋਵੇਗਾ। ਜਿਵੇਂ-ਜਿਵੇਂ ਤੂੰ ਨਾਮ ਜਪਣ ਵਿਚ ਖੁਭੇਂਗਾ, ਜਿਹੜੀਆਂ ਮਨ ਦੀਆਂ ਸਾਰੀਆਂ ਬਿਰਤੀਆਂ, ਸ਼ਰੁਤੀਆਂ, ਕਰਮ ਇੰਦਰੀਆਂ, ਗਿਆਨ ਇੰਦਰੀਆਂ, ਆਦਿ ਅਲਗ-ਅਲਗ ਭਜੀਆਂ ਫਿਰਦੀਆਂ ਹਨ, ਉਹ ਇਕਠੀਆਂ ਹੋਣੀਆਂ ਸ਼ੁਰੂ ਹੋ ਜਾਣਗੀਆਂ। ਅਜ ਕਿਸੇ ਇੰਦ੍ਰੀ ਨੂੰ ਛੋਹਣ ਦਾ ਸਵਾਦ ਹੈ, ਕਿਸੇ ਨੂੰ ਸੁਨਣ ਦਾ ਸਵਾਦ ਹੈ, ਕਿਸੇ ਨੂੰ ਚਖਣ ਦਾ ਸਵਾਦ ਹੈ ਭਾਵ ਕਿ ਅਜੇ ਇਹ ਕਰਮ ਇੰਦਰੀਆਂ ਬਾਹਰ ਭਜੀਆਂ ਫਿਰਦੀਆਂ ਹਨ। ਜਦੋਂ ਨਾਮ ਨਾਲ ਜੁੜੇਗਾ, ਇਕ ਸ਼ਬਦ ਦੇ ਨਾਲ ਜੁੜੇਗਾ, ਤਾਂ ਇਹ ਇੰਦਰੀਆਂ ਇਕਠੀਆਂ ਹੋਣੀਆਂ ਸ਼ੁਰੂ ਹੋ ਗਈਆਂ, ਤਾਂ ਮਨ ਇਕਾਗਰ ਹੋਣਾ ਸ਼ੁਰੂ ਹੋ ਜਾਏਗਾ। ਅਜੇ ਮਨ ਮਰਿਆ ਨਹੀਂ, ਸਿਰਫ ਸ਼ਾਂਤ ਹੋਇਆ ਹੈ, ਇਕਾਗਰ ਹੋਇਆ ਹੈ; ਇਹ ਅਭਿਆਸੀ ਦੀ ਪਹਿਲੀ ਅਵਸਥਾ ਹੈ।

ਮਨ ਦਾ ਇਕਾਗਰ ਹੋਣ ਤੋਂ ਭਾਵ ਹੈ ਜਿਵੇਂ ਇਕ ਖਾਸ ਸ਼ੀਸੇ ਦੇ ਵਿਚੋਂ ਦੀ ਸੂਰਜ ਦੀਆਂ ਕਿਰਨਾਂ ਇਕਠੀਆਂ ਕਰਕੇ ਇਕ ਕਾਗਜ਼ ਉਤੇ ਪਾਈਏ ਤਾਂ ਕਾਗਜ਼ ਨੂੰ ਅਗ ਲਗ ਜਾਂਦੀ ਹੈ। ਉਹ ਕਿਰਨਾਂ ਇਤਨੀਆਂ ਇਕਠੀਆਂ ਹੋ ਗਈਆਂ ਹਨ ਕਿ ਉਹਨਾਂ ਦਾ ਇਕ ਬਿੰਦੂ ਬਣ ਗਇਆ ਹੈ ਅਤੇ ਉਸ ਵਿਚ ਇਤਨੀ ਗਰਮੀ ਪੈਦਾ ਹੋ ਜਾਂਦੀ ਹੈ ਕਿ ਉਹ ਕਾਗਜ਼ ਲਈ ਅਗ ਬਣ ਜਾਂਦੀਆਂ ਹਨ। ਇਸੇ ਤਰ੍ਹਾਂ ਸਾਡੀਆਂ ਗਿਆਨ ਇੰਦਰੀਆਂ, ਸਾਡੀਆਂ ਕਰਮ ਇੰਦਰੀਆਂ ਨਾਮ ਨਾਲ ਜੁੜਕੇ ਹੌਲੀ-ਹੌਲੀ ਇਕਠੀਆਂ ਹੋਣੀਆਂ ਸ਼ੁਰੂ ਹੋ ਜਾਂਦੀਆਂ ਹਨ। ਜਦੋਂ ਇਹ ਇਕਠੀਆਂ ਹੋਕੇ ਇਕ ਬਿੰਦੂ ਬਣ ਜਾਂਦੀਆਂ ਹਨ ਤਾਂ ਹੁਣ ਦੂਸਰੀ ਮੰਜ਼ਲ ਲਈ ਤਿਆਰੀ ਹੈ, ਹੁਣ ਉਸ ਮਨ ਨੂੰ ਵੀ ਮਾਰਨਾ ਹੈ।

"ਮਨੁ ਮਾਰੇ ਧਾਤੁ ਮਰਿ ਜਾਇ ॥ ਬਿਨੁ ਮੁਏ ਕੈਸੇ ਹਰਿ ਪਾਇ ॥ ਮਨੁ ਮਰੈ ਦਾਰੂ ਜਾਣੈ ਕੋਇ ॥ ਮਨੁ ਸਬਦਿ ਮਰੈ ਬੂਝੈ ਜਨੁ ਸੋਇ ॥"
(ਪੰਨਾ ੧੫੯)

ਸੋ ਮਨ ਸ਼ਬਦ ਨਾਲ ਮਰੇਗਾ, ਸ਼ਬਦ ਦੇ ਨਾਲ ਮਨ ਨੂੰ ਜੋੜਿਆ ਤਾਂ ਉਹਦੇ ਨਾਲ ਭਾਂਡਾ ਸਾਫ ਹੋ ਰਹਿਆ ਹੈ। ਧਿਆਨ ਜੋਗ ਹੈ ਕਿ ਮਨ ਦੇ ਮਰਨ ਤੋਂ ਗੁਰਬਾਣੀ ਦਾ ਭਾਵ ਹੈ ਕਿ ਉਸਦੀ ਅਵਸਥਾ ਇਸ ਤਰ੍ਹਾਂ ਨਾਲ ਬਦਲ ਜਾਏ ਜਿਵੇਂ ਇਕ ਧਾਤੂ ਦੇ ਮਰਨ ਨਾਲ ਬਦਲਦੀ ਹੈ। ਜਿਵੇਂ ਇਕ ਡਾਕਟਰ ਲੋਹੇ ਨੂੰ ਮਾਰਕੇ ਉਸਦਾ ਕੁਸ਼ਤਾ ਬਣਾਉਦਾ ਹੈ ਉਸੇ ਤਰ੍ਹਾਂ ਨਾਮ ਅਭਿਆਸੀ ਸ਼ਬਦ ਨਾਲ ਜੁੜਕੇ ਮਨ ਦੀ ਅਵਸਥਾ ਬਦਲਦਾ ਹੈ। ਪਰ ਮਨ ਵਿਚ ਕਿਤੇ ਇਹ ਨਾ ਆ ਜਾਏ ਕਿ ਨਾਮ ਅਭਿਆਸੀ ਉਸ ਕਰਮ ਦਾ ਕਰਤਾ ਹੈ, ਇਸਦਾ ਖ਼ੁਲਾਸਾ ਕਰਨ ਲਈ ਅਗਲਾ ਅੰਕ ਸ਼ੁਰੂ ਹੁੰਦਾ ਹੈ:

ਬਹੁਤਾ ਕਰਮੁ ਲਿਖਿਆ ਨਾ ਜਾਇ ॥ ਵਡਾ ਦਾਤਾ ਤਿਲੁ ਨ ਤਮਾਇ ॥ ਕੇਤੇ ਮੰਗਹਿ ਜੋਧ ਅਪਾਰ ॥ ਕੇਤਿਆ ਗਣਤ ਨਹੀਂ ਵੀਚਾਰੁ ॥ ਕੇਤੇ ਖਪਿ ਤੁਟਹਿ ਵੇਕਾਰ ॥ ਕੇਤੇ ਲੈ ਲੈ ਮੁਕਰੁ ਪਾਹਿ ॥ ਕੇਤੇ ਮੂਰਖ ਖਾਹੀ ਖਾਹਿ ॥ ਕੇਤਿਆ ਦੂਖ ਭੂਖ ਸਦ ਮਾਰ ॥ ਏਹਿ ਭਿ ਦਾਤਿ ਤੇਰੀ ਦਾਤਾਰ ॥ ਬੰਦਿ ਖਲਾਸੀ ਭਾਣੈ ਹੋਇ ॥ ਹੋਰੁ ਆਖਿ ਨ ਸਕੈ ਕੋਇ ॥ ਜੇ ਕੋ ਖਾਇਕੁ ਆਖਣਿ ਪਾਇ ॥ ਓਹੁ ਜਾਣੈ ਜੇਤੀਆ ਮੁਹਿ ਖਾਇ ॥ ਆਪੇ ਜਾਣੈ ਆਪੇ ਦੇਇ ॥ ਆਖਹਿ ਸਿ ਭਿ ਕੇਈ ਕੇਇ ॥ ਜਿਸ ਨੋ ਬਖਸੇ ਸਿਫਤਿ ਸਾਲਾਹ ॥ ਨਾਨਕ ਪਾਤਿਸਾਹੀ ਪਾਤਿਸਾਹੁ ॥੨੫॥
(ਉਸਦੀ ਕਿਰਪਾ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ ਅਤੇ ਉਸ ਦਾਤੇ ਵਿਚ ਕਿਸੇ ਤਰਾਂ ਦਾ ਕੋਈ ਸਵਾਰਥੀ ਭਾਵ ਨਹੀਂ ਹੈ। ਅਨੇਕਾਂ ਸੂਰਬੀਰ ਉਸ ਪਾਸੋਂ ਮੰਗਾਂ ਮੰਗਦੇ ਹਨ। ਐਸੇ ਵਿਚਾਰ ਰਖਣ ਨਾਲਿਆਂ ਦੀ ਕੋਈ ਗਿਣਤੀ ਨਹੀ ਕੀਤੀ ਜਾ ਸਕਦੀ ਭਾਵ ਕਿ ਮੰਗਣ ਵਾਲੇ ਵੀ ਅਣਗਿਨਤ ਹਨ। ਕਈ ਉਸਦੀਆਂ ਦਾਤਾਂ ਨੂੰ ਵੇਕਾਰਾਂ ਵਿਚ ਲਗਾਕੇ ਬਰਬਾਦ ਕਰ ਬੈਠਦੇ ਹਨ ਅਤੇ ਕਈ ਤਾਂ ਲੈਕੇ ਮੁਕਰ ਹੀ ਜਾਂਦੇ ਹਨ ਭਾਵ ਉਹਨਾ ਦੇ ਦਿਲ ਵਿਚ ਉਸਦਾ ਕੋਈ ਸ਼ੁਕਰਾਨਾ ਨਹੀਂ ਹੁੰਦਾ। ਅਨੇਕਾਂ ਹੀ ਉਸਦੀਆਂ ਦਾਤਾਂ ਵਲੋਂ ਅਨਜਾਨ (ਮੂਰਖ = ਮੂਰਛਤ) ਹਨ। ਅਨੇਕ ਤਰਾਂ ਦੁਖ ਅਤੇ ਸਜਾਵਾਂ ਵੀ ਹਨ ਪਰ ਉਹ ਵੀ ਉਸਦੀਆਂ ਦਾਤਾਂ ਹੀ ਹਨ। ਹਰ ਤਰਾਂ ਦਾ ਬੰਧਨ ਅਤੇ ਆਜ਼ਾਦੀ ਉਸਦੇ ਹੁਕਮ ਵਿਚ ਹੈ ਅਤੇ ਹੋ ਕੋਈ ਦੂਸਰਾ ਇਸ ਬਾਰੇ ਕੁਝ ਨਹੀਂ ਕਹਿ ਸਕਦਾ। ਜੇਕਰ ਕੋਈ ਕਚਾ ਮਾਨੁਖ ਕੁਝ ਕਹਿਣ ਦਾ ਯਤਨ ਵੀ ਕਰੇ ਤਾਂ ਉਸਨੂੰ ਮੂੰਹ ਦੀ ਹਾਰ ਸਹਿਣੀ ਪੈਂਦੀ ਹੈ। ਉਹ ਆਪ ਹੀ ਸਭ ਕੁਝ ਜਾਣਦਾ ਹੈ ਆਪ ਹੀ ਸਭ ਨੂੰ ਦੇਵਣਹਾਰ ਹੈ ਇਸ ਤਰਾਂ ਦੇ ਵਿਚਾਰ ਰਖਣ ਵਾਲੇ ਵੀ ਕਈ ਹਨ। ਉਹ ਜਿਹਨਾਂ ਨੂੰ ਆਪਣੀ ਸਿਫਤੋ ਸਾਲਾਹ ਬਖਸ਼ ਦੇਂਦਾ ਹੈ ਉਹ ਬਾਦਸ਼ਾਹਾਂ ਦੇ ਵੀ ਬਾਦਸ਼ਾਹ ਵਾਂਗੂੰ ਹੋ ਜਾਂਦੇ ਹਨ।)

"ਬਹੁਤਾ ਕਰਮੁ ਲਿਖਿਆ ਨਾ ਜਾਇ"

ਹਰ ਜੀਵ ਨੂੰ ਸਭ ਕੁਝ ਉਸਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ। ਉਸਦੀ ਕਿਰਪਾ ਦਾ ਕੋਈ ਅੰਤ ਨਹੀ ਇਸ ਕਰਕੇ ਉਸਨੂੰ ਬਿਆਨ ਵੀ ਨਹੀ ਕੀਤਾ ਜਾ ਸਕਦਾ। ਜਿਹੜਾ ਕਰਮ ਉਸ ਨੂੰ ਪਾ ਸਕਦਾ ਹੈ ਉਹਦਾ ਵੀ ਕੋਈ ਬਿਆਨ ਕੀਤਾ ਹੀ ਨਹੀਂ ਜਾ ਸਕਦਾ। ਸਾਰੀ ਕਾਇਨਾਤ ਦੇ ਵਿਚ ਐਸੇ ਕਿਸੇ ਕਰਮ ਦੀ ਹੋਂਦ ਹੀ ਨਹੀਂ ਹੈ ਜਿਹੜਾ ਪ੍ਰਭੂ ਨੂੰ ਮਜਬੂਰ ਕਰ ਸਕੇ ਕਿ ਇਸ ਅਭਿਆਸੀ ਨੂੰ ਤੇ ਦਰਸ਼ਨ ਦੇਣੇ ਹੀ ਪੈਣਗੇ। ਅਸੀਂ

ਆਪਣੇ ਆਮ ਘਰਾਂ ਦੀ ਸਫਾਈ ਕਰਦੇ ਹਾਂ, ਭਾਂਡੇ ਮਾਂਜ ਕੇ ਰਸੋਈ ਵਿਚ ਸੰਭਾਲ ਦਿੰਦੇ ਹਾਂ; ਪਰ ਇਹ ਜ਼ਰੂਰੀ ਨਹੀਂ ਕਿ ਕੋਈ ਪ੍ਰਾਹੁਣਾ ਜ਼ਰੂਰ ਹੀ ਆਵੇ। ਪਰ ਜੇ ਕਿਤੇ ਪ੍ਰਾਹੁਣਾ ਆ ਹੀ ਜਾਏ ਤਾਂ ਘਟੋ ਘਟ ਰਸੋਈ ਤਾਂ ਸਾਫ ਹੈ, ਘਰ ਤਾਂ ਸਾਫ ਹੈ। ਜੇ ਨਹੀਂ ਤਾਂ ਸਾਰੇ ਦੇ ਸਾਰੇ ਟਬਰ ਨੂੰ ਹਫੜਾ ਦਫੜੀ ਪੈ ਜਾਂਦੀ ਹੈ, ਬਿਸਤਰੇ ਚੁਕੋ, ਭਾਂਡੇ ਚੁਕੋ, ਸਫਾਈਆਂ ਕਰੋ ਆਦਿ। ਆਮ ਪ੍ਰਾਹੁਣਾ ਤੇ ਭਾਂਵੇ ਕਿਸੇ ਕੋਨੇ ਤੇ ਬੈਠ ਜਾਵੇ, ਪਰ ਪ੍ਰਮਾਤਮਾ ਕਦੀ ਐਸੀ ਹਾਲਤ ਨੂੰ ਪ੍ਰਵਾਨ ਨਹੀਂ ਕਰ ਸਕਦਾ। ਇਸ ਕਰਕੇ ਗੁਰਬਾਣੀ ਨੇ ਕਹਿਆ ਕਿ ਪ੍ਰਮਾਤਮਾ ਭਾਂਵੇਂ ਆਵੇ ਨਾ ਆਵੇ, ਤੂੰ ਘਰ ਦੀ ਸਫਾਈ ਕਰ ਤਾਂ ਕਿ ਜਦੋਂ ਉਹ ਆਵੇ, ਉਸਨੂੰ ਭਾਂਡਾ ਸਾਫ ਮਿਲੇ ਅਤੇ ਖਾਲੀ ਮਿਲੇ। ਖਾਲੀ ਭਾਂਡੇ ਵਿਚ ਹੀ ਉਹ ਆਪਣਾ ਪ੍ਰਸਾਦ ਪਾ ਸਕੇਗਾ। ਪਰ ਜੇ ਘਰ ਹੀ ਭਰਿਆ ਪਇਆ ਹੈ, ਜਾਂ ਭਾਂਡਾ ਹੀ ਮੂਧਾ ਪਇਆ ਹੈ, ਤਾਂ ਫਿਰ ਉਹ ਭਾਵੇਂ ਆਵੇ ਨਾ ਆਵੇ, ਇਸ ਵਿਚ ਕੋਈ ਫਰਕ ਨਹੀਂ ਪੈਂਦਾ। ਉਹਦਾ ਕੋਈ ਫਾਇਦਾ ਤਾਂ ਉਠਾਇਆ ਜਾ ਨਹੀਂ ਸਕਦਾ। ਉਸਦਾ ਆਉਣਾ ਕਿਸੇ ਕਰਮ ਦਾ ਗ਼ੁਲਾਮ ਨਹੀਂ ਹੈ ਅਤੇ ਉਸਦੀ ਕ੍ਰਿਪਾ ਦੀ ਵੀ ਕੋਈ ਹਦ ਨਹੀਂ ਹੈ।

"ਵਡਾ ਦਾਤਾ ਤਿਲੁ ਨ ਤਮਾਇ ॥"

ਉਸਦੇ ਵਿਚ ਭੋਰਾ ਵੀ ਤਮਾ ਨਹੀਂ ਹੈ ਭਾਵੇਂ ਉਹ ਸਾਰੀ ਸ੍ਰਿਸ਼ਟੀ ਦਾ ਦਾਤਾ ਹੈ। ਹਰ ਜੀਵ ਵਿਚ ਤ੍ਰੈ ਗੁਣ ਹਨ, ਤਮੋ, ਰਜੋ, ਅਤੇ ਸਤੋ। ਇਹ ਤ੍ਰੈ ਗੁਣ ਜੀਵ ਨੂੰ ਮਾਇਆ ਵਿਚ ਰਖਦੇ ਹਨ। ਜਿਹੜਾ ਤਮੋ ਦਾ ਗੁਣ ਹੈ ਉਸ ਦੀ ਵਿਸ਼ੇਸ਼ਤਾ (Quality) ਹੈ ਕਿ ਸਿਰਫ ਆਪਣੇ ਬਾਰੇ ਹੀ ਫਿਕਰ ਕੀਤਾ ਜਾਏ। ਤਮੋ ਗੁਣ ਵਿਚ ਜੀਵਨ ਗੁਜ਼ਾਰਨ ਵਾਲਾ ਬੜਾ ਹੀ ਖ਼ੁਦਗਰਜ਼ ਹੁੰਦਾ ਹੈ। ਉਸਨੂੰ ਆਪਣੇ ਖ਼ੂੰਨ ਦੇ ਰਿਸ਼ਤਿਆਂ ਦੀ ਵੀ ਚਿੰਤਾ ਨਹੀਂ ਹੁੰਦੀ। ਉਹ ਕਿਸੇ ਲਈ ਕੋਈ ਕੁਰਬਾਨੀ ਨਹੀਂ ਕਰ ਸਕਦਾ। ਉਸਦੀ ਹਰ ਚਾਲ ਵਿਚ ਆਪਣਾ ਹੀ ਕੋਈ ਭਲਾ ਛੁਪਿਆ ਹੁੰਦਾ ਹੈ। ਜਿਹੜਾ ਰਜੋ ਗੁਣ ਹੈ ਉਸਦੀ ਵਿਸ਼ੇਸ਼ਤਾ (Quality) ਹੈ ਕਿ ਆਪਣੇ ਪਰੀਵਾਰ ਅਤੇ ਸਬੰਧੀਆਂ ਦੀ ਵੀ ਉਤਨੀ ਹੀ ਫਿਕਰ ਹੈ, ਜਿਤਨੀ ਆਪਣੀ ਫਿਕਰ ਹੈ। ਹੁਣ ਧਿਆਨ ਕੇਂਦਰ (Focus) ਆਪਣੇ ਤੋਂ ਉਤਰ ਗਇਆ ਹੈ ਅਤੇ ਨਿਜੀ ਪਰਿਵਾਰ ਅਤੇ ਨੇੜੇ ਦੇ ਸਬੰਧੀਆਂ ਅਤੇ ਮਿਤ੍ਰਾਂ ਉੱਤੇ ਆ ਗਇਆ ਹੈ। ਰਜੋ ਗੁਣ ਵਿਚੋਂ ਸੇਵਾ ਭਾਵ ਪੈਦਾ ਹੁੰਦਾ ਹੈ। ਸਮਾਜ ਸੇਵਕ ਅਕਸਰ ਰਜੋ ਗੁਣੀ ਹੁੰਦੇ ਹਨ। ਸਤੋ ਗੁਣ ਵਿਚ ਆਪਣਾ ਫਿਕਰ ਵੀ ਬਿਲਕੁਲ ਨਹੀਂ। ਆਪਣੇ ਪਰਿਵਾਰ ਦਾ ਕੁਝ ਫਿਕਰ ਹੈ ਪਰ ਉਸ ਫਿਕਰ ਨੂੰ ਸੰਸਾਰ ਦੇ ਫਿਕਰ ਤੋਂ ਕੁਰਬਾਨ ਕੀਤਾ ਜਾ ਸਕਦਾ ਹੈ। ਉਹਨੂੰ ਸਾਰੀ ਕਾਇਨਾਤ ਨਾਲ ਸੰਬੰਧ ਹੋ ਗਇਆ ਹੈ, ਸਾਰੇ ਸੰਸਾਰ ਨਾਲ ਸੰਬੰਧ ਹੋ ਗਇਆ ਹੈ। ਇਹ ਤਿੰਨੇ ਹੀ ਹਾਲਤਾਂ ਸੰਸਾਰ ਨਾਲ ਜੋੜੀ ਰਖਦੀਆਂ ਹਨ, ਇਹ ਕਰਤਾਰ ਨਾਲ ਨਹੀਂ ਜੁੜਨ ਦੇਂਦੀਆਂ। ਇਸ ਧਰਤੀ ਤੇ ਸਿਖ ਧਰਮ ਪਹਿਲਾ ਧਰਮ ਹੈ ਜਿਸ ਨੇ ਕਿ ਨਰਕ-ਸਵਰਗ ਤੋਂ ਅਗੇ ਦੀ ਗਲ ਇਤਨੀ ਖੁਲ੍ਹਕੇ ਕੀਤੀ ਹੈ। ਬਾਕੀ ਜਿੰਨੇ ਧਰਮ ਹਨ ਉਹ ਨਰਕ ਤੇ ਸਵਰਗ ਦੀ ਗਲ ਕਰਦੇ ਹਨ। ਬ੍ਰਹਮ ਦੇ ਨਾਲ ਇਕ ਹੋ ਜਾਣ ਦੀ ਗਲ ਇਤਨੇ ਸਰਲ ਅਤੇ ਸਪਸ਼ਟ ਤਰੀਕੇ ਨਾਲ ਇਕਲੇ ਸਿਖ ਧਰਮ ਕੋਲ ਆਈ ਹੈ। ਹਰ ਧਰਮ ਇਹੀ ਕਹੇਗਾ ਕਿ ਚੰਗੇ ਕਰਮ ਕਰੋ, ਅਤੇ ਮਾੜੇ ਕਰਮ ਛਡ ਦਿਓ। ਉਹਦੇ ਨਾਲ ਸਵਰਗ ਮਿਲ ਜਾਏਗਾ। ਪਰ ਉਹ ਇਹ ਨਹੀਂ ਕਹਿੰਦੇ ਕਿ ਤੁਸੀਂ ਜਨਮ-ਮਰਨ ਦੇ ਚਕਰ ਵਿਚੋਂ ਨਿਕਲ ਜਾਉਗੇ। ਇਸੇ ਕਰਕੇ ਬਾਣੀ ਨੇ ਫੈਸਲਾ ਦੇ ਦਿਤਾ ''ਕਰਮੀਂ ਆਵੈ ਕਪੜਾ'' ਭਾਵ ਕਰਮ ਦੇ ਵਿਚ ਸਿਰਫ ਇਕੋ ਤਾਕਤ ਹੈ ਕਿ ਇਕ ਹੋਰ ਕਪੜਾ ਮਿਲ ਜਾਂਦਾ ਹੈ, ਇਕ ਨਵਾਂ ਸਰੀਰ ਮਿਲ ਜਾਂਦਾ ਹੈ। ਜੇ ਸਤੋ ਗੁਣ ਵਿਚ ਜੀਵਨ ਗੁਜ਼ਾਰਿਆ ਹੈ ਤਾਂ ਅਗਲਾ ਜੀਵਨ ਚੰਗਾ ਗੁਜ਼ਰ ਜਾਏਗਾ, ਪਰ ਇਸ ਲਈ ਜਨਮ ਲੈਣਾ ਜ਼ਰੂਰੀ ਹੈ। ਗੁਰਬਾਣੀ ਨੇ ਕਹਿਆ ਕਿ ਗੁਰਸਿਖ ਨੇ ਰਜੋ, ਤਮੋ, ਅਤੇ ਸਤੋ ਤ੍ਰੈਅ ਗੁਣਾਂ ਤੋਂ ਅਤੀਤ ਹੋਣਾ ਹੈ ਕਿਉਂਕਿ ਸਾਡੀ ਮੰਜ਼ਿਲ ਸੰਸਾਰ ਵਿਚ ਚੰਗਾ ਜੀਵਨ ਪਾਉਣਾ ਨਹੀਂ ਹੈ। ਸਾਡੀ ਮੰਜ਼ਿਲ ਕਰਤਾਰ ਨਾਲ ਅਭੇਦ ਹੋਣ ਦੀ ਹੈ।

ਸੋ ਜੇਕਰ ਕਰਤਾਰ ਦੇ ਕੋਲ ਪਹੁੰਚਣਾ ਹੈ ਤਾਂ ਪਹਿਲਾਂ ਤਾਂ ਇਹ ਯਾਦ ਰਖਣਾ ਜ਼ਰੂਰੀ ਹੈ ਕਿ ਕੋਈ 'ਕਰਮ' ਉਹਦੇ ਕੋਲ ਲਿਜਾ ਨਹੀਂ ਸਕਦਾ। ਉਹਦੇ ਕੋਲ ਉਸਦੀ ਮਿਹਰ ਲੈ ਕੇ ਜਾਂਦੀ ਹੈ, ਉਸਦਾ ਪ੍ਰਸਾਦ ਲੈ ਕੇ ਜਾਂਦਾ ਹੈ। ਕਿਸੇ ਜ਼ਮਾਨੇ ਵਿਚ ਪੰਜਾਬ ਵਿਚ ਖਾਸ ਕਰਕੇ ਇਹ ਗਲ ਸਿਖਾਈ ਜਾਂਦੀ ਸੀ ਜੇ ਕੋਈ ਪੁਛੇ ''ਜੀ ਕੀ ਕਰ ਰਹੇ ਹੋ'' ਤਾਂ ਇਹ ਨਹੀਂ ਕਹਿਣਾ ''ਜੀ ਮੈਂ ਬੈਠਾ ਆਰਾਮ ਕਰ ਰਹਿਆ ਹਾਂ'' ਇਸਤਰ੍ਹਾ ਨਾਲ ਮੈਂ ਹੋਰ ਪਕੀ ਹੋ ਜਾਂਦੀ ਹੈ। ਸੋ ਜਵਾਬ ਵਿਚ ਕਹਿਣਾ ਹੈ ''ਆਰਾਮ ਹੋ ਰਹਿਆ ਹੈ''। ਕਦੀ ਇਸ ਤਰ੍ਹਾਂ ਸਿਧਾ ਨਹੀਂ ਸੀ ਕਹਿੰਦੇ, ਬਲਕਿ ਕਹਿਣਾ ''ਰੋਟੀ ਖਾਧੀ ਜਾ ਰਹੀ ਹੈ'', ''ਕਥਾ ਕਹਾਣੀ ਸੁਣੀ ਜਾ ਰਹੀ ਹੈ''[ ''ਮੈਂ'' ਕਰ ਨਹੀਂ ਰਿਹਾ "ਮੈਂ" ਕਰਤਾ ਨਹੀਂ ਹਾਂ, "ਮੈਂ" ਸੁਣ ਨਹੀਂ ਰਹਿਆ, ਭਾਵ ਕਿ "ਮੈਂ" ਨਾਲ ਲਗਾਉਣੀ ਹੀ ਨਹੀਂ। ਹਉਮੈਂ ਦਾ ਸਿਰ ਬਿਲਕੁਲ ਸ਼ੁਰੂ ਤੋਂ ਹੀ ਕਟ ਕੇ ਰਖਣਾ ਹੈ। ਜੀਵ ਕਰਤਾ ਨਹੀਂ ਬਣ ਸਕਦਾ। ਜਿਸ ਦਿਨ ਕਰਤਾ ਬਣ ਗਇਆ ਉਸ ਦਿਨ ਪਰਮਾਤਮਾ ਤੋਂ ਦੂਰ ਹੋ ਜਾਏਗਾ। ਦੁਨੀਆਂ ਦਾ ਕੋਈ ਵੀ ਕਰਮ ਲੈ ਲਉ, ਜੋ ਵੀ ਸਾਹਮਣੇ ਆ ਰਹਿਆ ਹੈ, ਜਿਸ ਦੇ ਨਾਲ ''ਮੈਂ'' ਲਗ ਜਾਏ ਉਹ ਉਸੇ ਵੇਲੇ ਗੁਨਾਹ ਬਣ ਜਾਂਦਾ ਹੈ। ਗੁਰਬਾਣੀ ਦਾ ਫੁਰਮਾਨ ਹੈ:

"ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ
ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ ॥" (ਪੰਨਾ ੧੪●੬)

ਇਹਦਾ ਅਸਾਂ ਤਰਜਮਾਂ (translation) ਕੀਤਾ ਹੋਇਆ ਹੈ ਕਿ ਹੇ ਪਰਮਾਤਮਾ ਮੇਰੇ ਵਿਚ ਤਾਂ ਬੜੇ ਹੀ ਅਵਗੁਣ ਹਨ, ਮੇਰੇ ਵਿਚ ਤਾਂ ਕੋਈ ਗੁਣ ਹੀ ਨਹੀਂ, ਅਤੇ ਮੈਂ ਅੰਮ੍ਰਿਤ ਛਡ ਕੇ ਵਿਸ਼ੇ ਵਿਕਾਰਾਂ ਦੀ ਜ਼ਹਿਰ ਪੀ ਰਹਿਆ ਹਾਂ। ਇਹ ਵਿਆਖਿਆ ਕਰਨ ਵਾਲੇ ਨੂੰ ਭੁਲ ਗਇਆ ਹੈ ਕਿ ਗੁਰਬਾਣੀ ਤਾਂ ਬ੍ਰਹਮ ਗਿਆਨ ਹੈ। ਜੇ ਬ੍ਰਹਮ ਗਿਆਨੀ ਆਪਣੇ ਆਪ ਨੂੰ ਇਹ ਕਹਿ ਸਕਦਾ ਹੈ ''ਹਮ", ਤਾਂ ਉਹ ਬ੍ਰਹਮ ਗਿਆਨੀ ਕਿਸ ਤਰ੍ਹਾਂ ਰਹਿਆ; ਅਜੇ ਤਾਂ ਉਸਦੀ "ਮੈਂ" ਬਚੀ ਹੋਈ ਹੈ। ਇਥੇ ਇਹਦਾ ਮਤਲਬ ਹੈ ਜਿਥੇ ਵੀ 'ਮੈਂ' ਲਗੀ ਹੋਈ ਹੈ ਉੱਥੇ ਹੀ

ਅਵਗੁਣ ਹੈ, ਚੰਗਿਆਈ ਹੋ ਹੀ ਨਹੀਂ ਸਕਦੀ। ਜਿਸ ਵੀ ਕਰਮ ਨਾਲ ਕਰਤਾ ਦਾ ਭਾਵ ਜੁੜ ਗਇਆ ''ਮੈਂ'', ''ਹਮ'', ''ਅਸੀਂ'', ਉਹ ਹਰ ਚੀਜ਼ ਨੂੰ ਅਵਗੁਣੀ ਕਰ ਦੇਵੇਗਾ। ਇਸ ਭਾਵ ਨੇ ਹੰਕਾਰ ਦੀ ਜੜ੍ਹ ਹੋਰ ਗਹਿਰੀ ਕਰ ਦਿਤੀ ਹੈ। ਉਸਦੇ ਵਿਚ ''ਏਕੁ ਗੁਣ'', ਭਾਵ ਉਹ ਜਿਹੜਾ ''ਇਕੁ'' ਹੈ, ਉਹਦੇ ਗੁਣ ਨਹੀਂ ਆਉਂਦੇ ਪਏ। ਇਕੁ ਦਾ ਗੁਣ ਹੀ ਪੈਦਾ ਨਹੀਂ ਹੁੰਦਾ, ਇਕੁ ਦਾ ਚਾਓ ਹੀ ਪੈਦਾ ਨਹੀਂ ਹੁੰਦਾ, ਇਕੁ ਦੀ ਯਾਦ ਹੀ ਨਹੀਂ ਆਉਂਦੀ ਕਿਉਂਕਿ ਮੈਂ ਕਰਨ ਵਾਲਾ ਜੋ ਬੈਠਾ ਹਾਂ। ਜਾਂ ਤੇ ਜਿਹਬਾ 'ਮੈਂ' ਕਹੇਗੀ ਜਾਂ ਤੂੰ ਕਹੇਗੀ, ਦੋਵੇਂ ਇਕਠੇ ਕਹਿ ਨਹੀਂ ਸਕਦੀ ਅਤੇ ਜੇਕਰ 'ਮੈ' 'ਮੈ' ਕਹਿਣ ਦੀ ਆਦਤ ਪੈ ਗਈ, ਤਾਂ ਫਿਰ 'ਤੂੰ' 'ਤੂੰ' ਕਹਿਣਾ ਭੁਲ ਜਾਣਾ ਹੈ। ਇਹ ਭੇਦ ਸਮਝ ਲਓ ਤਾਂ ਯਾਤਰਾ ਸੁਖਾਲੀ ਹੋ ਜਾਵੇਗੀ, ਇਹ ਕੋਈ ਔਖੀ ਗਲ ਨਹੀਂ ਹੈ। ਉਸ ਦੇ ਗੁਣਾਂ ਵਲ ਧਿਆਨ ਮਾਰੋ ਤਾਂ ਪਤਾ ਲਗਦਾ ਹੈ ਕਿ ਉਹ ਸਮਦਰਸ਼ੀ ਹੈ। ਉਸ ਦੀ ਮਿਹਰ ਦਿਨ ਰਾਤ, ੨੪ ਘੰਟੇ ਹਰ ਜਗਹ ਹਰ ਉਪਰ ਵਰਸ ਰਹੀ ਹੈ, ਸਵਾਲ ਹੈ ਕਿ ਭਾਂਡਾ ਸਾਫ ਹੈ ਕਿ ਨਹੀਂ, ਖਾਲੀ ਹੈ ਕਿ ਨਹੀਂ, ਮੂੰਹ ਸਿਧਾ ਹੈ ਕਿ ਨਹੀਂ।

ਇਸ ਤੁਕ ਵਿਚ ਇਸ ਗੁਣ ਵਲ ਇਸ਼ਾਰਾ ਕੀਤਾ ਗਇਆ ਹੈ ਕਿ ਇਨਸਾਨ ਦੇ ਹਰ ਕਰਮ ਵਿਚ ''ਤਮਾ'' ਹੈ, ''ਮੈਂ'' ਜੁੜੀ ਹੋਈ ਹੈ। ਦੂਜੇ ਪਾਸੇ ਪ੍ਰਭੂ ਵਰਗਾ ਦਾਤਾ ਅਜੇ ਤਕ ਪੈਦਾ ਹੀ ਨਹੀਂ ਹੋਇਆ ਪਰ ਉਸਦੇ ਕਿਸੇ ਕਰਮ ਨਾਲ 'ਮੈਂ' ਨਹੀਂ ਲਗੀ ਹੋਈ। ਉਹ ਇਹ ਨਹੀਂ ਕਹਿੰਦਾ 'ਮੈਂ' ਕੀਤਾ। ''ਤਿਲ ਨਾ ਤਮਾਇ'' ਏਥੇ ਜ਼ਰਰੇ ਜਿੰਨੀ ਵੀ ਇਹ ਕੁਆਲਿਟੀ ਨਹੀਂ ਹੈ ਕਿ ਦੁਨੀਆਂ ਨੂੰ ਆ ਕੇ ਕਹੇ ਕਿ ਦੇਖੋ ਤੁਹਾਨੂੰ ਕਿਤਨਾ ਕੁਝ ਦਿਤਾ ਹੈ। ਉਹਦੀ ਦਾਤ ਇਤਨੀ ਵਡੀ ਹੈ ਮਗਰ ਉਸਨੂੰ ਉਸਦੇ ਇਵਜ਼ਾਨੇ ਦੇ ਵਿਚ ਜ਼ਰਾ ਜਿੰਨੀ ਵੀ ਧੰਨਵਾਦ ਦੀ ਲੋੜ ਨਹੀਂ ਕਿਉਂਕਿ ਉਸ ਕੋਲ ਤਮਾ ਨਹੀਂ ਹੈ। ਇਹ ਜਿਹੜੀ 'ਮੈਂ' (''I'') ਹੈ, ਇਹ ਜਿਹੜੀ ਹਉਮੈਂ (ego) ਹੈ, ਇਹ ਜਿਹੜੀ ''ਹੰਗਤਾ'' (ਅਹੰਕਾਰ) ਹੈ, ਇਸ ਦੇ ਭੇਦ ਨੂੰ ਸਮਝ ਲਉ। ਜਿਸ ਦਿਨ ਉਹ ਭੇਦ ਸਮਝਿਆ ਗਇਆ, ਉਸੇ ਦਿਨ ਹੰਕਾਰ ਕਾਬੂ ਵਿਚ ਆ ਜਾਏਗਾ, ਤੇ ਉਹਦੇ ਗੁਣਾਂ ਦਾ ਮਨ ਵਿਚ ਵਿਚਾਰ ਪੈਦਾ ਹੋਣਾ ਸ਼ੁਰੂ ਹੋ ਜਾਵੇਗਾ। ਉਸ ਦੇ ਦਾਨੀ ਹੋਣ ਦਾ ਇਹ ਸਵਭਾਵ ਸਮਝੋ ਕਿ ਜਦੋਂ ਉਹ ਦਾਨ ਕਰਦਾ ਹੈ ਤਾਂ ਤਮਾ ਇਕ ਤਿਲ ਭਰ ਵੀ ਨਹੀਂ ਆਉਂਦੀ, ਸੋ ਇਸ ਤਰ੍ਹਾਂ ਦਾਨ ਕਰਨਾ ਸਿਖਣ ਦੀ ਜ਼ਰੂਰਤ ਹੈ। ਪਰ ਸਾਰੇ ਸੰਸਾਰ ਵਿਚ ਇਹ ਮੁਸ਼ਕਲ ਹੈ ਕਿ ਜੀਵ ਉਸਦੇ ਗੁਣ ਪੈਦਾ ਨਹੀਂ ਕਰ ਪਾਂਦੇ ਅਤੇ ਹੋਰ ਹੋਰ ਕੰਮਾਂ ਵਿਚ ਜੀਵਨ ਉਲਝ ਜਾਂਦਾ ਹੈ।

''ਕੇਤੇ ਮੰਗਹਿ ਜੋਧ ਅਪਾਰ ॥ ਕੇਤਿਆ ਗਣਤ ਨਹੀਂ ਵੀਚਾਰੁ ॥
ਕੇਤੇ ਖਪਿ ਤੁਟਹਿ ਵੇਕਾਰ ॥''

ਜਿਤਨਾ ਉਹ ਬੇਅੰਤ ਹੈ, ਉਸ ਕੋਲੋਂ ਮੰਗਣ ਵਾਲੇ ਵੀ ਉਤਨੀ ਹੀ ਬੇਅੰਤ ਲੈਣ ਦੀ ਆਦਤ ਰਖਦੇ ਹਨ। ਪਰ ਉਹਨਾਂ ਅਨਗਿਣਤ ਮੰਗਣ ਵਾਲਿਆਂ ਵਿਚ ਇਤਨੀ ਵਿਚਾਰ ਹੀ ਨਹੀਂ ਕਿ ਉਹ ਉਹਨਾਂ ਦਾਤਾਂ ਨੂੰ ਮੰਗਦੇ ਹਨ ਜਿਹੜੀਆਂ ਉਸਨੇ ਬਿਨਾਂ ਮੰਗਿਆ ਹੀ ਦਿਤੀਆਂ ਹੋਈਆਂ ਹਨ। ਬਾਰ-ਬਾਰ ਗੁਰਬਾਣੀ ਇਸ ਨੂੰ ਯਾਦ ਦਿਲਾਉਂਦੀ ਹੈ:

''ਸੰਪੈ ਕਉ ਈਸਰੁ ਧਿਆਈਐ ॥
ਸੰਪੈ ਪੁਰਬਿ ਲਿਖੇ ਕੀ ਪਾਈਐ ॥'' (ਪੰਨਾ ੯੩੭)

ਜਿਸ ਸੰਪਦਾ ਕਰਕੇ ਤੂੰ ਇਥੇ ਮਥਾ ਰਗੜ ਰਹਿਆ ਹੈਂ ਇਹ ਗ਼ਲਤ ਹੈ, ਇਹ ਨਹੀਂ ਹੋਣਾ ਭਾਵੇਂ ਜਿੰਨੇ ਮਰਜ਼ੀ ਨਕ ਰਗੜ ਲੈ ਕਿਉਂਕਿ ''ਸੰਪੈ ਪੁਰਬਿ ਲਿਖੇ ਕੀ ਪਾਈਐ'' ਭਾਵ ਕਿ ਸੰਪਦਾ ਜਿੰਨੀ ਤੈਨੂੰ ਮਿਲਣੀ ਹੈ ਉਹ ਪਹਿਲਾਂ ਹੀ ਦੇ ਦਿਤੀ ਹੋਈ ਹੈ। ਹੁਣ ਇਥੇ ਆਣ ਕੇ ਗਿੜਗੜਾਉਣ ਦੀ ਕੋਈ ਲੋੜ ਨਹੀਂ ਹੈ। ਇਥੇ ਸਿਰਫ ਤੈਨੂੰ ਇਕ ਚੀਜ਼ ਨਹੀਂ ਦਿਤੀ ਗਈ, ਉਹ ਜਿਹੜੀ ਭਗਤੀ ਦੀ ਇਕ ਦਾਤ, ਸ਼ਬਦ ਦੀ ਕਮਾਈ ਦੀ ਇਕ ਦਾਤ ਹੈ, ਉਹ ਜਿੰਨਾ ਚਿਰ ਤੂੰ ਨਹੀਂ ਮੰਗੇਗਾ, ਉਹਨਾਂ ਚਿਰ ਨਹੀਂ ਪ੍ਰਾਪਤ ਹੋਏਗੀ।

''ਪਾਵਉ ਦਾਨੁ ਢੀਠੁ ਹੋਇ ਮਾਗਉ
ਮੁਖਿ ਲਾਗੈ ਸੰਤ ਰੇਨਾਰੇ ॥'' (ਪੰਨਾ ੭੩੮)

ਇਸ ਲਈ ਇਥੇ ਮੰਗਤਾ ਬਣਨ ਦੀ ਲੋੜ ਹੈ, ਅਤੇ ਮੰਗਤਾ ਵੀ ਐਸਾ ਕਿ ਜਿਹੜਾ ਢੀਠ ਹੋ ਕੇ ਖਲੋ ਜਾਏ। ਬਸ ਤੇਰੇ ਦਰ ਤੋਂ ਜਾਣਾ ਹੀ ਨਹੀਂ। ਗੁਰਬਾਣੀ ਨੇ ਕਹਿਆ ਤੂੰ ਢੀਠ ਮਾਇਆ ਦੇ ਵਿਚ ਫਸਣ ਲਈ ਨਾ ਹੋ, ਬਲਕਿ ਤੂੰ ਨਾਮ ਦਾ ਦਾਨ ਲੈਣ ਲਈ ਢੀਠ ਹੋ।

''ਕਰਤਾ ਤੂ ਮੇਰਾ ਜਜਮਾਨੁ ॥ ਇਕ ਦਖਿਣਾ ਹਉ ਤੈ ਪਹਿ ਮਾਗਉ ਦੇਹਿ ਆਪਣਾ ਨਾਮੁ ॥੧॥'' (ਪੰਨਾ ੧੩੨੯)

ਇਹ ਦਾਨ ਮੰਗਕੇ ਲੈ ਲੈ। ਹੁਣ ਗਲ ਉਲਟੀ ਹੋ
ਗਈ। ਪੰਡਤ ਦਾ ਜਜਮਾਨ ਗਾਹਕ ਹੁੰਦਾ ਹੈ। ਤੇ ਜਜਮਾਨ ਪੰਡਤ ਨੂੰ ਦਾਨ ਦਿੰਦਾ ਹੈ। ਦੇਖੋ ਬਾਣੀ ਨੇ ਕੇਹਾ ਅਲੰਕਾਰ ਖਿਚਿਆ ਹੈ। ਬਾਣੀ ਕਹਿ ਰਹੀ ਹੈ ਕਿ ਪ੍ਰਮਾਤਮਾ ਜਜਮਾਨ ਹੈ, 'ਕਰਤਾ ਤੂੰ ਮੇਰਾ ਜਜਮਾਨੁ' ਭਾਵ ਤੂੰ ਜਜਮਾਨ ਹੈ ਤੇ ਮੈਂ ਤੇਰਾ ਲੈਣ ਵਾਲਾ ਪੰਡਤ ਹਾਂ। ਪਰ ਪੰਡਤ ਨੇ ਜੋ

ਦਛਣਾ ਮੰਗੀ ਹੈ "ਇਕ ਦਖਿਣਾ ਹਉ ਤੈ ਪਹਿ ਮਾਗਉ ਦੇਹਿ ਆਪਣਾ ਨਾਮੁ" ਉਹ ਸਿਰਫ ਨਾਮ ਦੀ ਹੀ ਮੰਗੀ ਹੈ। ਗੁਰਬਾਣੀ ਅਲਗ ਅਲਗ ਅਖਰ ਇਸਤੇਮਾਲ ਕਰ ਰਹੀ ਹੈ, ਉਪਰ ਕਹਿਆ ਸੀ ਇਥੇ ਆਕੇ ਭਿਖਿਆ ਮੰਗ ਲੈ। ਹੁਣ ਕਹਿਆ ਹੈ ਉਸ ਕੋਲੋਂ ਦਾਨ ਮੰਗ ਲੈ। ਜਿਵੇਂ ਵੀ ਮੰਗ ਸਕਦਾ ਹੈ ਮੰਗ ਲੈ, ਇਹੀ ਇਕ ਚੀਜ਼ ਮੰਗ, ਹੋਰ ਕੋਈ ਚੀਜ਼ ਨਾ ਮੰਗ। ਸੋ ਮਾਇਆ ਨਾਲ ਜੁੜਿਆਂ ਹੋਇਆਂ ਦੀ ਗੁਰਬਾਣੀ ਨੇ ਕੁਝ ਗਿਣਤੀ ਕਰ ਦਿਤੀ ਕਿ "ਕੇਤੇ ਖਪਿ ਤੁਟਹਿ ਵੇਕਾਰ" ਇਸ ਤਰ੍ਹਾਂ ਨਾਲ ਕਈ ਹੋਰ ਮੰਗਾਂ ਮੰਗਕੇ ਜੀਵਨ ਵਿਕਾਰਾਂ ਵਿਚ ਬਰਬਾਦ ਕਰ ਜਾਂਦੇ ਹਨ। ਉਹ ਹੋਰ ਧੰਨ ਇਕਠਾ ਕਰ ਰਹੇ ਹਨ ਜਿਹਦੇ ਨਾਲ ਕਰਮ ਇੰਦਰੀਆਂ ਵਿਚ ਵਿਕਾਰ ਹੀ ਵਧਦੇ ਹਨ, ਮਾਨਸਿਕ ਰੋਗ ਹੀ ਵਧਦੇ ਹਨ।

"ਕੇਤੇ ਲੈ ਲੈ ਮੁਕਰੁ ਪਾਹਿ ॥ ਕੇਤੇ ਮੂਰਖ ਖਾਹੀ ਖਾਹਿ ॥"

ਇਹ ਮਾਇਆ ਦੇ ਨਾਲ ਜੁੜੇ ਹੋਇਆਂ ਦੀ ਹਾਲਤ ਹੈ। ਜਿਹੜੇ ਸੰਸਾਰ ਨਾਲ ਜੁੜੇ ਹੋਏ ਹਨ ਅਤੇ ਉਹਦੇ ਕੋਲੋਂ ਇਸ ਤਰ੍ਹਾਂ ਦੀਆਂ ਦੋਲਤਾਂ ਦੀ ਮੰਗ ਕਰਦੇ ਹਨ, ਅਰਦਾਸਾਂ ਕਰਦੇ ਹਨ, ਉਹਨਾਂ ਦੀ ਵੀ ਕੋਈ ਗਿਣਤੀ ਨਹੀਂ ਹੈ। ਪਰ ਪਰਮਾਤਮਾ ਦਾ ਇਕ ਗੁਣ ਸਮਝਣ ਵਾਲਾ ਹੈ ਕਿ ਉਹ ਸਭ ਕੁਝ ਦੇਵੇਗਾ ਪਰ ਕਿਸੇ ਚੀਜ਼ ਉਪਰ ਉਹਦਾ ਨਾਮ ਨਹੀਂ ਲਿਖਿਆ ਹੁੰਦਾ। ਇਕ ਤਿਲ ਜਿੰਨੀ, ਇਕ ਜ਼ਰਰੇ ਜਿੰਨੀ ਵੀ ਉਸ ਨੂੰ ਖਵਾਹਿਸ਼ ਨਹੀਂ ਹੁੰਦੀ ਕਿ ਕੋਈ ਇਸਦੇ ਬਦਲੇ ਵਿਚ ਧੰਨਵਾਦ ਕਰੇ। ਉਸ ਕੋਲੋਂ ਹੀ ਸਭ ਕੁਝ ਪ੍ਰਾਪਤ ਹੁੰਦਾ ਹੈ, ਪਰ ਲੈਣ ਵਾਲੇ ਇਸ ਸਚਾਈ ਨੂੰ ਭੁਲਾ ਹੀ ਦੇਂਦੇ ਹਨ। ਉਹ ਇਸ ਤੋਂ ਇਨਕਾਰ ਹੀ ਕਰ ਦੇਂਦੇ ਹਨ ਕਿ ਸਭ ਕੁਝ ਉਹਨਾਂ ਨੂੰ ਦਾਤ ਵਿਚ ਮਿਲਿਆ ਹੈ। ਇਸ ਤਰ੍ਹਾਂ ਦੇ ਅਨੇਕ ਹੀ ਮੂਰਛਤ ਜੀਵ ਹਨ ਜਿਹਨਾਂ ਨੂੰ ਪ੍ਰਮਾਤਮਾ ਬਿਲਕੁਲ ਵਿਸਰ ਚੁਕਾ ਹੈ।

"ਕੇਤਿਆ ਦੂਖ ਭੂਖ ਸਦ ਮਾਰ ॥ ਏਹਿ ਭਿ ਦਾਤਿ ਤੇਰੀ ਦਾਤਾਰ ॥"

ਹੁਣ ਇਹ ਗਲ ਸਮਝਣੀ ਬੜੀ ਔਖੀ ਹੈ ਅਤੇ ਜੇ ਸਮਝ ਵਿਚ ਆ ਜਾਵੇ ਤਾਂ ਕਮਾਉਣੀ ਬੜੀ ਔਖੀ ਹੈ। ਜਦੋਂ ਸਾਨੂੰ ਕੋਈ ਖੁਸ਼ੀ ਮਿਲਦੀ ਹੈ ਤਾਂ ਇਹ ਕਹਿਆ ਜਾਂਦਾ ਹੈ ਕਿ ਪ੍ਰਮਾਤਮਾ ਦੀ ਬੜੀ ਕਿਰਪਾ ਹੋਈ ਹੈ। ਜਿੰਨਾ ਵੀ ਖੁਸ਼ੀ ਵਾਲਾ ਕੰਮ ਹੁੰਦਾ ਹੈ, ਜਿਵੇਂ ਵਿਆਹ ਸ਼ਾਦੀਆਂ, ਬਚੇ ਦਾ ਹੋਣਾ, ਪੜ੍ਹਾਈ ਵਿਚ ਕਾਮਯਾਬ ਹੋਣਾ, ਬਿਜ਼ਨਸ ਦਾ ਕਾਮਯਾਬ ਹੋਣਾ ਆਦਿ ਤੋਂ ਮਤਲਬ ਲਇਆ ਜਾਂਦਾ ਹੈ ਕਿ ਬਾਬੇ ਦੀ ਬੜੀ ਕਿਰਪਾ ਹੈ। ਪਰ ਜਿਸ ਦਿਨ ਕੰਮ ਬੰਦ ਹੋ ਗਇਆ, ਉਸ ਦਿਨ ਕਿਸਦੀ ਕਿਰਪਾ ਹੋ ਰਹੀ ਹੈ? ਕੀ ਪ੍ਰਮਾਤਮਾ ਦੋ ਤਰ੍ਹਾਂ ਦੇ ਹਨ ਜਾਂ ਗੁਰੂ ਕੁਝ ਹੋਰ ਬਣ ਗਇਆ ਹੈ? ਜੇ ਤੰਦਰੁਸਤ ਹਾਂ ਤਾਂ ਪ੍ਰਮਾਤਮਾ ਹੈ ਪਰ ਜੇ ਕੈਂਸਰ ਦੀ ਬਿਮਾਰੀ ਲਗ ਗਈ ਹੈ ਤਾਂ ਉਹ ਕਿਸਨੇ ਦਿਤੀ ਹੈ? ਸਾਡਾ ਮਨ ਉਸ ਦੀ ਵਿਸ਼ਾਲਤਾ ਨੂੰ ਕਬੂਲ ਕਰਨ ਲਈ ਤਿਆਰ ਨਹੀਂ ਹੁੰਦਾ। ਪ੍ਰਮਾਤਮਾ ਖੁਸ਼ੀਆਂ ਤਾ ਵੰਡ ਸਕਦਾ ਹੈ ਪਰ ਦੁਖਾਂ ਲਈ ਅਸੀਂ ਕਿਸੇ ਹੋਰ ਨੂੰ ਜ਼ੁਮੇਵਾਰ ਠਹਿਰਾਣਾ ਚਾਹੁੰਦੇ ਹਾਂ। ਸਾਡੀ ਸਮਝ ਮੁਤਾਬਿਕ ਪ੍ਰਮਾਤਮਾ ਕਠੋਰ ਦਿਲ ਨਹੀਂ ਹੋ ਸਕਦਾ, ਉਹ ਤੇ ਸਦਾ ਦਇਆਲੂ ਹੈ। ਗੁਰਬਾਣੀ ਨੇ ਇਸ਼ਾਰਾ ਕੀਤਾ ਕਿ ਹੇ ਜੀਵ ਪ੍ਰਮਾਤਮਾ ਨਾਲ ਕੋਈ ਵੀ ਇਨਸਾਨੀ ਜ਼ਜ਼ਬਾ ਨਹੀਂ ਜੋੜਿਆ ਜਾ ਸਕਦਾ। ਉਹ ਹਰ ਤਰ੍ਹਾਂ ਨਾਲ ਨਿਰਲੇਪ ਹੈ, ਨਿਰਅੰਜਨ ਹੈ। ਜੋ ਵੀ ਉਸ ਪਾਸੋਂ ਆ ਰਹਿਆ ਹੈ, ਇਹ ਸਭ ਉਸਦੀ ਬਖਸ਼ਿਸ ਹੈ। ਹੁਣ ਸਵਾਲ ਉਠ ਜਾਏਗਾ ਕਿ ਸੁਖ ਨੂੰ ਤਾਂ ਦਾਤ ਮਨ ਲਇਆ ਪਰ ਦੁਖ ਨੂੰ ਦਾਤ ਕਿਸ ਤਰ੍ਹਾਂ ਮੰਨੀਏ, ਇਹ ਤਾਂ ਬਹੁਤ ਜ਼ਬਰਦਸਤੀ ਲਗਦੀ ਹੈ। ਗੁਰਬਾਣੀ ਵਿਚੋਂ ਸੁਨੇਹਾਂ ਆਇਆ ਕਿ ਜਿਹੜਾ ਦੁਖ ਹੈ ਉਹੀ ਰੋਗ ਦੀ ਦਵਾਈ ਬਣ ਜਾਂਦਾ ਹੈ।

"ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ ॥"
(ਪੰਨਾ ੪੬੯)
"ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ ॥
ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ ॥੧॥"
(ਪੰਨਾ ੩੫੮)

ਦੁਖ ਦਾ ਇਨਸਾਨ ਦੇ ਸਰੀਰ ਦੇ ਨਾਲ ਇਸ ਤਰ੍ਹਾਂ ਦਾ ਸੰਬੰਧ ਹੈ, ਜਿਸ ਤਰ੍ਹਾਂ ਕਿ ਤੇਲ ਦੇ ਨਾਲ ਦੀਵੇ ਦਾ ਸੰਬੰਧ ਹੈ। ਦੀਵਾ ਚਲਾਉਣ ਲਈ ਉਸ ਵਿਚ ਤੇਲ ਪਾਉਣਾ ਪੈਂਦਾ ਹੈ। ਜਿਸ ਵੇਲੇ ਦੀਵਾ ਜਲਨਾ ਸ਼ੁਰੂ ਹੋ ਜਾਏ ਤੋਂ ਹੁਣ ਧਿਆਨ ਨਾਲ ਝਾਤੀ ਮਾਰੋ। ਜਿਵੇਂ ਜਿਵੇਂ ਬਤੀ ਜਲਦੀ ਜਾਏਗੀ ਤੇਲ ਸੁਕਦਾ ਜਾਏਗਾ। ਇਸੇਤਰ੍ਹਾਂ ਹੀ ਇਹ ਜਿਹੜਾ ਸਰੀਰ ਹੈ, ਜਿਤਨਾ ਚਿਰ ਇਨਸਾਨੀ ਸਰੀਰ ਵਿਚ ਦੁਖਾਂ ਦਾ ਤੇਲ ਨਾ ਪੈ ਜਾਏ ਉਹਨਾਂ ਚਿਰ ਨਾਮ ਦਾ ਦੀਵਾ ਬਲਦਾ ਨਹੀਂ, ਤੇ ਜਦੋਂ ਦੀਵਾ ਬਲਣਾ ਸ਼ੁਰੂ ਹੋ ਗਇਆ ਤਾਂ ਦੁਖ ਤੇਲ ਵਾਂਗ ਆਪੇ ਸੜਨੇ ਸ਼ੁਰੂ ਹੋ ਜਾਣਗੇ। ਸੋ ਜਦੋਂ ਕੁਦਰਤ ਸਾਨੂੰ ਜਦ ਦੁਖ ਭੇਜਦੀ ਹੈ ਤਾਂ ਇਹ ਯਾਦ ਦਿਵਾਉਂਦੀ ਹੈ ਕਿ ਇਸ ਸਰੀਰ ਦਾ ਅੰਤ ਆ ਰਹਿਆ ਹੈ, ਸੋ ਜਿਸ ਕੰਮ ਲਈ ਇਹ ਜੀਵਨ ਮਿਲਿਆ ਸੀ ਕੀ ਉਹ ਕੰਮ ਪੂਰਾ ਹੋ ਗਇਆ ਹੈ ਜਾਂ ਅਜੇ ਸ਼ੁਰੂ ਹੀ ਨਹੀਂ ਕੀਤਾ? ਅਸੀਂ ਸ਼ੀਸ਼ੇ ਵਿਚ ਆਪਣਾ ਚਿਹਰਾ ਹਰ ਰਜ਼ ਵੇਖਦੇ ਹਾਂ। ਇਕ ਦਿਨ ਅਚਾਨਕ ਸਾਨੂੰ ਵਾਲਾਂ ਵਿਚ ਚਿਟਾ ਵਾਲ ਨਜ਼ਰ ਆਉਂਦਾ ਹੈ, ਉਹ ਕੁਦਰਤ ਦਾ ਪਹਿਲਾ ਸੁਨੇਹਾ ਹੁੰਦਾ ਹੈ। ਇਹ ਕੁਦਰਤ ਵਲੋਂ ਪਹਿਲੀ ਚੇਤਾਵਨੀ ਹੁੰਦੀ ਹੈ। ਅਸੀਂ ਉਸ ਨੂੰ ਕਬੂਲ ਨਹੀਂ ਕਰਦੇ ਅਤੇ ਜਾਂ ਤਾਂ ਉਸ ਬਾਲ ਨੂੰ ਹੀ ਪੁਟ ਦੇਂਦੇ ਹਾਂ ਜਾ ਵਾਲਾਂ ਨੂੰ ਰੰਗ ਲਗਾਉਣ ਲਗ ਪੈਂਦੇ ਹਾਂ । ਗੁਰਦੇਵ ਨੇ ਫੁਰਮਾਇਆ:
"ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ ॥

ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ ॥" (ਪੰਨਾ ੧੨)

ਭਾਵ ਕੁਦਰਤ ਹਮੇਸ਼ਾ ਸਭ ਨੂੰ ਸੁਨੇਹਾ ਭੇਜਦੀ ਰਹਿੰਦੀ ਹੈ, ਕਦੀ ਕਿਸੇ ਰੂਪ ਵਿਚ ਅਤੇ ਕਦੀ ਕਿਸੇ ਰੂਪ ਵਿਚ। ਪਰ ਅਸੀਂ ਉਸ ਸੁਨੇਹੇ ਨੂੰ ਟਾਲ-ਮਟੋਲ ਕਰ ਦੇਦੇ ਹਾਂ। ਸ਼ੁਤਰਮੁਰਗ ਦੀ ਤਰ੍ਹਾਂ ਸਿਰ ਰੇਤ ਵਿਚ ਰਖ ਲਇਆ ਜਾਂਦਾ ਹੈ। ਰੋਜ਼ ਸਵੇਰੇ ਉਠ ਕੇ ਵਾਲ ਰੰਗ ਲਏ ਅਤੇ ਹੁਣ ਬੁਢਾਪਾ ਨਜ਼ਰ ਨਹੀਂ ਆਉਂਦਾ। ਗੁਰਬਾਣੀ ਨੇ ਗੁਰਸਿਖ ਨੂੰ ਜਗਾਇਆ ਅਤੇ ਫੁਰਮਾਇਆ:

"ਜੇ ਜਰਵਾਣਾ ਪਰਹਰੈ ਜਰੁ ਵੇਸ ਕਰੇਦੀ ਆਈਐ ॥
ਕੋ ਰਹੈ ਨ ਭਰੀਐ ਪਾਈਐ ॥" (ਪੰਨਾ ੪੬੫)

ਬੁਢਾਪੇ ਨੂੰ ਪਰੇ ਪਰੇ ਕਰਨ ਨਾਲ ਬੁਢਾਪਾ ਟਲ ਨਹੀਂ ਸਕਦਾ। ਵਾਲ ਰੰਗਣ ਨਾਲ ਹੁਣ ਤਾਂ ਬੁਢਾਪਾ ਛੁਪ ਜਾਏਗਾ ਪਰ ਜਿਸ ਦਿਨ ਗੋਡਿਆਂ ਤੋਂ ਉਠਿਆ ਨਾ ਗਇਆ, ਸੋਟੀ ਫੜਨੀ ਪੈ ਗਈ ਉਸ ਦਿਨ ਬੁਢਾਪੇ ਤੋਂ ਕਿਵੇਂ ਬਚੇਂਗਾ? ਜਿਸ ਦਿਨ ਅਖਾਂ ਤੋਂ ਦਿਸਣਾ ਬੰਦ ਹੋ ਗਇਆ, ਕੰਨਾਂ ਤੋਂ ਸੁਨਣਾ ਬੰਦ ਹੋ ਗਇਆ , ਦੰਦ ਟੁਟ ਗਏ, ਅਤੇ ਜੀਭ ਦਾ ਸਵਾਦ ਕੁਝ ਨਾ ਰਹਿਆ ਉਸ ਦਿਨ ਕੀ ਕਰੇਂਗਾ? ਬੁਢਾਪੇ ਦਾ ਆਪਣਾ ਇਕ ਲਿਬਾਸ ਹੈ ਅਤੇ ਕਈ ਸਾਲ ਪਹਿਲਾਂ ਹੀ ਤੈਨੂੰ ਚੇਤਾਵਨੀ (Warning) ਦਿਤੀ ਗਈ ਸੀ ਕਿ ਉਹ ਵੇਲਾ ਆਉਣ ਵਾਲਾ ਹੈ, ਉਹ ਦਿਨ ਆਉਣ ਵਾਲਾ ਹੈ। ਇਸ ਕਰਕੇ ਗੁਰਬਾਣੀ ਇਸ਼ਾਰਾ ਕਰ ਰਹੀ ਹੈ ਕਿ ਜਦੋਂ ਕੁਦਰਤ ਕਿਸੇ ਤਰ੍ਹਾਂ ਦੀ ਤਕਲੀਫ ਦਿੰਦੀ ਹੈ ਤਾਂ ਉਹਦੇ ਵਿਚ ਇਕ ਭੇਦ ਹੁੰਦਾ ਹੈ, ਉਹ ਚੇਤਾਵਨੀ (Warning) ਭੇਜ ਰਹੀ ਹੈ। ਸੁਨੇਹਾ ਭੇਜ ਰਹੀ ਹੈ ਕਿ ਉਠ, ਜੇ ਤੈਨੂੰ ਕੋਈ ਦੁਖ ਲਗਾ ਹੈ, ਤਨ ਨੂੰ ਲਗਾ ਹੈ ਜਾਂ ਮਨ ਨੂੰ ਲਗਾ ਹੈ ਤਾਂ ਪ੍ਰਮੇਸ਼ਰ ਕੋਲੋਂ ਬਹੁਤ ਦੂਰ ਹੋ ਜਾਣ ਦੀ ਨਿਸ਼ਾਨੀ ਹੈਂ।

"ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ ॥
ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥" (ਪੰਨਾ ੧੩੫)

ਜੇ ਕੋਈ ਰੋਗ ਆਪਣੇ ਆਪਨੂੰ ਲਗ ਗਇਆ ਹੈ ਜਾਂ ਪਰਿਵਾਰ ਵਿਚ ਆ ਗਇਆ ਹੈ ਤਾਂ ਸਮਝ ਲਉ ਕਿ ਪਰਮੇਸ਼ਰ ਤੋਂ ਦੂਰੀ ਹੁੰਦੀ ਜਾ ਰਹੀ ਹੈ। ਜਿਵੇਂ-ਜਿਵੇਂ ਪ੍ਰਭੂ ਤੋਂ ਦੂਰ ਹੁੰਦਾ ਜਾਵੇਂਗਾ ਤਿਵੇਂ-ਤਿਵੇਂ ਰੋਗ ਵਧਦੇ ਜਾਣਗੇ। ਤੇ ਜਦੋਂ ਦੁਖ ਆਉਂਦਾ ਹੈ ਤਾਂ ਇਹ ਯਾਦ ਰਹਿਣਾ ਚਾਹੀਦਾ ਹੈ ਕਿ ਇਹ ਵੀ ਪ੍ਰਮਾਤਮਾ ਦੀ ਦਾਤ ਹੈ। ਉਸ ਨੇ ਯਾਦ ਦਿਲਾਈ ਹੈ ਤਾਂ ਕਿ ਕਿਸੇ ਤਰ੍ਹਾਂ ਵੀ ਮੈਂ ਆਪਣੀ ਜਿੰਦਗੀ ਵਲ ਧਿਆਨ ਕਰਾਂ ਕਿ ਮੈਂ ਤ੍ਰੈਅ ਗੁਣਾਂ ਦੇ ਵਿਚ ਫਸਿਆ ਹੋਇਆ ਹਾਂ, ਸੋ ਮੈਂ ਇਥੋਂ ਕਿਸ ਤਰ੍ਹਾਂ ਨਿਕਲਾਂ।

"ਬੰਦਿ ਖਲਾਸੀ ਭਾਣੈ ਹੋਇ ॥ ਹੋਰੁ ਆਖਿ ਨ ਸਕੈ ਕੋਇ ॥
ਜੇ ਕੋ ਖਾਇਕੁ ਆਖਣਿ ਪਾਇ ॥ ਓਹੁ ਜਾਣੈ ਜੇਤੀਆ ਮੁਹਿ ਖਾਇ ॥
ਆਪੇ ਜਾਣੈ ਆਪੇ ਦੇਇ ॥ ਆਖਹਿ ਸਿ ਭਿ ਕੇਈ ਕੇਇ ॥
ਜਿਸ ਨੋ ਬਖਸੇ ਸਿਫਤਿ ਸਾਲਾਹ ॥
ਨਾਨਕ ਪਾਤਿਸਾਹੀ ਪਾਤਿਸਾਹੁ ॥੨੫॥"

ਐਸੇ ਬੰਧਨਾਂ ਵਿਚੋਂ ਆਜ਼ਾਦੀ ਉਸਦੀ ਮਿਹਰ ਸਦਕਾ ਹੀ ਮਿਲ ਸਕਦੀ ਹੈ। ਇਸ ਵਿਚ ਹੋਰ ਕਿਸੇ ਦੀ ਵੀ ਕੋਈ ਸਿਫਾਰਸ਼ ਨਹੀਂ ਚਲ ਸਕਦੀ। ਸੋ ਉਸਦੀ ਨਦਰੇ ਕਰਮ ਦਾ ਪਾਤਰ ਬਣਨ ਦੀ ਹੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਇਹ ਉਸਦਾ ਅਟਲ ਨਿਯਮ ਹੈ ਕਿ ਜੀਵਨ ਦੀ ਬੇੜੀ ਦੋ ਕਿਨਾਰਿਆਂ ਦੇ ਵਿਚਕਾਰ ਚਲਦੀ ਹੈ। ਕਈ ਲੋਕਾਂ ਦਾ ਸਵਾਲ ਹੈ ਕਿ ਜੇ ਕੋਈ ਪਰਮਾਤਮਾ ਹੈ ਤਾਂ ਇਤਨੀ ਦੁਨੀਆਂ ਭੁਖੀ ਕਿਉਂ ਮਰਦੀ ਪਈ ਹੈ, ਇਤਨੇ ਹਸਪਤਾਲ ਰੋਗੀਆਂ ਨਾਲ ਕਿਉਂ ਭਰੇ ਪਏ ਹਨ? ਉਹਨਾਂ ਨੂੰ ਇਹ ਗਲ ਭੁਲ ਜਾਂਦੀ ਹੈ ਕਿ ਜੀਵਨ ਇਕ ਖੇਲ੍ਹ ਹੈ, ਇਕ ਰਾਸ ਲੀਲ੍ਹਾ ਹੈ, ਇਕ ਡਰਾਮਾ ਹੈ। ਅਸੀਂ ਸਾਰੇ ਫਿਲਮਾਂ ਦੇਖਦੇ ਹਾਂ, ਟੈਲੀਵਿਜਨ ਦੇਖਦੇ ਹਾਂ, ਅਤੇ ਕਹਾਣੀਆਂ ਪੜ੍ਹਦੇ ਹਾਂ। ਹਰ ਕਹਾਣੀ ਵਿਚ ਇਕ ਹੀਰੋ (Hero) ਹੁੰਦਾ ਹੈ, ਇਕ ਹੀਰੋਇਨ (Heroine) ਹੁੰਦੀ ਹੈ, ਇਕ ਵਿਲੇਨ (Villain) ਹੁੰਦਾ ਹੈ। ਵਿਲੇਨ, ਹੀਰੋ ਹੀਰੋਇਨ ਨੂੰ ਮਿਲਣ ਨਹੀਂ ਦਿੰਦਾ। ਜਿਸ ਕਹਾਣੀ ਵਿਚ ਵਿਲੇਨ ਨਾ ਹੋਵੇ ਤੇ ਇਕਲਾ ਹੀਰੋ ਹੋਵੇ ਤਾਂ ਕਹਾਣੀ ਚਲ ਹੀ ਨਹੀਂ ਸਕਦੀ।

ਗੁਰਬਾਣੀ ਨੇ ਇਸ਼ਾਰਾ ਕੀਤਾ ਹੈ ਕਿ ਸੰਸਾਰਕ ਜੀਵਨ ਦੋ ਪਹਿਲੂਆਂ ਤੇ ਨਿਰਭਰ ਹੈ ਪੋਜੇਟਿਵ (Positive) ਅਤੇ ਨੈਗੇਟਿਵ (Negative)। ਇਸਤੋਂ ਬਿਨਾ ਜੀਵਨ ਦੀ ਕਹਾਣੀ ਚਲ ਹੀ ਨਹੀਂ ਸਕਦੀ, ਇਹ ਉਸਦਾ ਬਣਾਇਆ ਹੋਇਆ ਖੇਲ੍ਹ ਹੈ। ਇਹ ਉਸਦਾ ਹੁਕਮ ਹੈ। ਇਸਦੇ ਵਿਚ ਕੋਈ ਹੁਜਤ ਨਹੀਂ ਕਰ ਸਕਦਾ, ਜਿਹੜਾ ਇਸ ਹੁਕਮ ਬਾਰੇ ਹੁਜਤ ਕਰੇਗਾ, ਉਹ ਮਾਇਆ ਨਾਲ ਜੁੜਿਆ ਰਹੇਗਾ। ਸੁਖ ਦੁਖ, ਦਿਨ ਰਾਤ, ਮਿਲਨਾ ਵਿਛੜਨਾ, ਆਦਿ ਦੋਵੇਂ ਇਕਠੇ ਰਲ ਕੇ ਇਸ ਜੀਵਨ ਨੂੰ ਚਲਾਉਂਦੇ ਹਨ। ਹਰ ਇਕ ਨੂੰ ਉਸਦੀਆਂ ਆਪਣੀਆਂ ਚੋਣਾਂ (Choices) ਮੁਤਾਬਿਕ ਫਲ ਮਿਲਦਾ ਹੈ। ਜਿਹੜਾ ਇਹਨਾਂ ਅਸੂਲਾਂ ਤੋਂ ਮਦਹੋਸ਼ ਹੋਇਆ ਹੈ (ਖਾਇਕ) ਉਸਨੂੰ ਕੁਦਰਤ ਸਿਧਿਆਂ ਕਰਨ ਲਈ ਹੌਲੀ-ਹੌਲੀ ਮੂੰਹ ਤੇ ਚਪੇੜਾਂ ਮਾਰਦੀ ਹੈ। ਇਨਸਾਨ ਸੁਖਾਂ ਵਿਚ ਉਸਨੂੰ ਬਿਲਕੁਲ ਵਿਸਾਰ ਦੇਂਦਾ ਹੈ, ਦੁਖਾਂ ਦੀ ਦਾਤ ਪਾਕੇ ਉਸਨੂੰ ਯਾਦ ਕਰਨ ਲਗ ਪੈਂਦਾ ਹੈ। ਇਹ ਖੇਲ੍ਹ ਆਦਿ ਤੋਂ ਹੀ ਚਲਦਾ ਆ ਰਹਿਆ ਹੈ। ਜੇ ਕੋਈ ਇਸ ਖੇਲ੍ਹ ਨਾਲ ਆਪਣੀ ਮਨ ਮਾਨੀ ਕਰਦਾ ਹੈ ਤਾਂ ਕੁਦਰਤ ਉਸਨੂੰ ਹੋਰ ਸਖਤੀ ਨਾਲ ਯਾਦ ਦਿਲਾਂਉਂਦੀ ਹੈ। ਉਸਦੀ ਸਹੀ ਕਿਰਪਾ ਦੀ ਨਿਸ਼ਾਨੀ ਹੀ ਇਹ ਹੈ ਕਿ ਉਹ ਸ਼ਬਦ ਦੀ ਕਮਾਈ ਨਾਲ ਜੋੜ ਦਿੰਦਾ ਹੈ। ਜਿਹੜਾ

ਉਸਦੀ ਕਿਰਪਾ, ਉਸਦੀ ਨਦਰ ਦਾ ਪਾਤਰ ਬਣ ਜਾਏਗਾ ਉਹ ਉਸਦੀ ਸਿਫਤ ਸਾਲਾਹ ਵਿਚ ਜੁੜ ਜਾਏਗਾ ਤੇ ਜਿਹੜਾ ਸਿਫਤ ਸਾਲਾਹ ਵਿਚ ਜੁੜਨ ਵਾਲਾ ਹੈ, ਉਹੀ ਦੁਨੀਆਂ ਉਤੇ ਅਸਲੀ ਧਨਾਢ, ਅਮੀਰ, ਬਾਦਸ਼ਾਹਾਂ ਦਾ ਬਾਦਸ਼ਾਹ ਕਹਿਲਾ ਸਕਦਾ ਹੈ। ਦੋਵਾਂ ਤਰ੍ਹਾਂ ਦੀ ਤਸਵੀਰ ਸਾਹਮਣੇ ਰਖ ਦਿਤੀ ਗਈ ਹੈ। ਜੇ ਸੰਸਾਰ ਨਾਲ ਜੁੜਿਆ ਹੋਇਆ ਹੈਂ ਤਾਂ "ਓਹੁ ਜਾਣੈ ਜੇਤੀਆ ਮੁਹਿ ਖਾਇ ॥" ਇਹ ਕੁਝ ਹੋਏਗਾ। ਜੇਕਰ ਕਰਤਾਰ ਨਾਲ ਜੁੜਿਆ ਹੋਇਆ ਹੋਵੇਗਾ ਤਾਂ "ਨਾਨਕ ਪਾਤਿਸਾਹੀ ਪਾਤਿਸਾਹੁ ॥"

## (ਅੰਕ ੨੬)

"ਜਿਸ ਨੋ ਬਖਸੇ ਸਿਫਤਿ ਸਾਲਾਹ ॥
ਨਾਨਕ ਪਾਤਿਸਾਹੀ ਪਾਤਿਸਾਹੁ॥੨੫॥"

ਭਾਵ ਕਿ ਹੇ ਪ੍ਰਮਾਤਮਾ ਤੂੰ ਜਿਸਨੂੰ ਆਪਣਾ ਪ੍ਰਸਾਦ ਦਿੰਦਾ ਹੈ ਅਤੇ ਜਿਸ ਉਤੇ ਮਿਹਰਬਾਨ ਹੁੰਦਾ ਹੈ, ਉਸਨੂੰ ਉਹ ਸ਼ਬਦ ਦੀ ਕਮਾਈ ਨਾਲ ਜੋੜ ਦੇਂਦਾ ਹੈ:

"ਕਿਰਪਾ ਕਰੇ ਜੇ ਆਪਣੀ ਤਾ
ਗੁਰ ਕਾ ਸਬਦੁ ਕਮਾਹਿ ॥" (ਪੰਨਾ ੪੯੬)

ਐਸਾ ਜੀਵ ਭਾਵੇ ਸੁਖ ਆ ਰਹਿਆ ਹੈ, ਦੁਖ ਆ ਰਹਿਆ ਹੈ, ਕੋਈ ਆ ਰਹਿਆ ਹੈ, ਕੋਈ ਜਾ ਰਹਿਆ ਹੈ, ਕੋਈ ਖਾ ਰਹਿਆ ਹੈ ਅਤੇ ਕੋਈ ਪੀ ਰਹਿਆ ਹੈ, ਇਹ ਸਭ ਪ੍ਰਮਾਤਮਾ ਦਾ ਹੁਕਮ ਮੰਨਕੇ ਸ਼ਬਦ ਦੀ ਕਮਾਈ ਵਿਚ ਰੁਝਿਆ ਰਹਿੰਦਾ ਹੈ। ਉਸਨੂੰ ਇਹ ਸਮਝ ਆ ਜਾਂਦੀ ਹੈ ਕਿ ਬੜੇ ਵਡੇ ਭਾਗਾਂ ਨਾਲ ਮਨੁਖੀ ਜਨਮ ਮਿਲਦਾ ਹੈ। ਇਸ ਧਰਤੀ ਤੇ ਆਕੇ ਜਿਹੜਾ ਸਰੀਰ ਪ੍ਰਭੂ ਭਗਤੀ ਵਿਚ ਨਾ ਲਗਿਆ ਹੋਵੇ ਅਤੇ ਮਾਇਆ ਵਿਚ ਫਸ ਗਇਆ ਹੋਵੇ, ਉਹ ਪ੍ਰਮਾਤਮਾ ਦੇ ਦਰ ਪਰਵਾਨ ਨਹੀਂ ਹੋ ਸਕਦਾ। ਉਸਦਾ ਜਨਮ ਇਸ ਧਰਤੀ ਉਪਰ ਨਿਰਾਰਥਕ ਹੋ ਜਾਂਦਾ ਹੈ। ਪ੍ਰਭੂ ਨੇ ਸਾਨੂੰ ਇਹ ਅਮੁਲ ਜੀਵਨ ਦਿਤਾ ਹੈ ਜਿਸਦਾ ਸਹੀ ਤਰੀਕੇ ਨਾਲ ਇਸਤੇਮਾਲ ਕਰਨਾ ਸਿਖੋਣਾ ਜ਼ਰੂਰੀ
ਹੈ। ਹਰ ਜੀਵ ਵਿਚੋਂ ਕਦੇ ਨਾ ਕਦੇ ਇਹ ਆਵਾਜ਼ ਆਵੇਗੀ ਕਿ ਜੀਵਨ ਦਾ ਅਸਲੀ ਮਕਸਦ ਕੀ ਹੈ। ਰੋਜ਼ ਸਵੇਰੇ ਉਠਨਾ, ਕੁਝ ਖਾਣਾ, ਸਾਰਾ ਦਿਨ ਕੰਮ ਕਰਨਾ, ਸ਼ਾਮ ਨੂੰ ਵਾਪਸ ਘਰ ਆਉਣਾ, ਕੁਝ ਖਾਣਾ ਅਤੇ ਸੌ ਜਾਣਾ। ਅਗਲੇ ਦਿਨ ਫਿਰ ਉਹੀ ਕੁਝ ਦੁਹਰਾਣਾ। ਕੀ ਇਹੀ ਜੀਵਨ ਹੈ? ਜੇਕਰ ਇਹੀ ਜੀਵਨ ਹੈ ਤਾਂ ਇਨਸਾਨੀ ਸਰੀਰ ਵਿਚ ਅਤੇ ਜਾਨਵਰਾਂ, ਪਸ਼ੂ, ਪੰਛੀਆਂ ਦੇ ਸਰੀਰ ਵਿਚ ਕੀ ਅੰਤਰ ਹੈ? ਚਾਹੇ ਉਹ ਦੋ-ਪਾਇਆ ਜਾਨਵਰ ਹੋਵੇ ਅਤੇ ਭਾਵੇਂ ਉਹ ਚੌ-ਪਾਇਆ ਜਾਨਵਰ ਹੋਵੇ, ਚਾਹੇ ਉਹ ਰੇਂਗਨ ਵਾਲਾ ਕੀੜਾ ਹੋਵੇ ਅਤੇ ਚਾਹੇ ਉਹ ਧਰਤੀ ਤੇ ਤੁਰਣ ਵਾਲਾ ਜਾਨਵਰ ਹੋਵੇ, ਹਰ ਜਾਨਵਰ ਅਤੇ ਜੀਵ ਇਸੇਤਰ੍ਹਾਂ ਹੀ ਜ਼ਿੰਦਗੀ ਜੀ ਰਹਿਆ ਹੈ। ਗੁਰੂ ਸਾਹਿਬਾਂ ਦਾ ਕਹਿਣਾ ਹੈ ਕਿ ਜੋ ਮਨੁਖ ਆਪਣੇ ਇਸ ਜਨਮ ਨੂੰ ਇੰਜ ਗਵਾ ਦਿੰਦੇ ਹਨ ਉਹ ਸਭ ਤੋਂ ਵਡੇ ਅਗਿਆਨੀ ਹਨ।

ਗਹਿਰਾਈ ਨਾਲ ਸੋਚਣ ਤੇ ਪਤਾ ਲਗੇਗਾ ਕਿ ਜਿਸਤਰ੍ਹਾਂ ਦੀ ਆਜ਼ਾਦੀ ਇਨਸਾਨੀ ਸਰੀਰ ਕੋਲ ਹੈ ਉਹ ਕਿਸੇ ਵੀ ਹੋਰ ਸਰੀਰ ਕੋਲ ਨਹੀਂ ਹੈ। ਮਿਸਾਲ ਵਜੋਂ ਜੇਕਰ ਤੁਸੀਂ ਗਾਂ ਦੇ ਅਗੇ ਮਾਸ ਕਟਕੇ ਸੁਟ ਦਿਓ ਤਾਂ ਜੇਕਰ ਉਹ ਚਾਹਵੇ ਵੀ ਤਾਂ ਉਸਨੂੰ ਨਹੀਂ ਖਾ ਸਕੇਗੀ, ਕਿਉਂਕਿ ਉਹ ਸਿਰਫ ਘਾਹ ਹੀ ਖਾ ਸਕਦੀ ਹੈ। ਜੇਕਰ ਸ਼ੇਰ ਦੇ ਅਗੇ ਘਾਹ ਸੁਟੋ ਤਾਂ ਸ਼ੇਰ ਉਸਨੂੰ ਨਹੀਂ ਖਾਵੇਗਾ, ਕਿਉਂਕਿ ਉਹ ਘਾਹ ਖਾ ਹੀ ਨਹੀਂ ਸਕਦਾ, ਉਹ ਸਿਰਫ ਮਾਸ ਹੀ ਖਾ ਸਕਦਾ ਹੈ। ਪਰ ਇਨਸਾਨੀ ਦੇਹ ਕੋਲ ਆਜ਼ਾਦੀ ਹੈ ਕਿ ਉਹ ਜੋ ਵੀ ਦਿਲ ਕਰੇ ਖਾ ਸਕਦੀ ਹੈ। ਇਸਤੋਂ ਨਤੀਜਾ ਇਹ ਨਿਕਲਦਾ ਹੈ ਕਿ ਇਨਸਾਨੀ ਦੇਹ ਨੂੰ ਐਸੀ ਆਜ਼ਾਦੀ ਕੁਦਰਤ ਨੇ ਕਿਸੇ ਖਾਸ ਕਾਰਨ ਕਰਕੇ ਦਿਤੀ ਹੈ। ਐਸੇ ਕਾਰਨ ਨੂੰ ਸਮਝਣ ਦੀ ਲੋੜ ਹੈ ਅਤੇ ਗੁਰਬਾਣੀ ਉਸਦਾ ਭੇਦ ਖੋਲਦੀ ਹੈ:

"ਗੁਰ ਸੇਵਾ ਤੇ ਭਗਤਿ ਕਮਾਈ ॥ ਤਬ ਇਹ ਮਾਨਸ ਦੇਹੀ ਪਾਈ ॥
ਇਸ ਦੇਹੀ ਕਉ ਸਿਮਰਹਿ ਦੇਵ ॥ ਸੋ ਦੇਹੀ ਭਜੁ ਹਰਿ ਕੀ ਸੇਵ ॥"
(ਪੰਨਾ ੧੧੫੯)

ਭਾਵ ਇਹ ਇਨਸਾਨੀ ਸਰੀਰ ਇਸ ਕਰਕੇ ਮਿਲਿਆ ਹੈ ਕਿ ਇਸ ਵਿਚ ਹੀ ਭਗਤੀ ਦੀ ਕਮਾਈ ਕੀਤੀ ਜਾ ਸਕਦੀ ਹੈ, ਇਸੇ ਵਿਚ ਹੀ ਸੇਵਾ ਦੀ ਕਮਾਈ ਕੀਤੀ ਜਾ ਸਕਦੀ ਹੈ। ਜੇਕਰ ਕਿਸੀ ਮਨੁਖ ਨੂੰ ਦੇਵਤਾ ਬਣਾ ਕੇ ਸਵਰਗ ਵਿਚ ਬਿਠਾ ਦਿਤਾ ਜਾਵੇ ਤਾਂ ਉਹ ਮਨੁਖ ਹਮੇਸ਼ਾ ਲਈ ਉਥੇ ਰੁਕ ਜਾਏਗਾ, ਕਿਉਂਕਿ ਦੇਵਤੇ ਇਕੋ ਹੀ ਅਵਸਥਾ ਵਿਚ ਰਹਿੰਦੇ ਹਨ, ਨਾ ਉਹ ਅਗੇ ਜਾ ਸਕਦੇ ਹਨ ਅਤੇ ਨਾ ਹੀ ਉਹ ਪਿਛੇ ਮੁੜ ਸਕਦੇ ਹਨ। ਉਹ ਕਿਤੇ ਵੀ ਆਉਂਦੇ ਜਾਂਦੇ ਨਹੀਂ। ਇਸੇ ਕਰਕੇ ਦੇਵੀ ਦੇਵਤੇ ਵੀ ਇਸ ਸਰੀਰ ਲਈ ਪ੍ਰਮਾਤਮਾ ਕੋਲੋਂ ਮੰਗ ਕਰਦੇ ਰਹਿੰਦੇ ਹਨ। ਇਨਸਾਨੀ ਸਰੀਰ ਵਿਚ ਇਹ ਬਹੁਤ ਹੀ ਅਨਮੋਲ ਦਾਤ ਬਖਸ਼ੀ ਹੋਈ ਹੈ। ਭਾਵੇ ਉਸਦੀਆਂ ਸਾਰੀਆਂ ਹੀ ਦਾਤਾਂ ਅਨਮੋਲ ਹਨ, ਪਰ ਇਨਸਾਨੀ ਸਰੀਰ ਦੀ ਪ੍ਰਾਪਤੀ ਸਭ ਤੋਂ ਵਡੀ ਕਿਰਪਾ ਦੀ ਨਿਸ਼ਾਨੀ ਹੈ ਕਿਉਂਕਿ ਜਨਮ-ਮਰਣ ਦਾ ਚਕਰ ਕਟਣਾ ਇਸ ਸਰੀਰ ਦੀ ਪ੍ਰਾਪਤੀ ਤੋਂ ਬਗ਼ੈਰ ਨਹੀਂ ਹੋ ਸਕਦਾ। ਅਗਲਾ

ਅੰਕ ਉਸਦੀਆਂ ਅਮੁਲ ਦਾਤਾਂ ਦਾ ਜ਼ਿਕਰ ਕਰਦਾ ਹੈ ਅਤੇ ਭੇਦ ਖੋਲਦਾ ਹੈ ਕਿ ਉਸਦੇ ਨਾਮ ਨੂੰ ਆਖਣ ਤੋਂ ਬਗੈਰ ਉਸ ਵਿਚ ਲਿਵ ਨਹੀਂ ਲਗ ਸਕਦੀ।

ਅਮੁਲ ਗੁਣ ਅਮੁਲ ਵਾਪਾਰ ॥ ਅਮੁਲ ਵਾਪਾਰੀਏ ਅਮੁਲ ਭੰਡਾਰ ॥ ਅਮੁਲ ਆਵਹਿ ਅਮੁਲ ਲੈ ਜਾਹਿ ॥
ਅਮੁਲ ਭਾਇ ਅਮੁਲਾ ਸਮਾਹਿ ॥ ਅਮੁਲੁ ਧਰਮੁ ਅਮੁਲੁ ਦੀਬਾਣੁ ॥ ਅਮੁਲੁ ਤੁਲੁ ਅਮੁਲੁ ਪਰਵਾਣੁ ॥ ਅਮੁਲੁ ਬਖਸੀਸ ਅਮੁਲੁ ਨੀਸਾਣੁ ॥ ਅਮੁਲੁ ਕਰਮੁ ਅਮੁਲੁ ਫੁਰਮਾਣੁ ॥ ਅਮੁਲੋ ਅਮੁਲੁ ਆਖਿਆ ਨ ਜਾਇ ॥ ਆਖਿ ਆਖਿ ਰਹੇ ਲਿਵ ਲਾਇ ॥ ਆਖਹਿ ਵੇਦ ਪਾਠ ਪੁਰਾਣ ॥ ਆਖਹਿ ਪੜੇ ਕਰਹਿ ਵਖਿਆਣ ॥ ਆਖਹਿ ਬਰਮੇ ਆਖਹਿ ਇੰਦ ॥ ਆਖਹਿ ਗੋਪੀ ਤੈ ਗੋਵਿੰਦ ॥ ਆਖਹਿ ਈਸਰ ਆਖਹਿ ਸਿਧ ॥ ਆਖਹਿ ਕੇਤੇ ਕੀਤੇ ਬੁਧ ॥ ਆਖਹਿ ਦਾਨਵ ਆਖਹਿ ਦੇਵ ॥ ਆਖਹਿ ਸੁਰਿ ਨਰ ਮੁਨਿ ਜਨ ਸੇਵ ॥ ਕੇਤੇ ਆਖਹਿ ਆਖਣਿ ਪਾਹਿ ॥ ਕੇਤੇ ਕਹਿ ਕਹਿ ਉਠਿ ਉਠਿ ਜਾਹਿ ॥ ਏਤੇ ਕੀਤੇ ਹੋਰਿ ਕਰੇਹਿ ॥ ਤਾ ਆਖਿ ਨ ਸਕਹਿ ਕੇਈ ਕੇਇ ॥ ਜੇਵਡੁ ਭਾਵੈ ਤੇਵਡੁ ਹੋਇ ॥ ਨਾਨਕ ਜਾਣੈ ਸਾਚਾ ਸੋਇ ॥ ਜੇ ਕੋ ਆਖੈ ਬੋਲੁਵਿਗਾੜੁ ॥ ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ ॥੨੬॥
(ਹਰ ਗੁਣ ਅਮੁਲਾ ਹੈ ਅਤੇ ਉਹਨਾ ਗੁਣਾ ਦੇ ਵਪਾਰੀਏ ਵੀ ਅਮੁਲੇ
ਹਨ। ਉਸਦਾ ਭੰਡਾਰ ਵੀ ਅਮੁਲ ਹੈ ਅਤੇ ਇਸ ਜੀਵਨ ਵਿਚ ਆਉਣਾ ਜਾਣਾ ਵੀ ਅਮੁਲ ਹੈ। ਉਸ ਵਿਚ ਸਮਾਉਣ ਦਾ ਉਪਰਾਲਾ ਕਰਨ ਵਾਲੇ, ਉਸਦੇ ਦਰਬਾਰ, ਉਸਨੂੰ ਪ੍ਰਵਾਣ ਹੋ ਚੁਕੇ, ਉਸਦੀਆਂ ਬਖਸ਼ਸ਼ਾਂ, ਉਸਦਾ ਹੁਕਮ ਸਭ ਕੁਝ ਹੀ ਅਮੁਲਾ ਹੈ ਭਾਵ ਕਿ ਇਸ ਸ੍ਰਿਸਟੀ ਵਿਚ ਕਿਸੇ ਗਲ ਦਾ ਵੀ ਸਹੀ ਮੁਲ ਨਹੀਂ ਮਿਥਿਆ ਜਾ ਸਕਦਾ। ਉਸਦਾ ਮੁਲ ਪਾਉਣ ਦੀ ਜੋ ਉਸਦਾ ਨਾਮ ਆਖਦੇ ਹਨ, ਉਹ ਜਪਦਿਆਂ ਜਪਦਿਆਂ ਉਸ ਵਿਚ ਹੀ ਸਮਾ ਜਾਂਦੇ ਹਨ। ਉਹਨਾ ਆਖਣ ਵਾਲਿਆਂ ਨੂੰ ਰਿਧੀਆਂ ਸਿਧੀਆਂ ਦਾ ਭੇਦ ਮਿਲ ਜਾਂਦੇ ਹਨ, ਉਹਨਾਂ ਦਾ ਆਖਣਾ ਕਈਆਂ ਨੂੰ ਬੁਧ ਜੈਸਾ ਬਣਾ ਦੇਂਦਾ ਹੈ, ਉਹਨਾ ਨੂੰ ਦੇਵੀ ਦੇਵਤਿਆਂ ਵਾਲੀ ਸੂਝ ਪ੍ਰਾਪਤ ਹੋ ਜਾਂਦੀ ਹੈ, ਕਈ ਆਖਣ ਵਾਲੇ ਰਿਸ਼ੀ ਮੁਨੀ ਹੋ ਜਾਂਦੇ ਹਨ, ਕਈ ਉਸਨੂੰ ਆਖ ਰਹੇ ਹਨ ਅਤੇ ਆਖਦੇ ਆਖਦੇ ਇਸ ਜਹਾਨ ਤੋਂ ਤੁਰਦੇ ਜਾ ਰਹੇ ਹਨ। ਜਿਤਨੇ ਜੀਵ ਅਜ ਤਕ ਉਸਨੇ ਬਣਾਏ ਹਨ ਅਗਰ ਉਹ ਇਤਨੇ ਹੋਰ ਬਣਾ ਦੇਵੇ ਤਾਂ ਵੀ ਉਸਨੂੰ ਕੁਝ ਨਹੀਂ ਕਿਹਾ ਜਾ ਸਕਦਾ। ਜੋ ਉਸਨੂੰ ਚੰਗਾ ਲਗਦਾ ਹੈ ਉਸੇਤਰਾਂ ਹੀ ਹੁੰਦਾ ਹੈ। ਅਗਰ ਉਸਦੇ ਬਾਰੇ ਕੋਈ ਊਲ ਜਲੂਲ ਵਿਚਾਰ ਪੇਸ਼ ਕਰਦਾ ਹੈ ਤਾਂ ਉਸਨੂੰ ਬਹੁਤ ਹੀ ਅਨਜਾਨ ਸਮਝਿਆ ਜਾਂਦਾ ਹੈ।)

ਉਸਦੀ ਬਣਾਈ ਹੋਈ ਹਰ ਵਸਤੂ ਅਨਮੋਲ ਹੈ। ਇਹ ਬੜੇ ਧਿਆਨ ਨਾਲ ਸੋਚਣ ਵਾਲੀ ਗਲ ਹੈ ਕਿ ਇਨਸਾਨ ਕਿਸੇ ਵਸਤੂ ਦੀ ਕੀਮਤ ਕਿਸ ਅਧਾਰ ਤੇ ਨੀਯਤ ਕਰਦਾ ਹੈ। ਜਿਹੜੇ ਵਿਦਿਆਰਥੀ ਸਾਇੰਸ ਪੜ੍ਹਦੇ ਹਨ ਉਨ੍ਹਾਂ ਸਭਨਾਂ ਨੂੰ ਪਤਾ ਹੈ ਕਿ ਜਿਹੜਾ ਕੋਇਲਾ ਖਾਨਾਂ ਵਿਚ ਪਾਇਆ ਜਾਂਦਾ ਹੈ ਉਹ ਪਿਉਰ (Pure) ਕਾਰਬਨ ਹੈ। ਜੋ ਹੀਰਾ ਖਾਨਾਂ ਵਿਚ ਪਾਇਆ ਜਾਂਦਾ ਹੈ ਉਹ ਹੀਰਾ ਵੀ ਕਾਰਬਨ ਹੈ। ਜਿਵੇਂ ਅਸੀਂ ਕੋਇਲਾ ਖਾਨਾਂ ਵਿਚੋਂ ਕਢ ਕੇ ਲਿਆਉਂਦੇ ਹਾਂ, ਉਸੇਤਰ੍ਹਾਂ ਹੀਰਾ ਵੀ ਖਾਨਾਂ ਵਿਚੋਂ ਹੀ ਨਿਕਲਦਾ ਹੈ। ਅਸੀਂ ਸਾਰੇ ਜਾਣਦੇ ਹਾਂ ਕਿ ਹੀਰੇ ਨੂੰ ਅਸੀਂ ਚੰਗਾ ਕਹਿੰਦੇ ਹਾਂ, ਪਰ ਕੋਇਲੇ ਨੂੰ ਮਾੜਾ ਕਹਿੰਦੇ ਹਾਂ। ਇਹ ਕਿਵੇਂ ਫੈਸਲਾ ਕਰ ਲਇਆ ਗਇਆ ਹੈ? ਜੇਕਰ ਸਾਡੇ ਕੋਲ ਕਚਾ ਆਟਾ ਪਇਆ ਹੋਵੇ, ਤਾਂ ਅਸੀਂ ਖਾ ਨਹੀਂ ਸਕਦੇ। ਰੋਟੀ ਪਕਾਉਣ ਲਈ ਕੋਇਲਾ ਚਾਹੀਦਾ ਹੈ। ਅਗਰ ਕੋਈ ਉਸ ਵੇਲੇ ਬਹੁਤ ਸਾਰੇ ਹੀਰੇ ਦੇਣ ਲਈ ਤਿਆਰ ਹੋਵੇ ਤਾਂ ਸਾਡੇ ਵਾਸਤੇ ਹੀਰਿਆਂ ਦਾ ਕੋਈ ਮੁਲ ਨਹੀਂ ਹੋਵੇਗਾ। ਉਸ ਵੇਲੇ ਸਾਡੇ ਲਈ ਕੋਇਲੇ ਬੜੇ ਅਮੁਲ ਹੋਣਗੇ ਕਿਉਂਕਿ ਰੋਟੀ ਖਾਧੇ ਬਗੈਰ ਭੁਖ ਨਾਲ ਮੌਤ ਵੀ ਹੋ ਸਕਦੀ ਹੈ। ਇਸਤੋਂ ਸਾਬਤ ਹੁੰਦਾ ਹੈ ਕਿ ਹਰ ਵਸਤੂ ਦੀ ਕੀਮਤ ਸਮੇਂ ਮੁਤਾਬਿਕ ਬਦਲਦੀ ਹੈ, ਵੈਸੇ ਕਿਸੇ ਵੀ ਵਸਤੂ ਦੀ ਕੀਮਤ ਨਹੀਂ ਪਾਈ ਜਾ ਸਕਦੀ।

ਸੋ ਸਮੇਂ ਦੀ ਕੋਈ ਕੀਮਤ ਨਹੀਂ ਦਿਤੀ ਜਾ ਸਕਦੀ, ਉਸਦਾ ਸਿਰਫ ਸ਼ੁਕਰਾਨਾ ਹੀ ਕੀਤਾ ਜਾ ਸਕਦਾ ਹੈ। ਪ੍ਰਮਾਤਮਾ ਨੇ ਕਿਸੇ ਵਸਤੂ ਦਾ ਕੋਈ ਵੀ ਮੁਲ ਨਹੀਂ ਨੀਯਤ ਕੀਤਾ। ਉਸ ਲਈ ਤਾਂ ਸਭ ਕੁਝ ਬਰਾਬਰ
ਹੈ। ਉਸ ਲਈ ਨਾ ਹੀਰਾ ਮਾੜਾ ਹੈ ਤੇ ਨਾ ਕੋਇਲਾ। ਉਸਨੇ ਨਾ ਹੀਰੇ ਦਾ, ਨਾ ਕੋਇਲੇ ਦਾ, ਨਾ ਸੋਨੇ ਦਾ ਅਤੇ ਨਾ ਚਾਂਦੀ ਦਾ ਮੁਲ ਨੀਯਤ ਕੀਤਾ ਹੈ। ਇਹਨਾਂ ਦੇ ਮੁਲ ਤਾਂ ਮਨੁਖ ਨੇ ਹੀ ਪਾਏ ਹਨ।

"ਅਮੁਲ ਗੁਣ ਅਮੁਲ ਵਾਪਾਰ ॥ ਅਮੁਲ ਵਾਪਾਰੀਏ ਅਮੁਲ ਭੰਡਾਰ ॥ ਅਮੁਲ ਆਵਹਿ ਅਮੁਲ ਲੈ ਜਾਹਿ ॥ ਅਮੁਲ ਭਾਇ ਅਮੁਲਾ ਸਮਾਹਿ ॥
ਅਮੁਲੁ ਧਰਮੁ ਅਮੁਲੁ ਦੀਬਾਣੁ ॥ ਅਮੁਲੁ ਤੁਲੁ ਅਮੁਲੁ ਪਰਵਾਣੁ ॥
ਅਮੁਲੁ ਬਖਸੀਸ ਅਮੁਲੁ ਨੀਸਾਣੁ ॥ ਅਮੁਲੁ ਕਰਮੁ ਅਮੁਲੁ ਫੁਰਮਾਣੁ ॥"

ਉਸਦੇ ਗੁਣ ਅਤੇ ਉਹਨਾਂ ਗੁਣਾ ਦੇ ਅਨੇਕ ਹੀ ਵਾਪਾਰਾਂ ਦੀ ਕੋਈ ਕੀਮਤ ਨਹੀਂ ਪਾਈ ਜਾ ਸਕਦੀ। ਵਪਾਰ ਕਰਨ ਵਾਲਿਆਂ ਅਤੇ ਉਸਦੇ ਖਜ਼ਾਨਿਆ ਦਾ ਕੋਈ ਮੁਲ ਨਹੀਂ ਪਾਇਆ ਜਾ ਸਕਦਾ। ਇਹਨਾਂ ਗੁਣਾ ਦਾ ਵਾਪਾਰ ਕਰਨ ਲਈ ਆਉਂਦੇ ਜਾਂਦੇ ਜੀਵ ਵੀ ਅਮੋਲਕ ਹਨ। ਅਕਾਲ ਪੁਰਖ ਨੂੰ ਭਾਇ ਹੋਏ ਅਤੇ ਉਸ ਵਿਚ ਅਭੇਦ ਹੋਏ ਜੀਵਾਂ ਦੀ ਕੋਈ ਕੀਮਤ ਨਹੀਂ ਪਾਈ ਜਾ ਸਕਦੀ। ਉਸਦੇ ਕਨੂੰਨ ਤੇ ਰਾਜ-ਦਰਬਾਰ ਅਮੋਲਕ ਹਨ। ਉਹ ਤਕੜੀ ਅਤੇ ਵਟਾ ਅਮੋਲਕ ਹੈ ਜਿਸ ਨਾਲ ਜੀਵਾਂ ਦੇ ਚੰਗੇ-ਮੰਦੇ ਕੰਮਾਂ ਨੂੰ ਤੋਲਦਾ ਹੈ। ਉਸ ਦੀ ਬਖ਼ਸ਼ਸ਼ ਅਤੇ ਬਖ਼ਸ਼ਸ਼ ਦੇ ਨਿਸ਼ਾਨ ਭੀ ਅਮੋਲਕ ਹਨ। ਅਕਾਲ ਪੁਰਖ ਦੀ ਮਿਹਰ ਅਤੇ ਹੁਕਮ ਭੀ ਮੁਲ ਤੋਂ ਪਰੇ ਹਨ।

ਗੁਰਬਾਣੀ ਇਕ ਅਲਮਸਤ ਫਕੀਰ ਵਾਂਗੂੰ ਸਾਡੇ ਲਈ ਸ਼ਬਦਾਂ ਦੀ ਇਕ ਤਸਵੀਰ ਖਿਚ ਰਹੀ ਹੈ ਤਾਂਕਿ ਅਸੀਂ ਉਸਦੀ ਆਪਾਰ ਕਰਨੀ

ਨੂੰ ਪਹਿਚਾਨ ਸਕੀਏ। ਅਸੀਂ ਅਪਣੀ ਤੁਛ ਬੁਧੀ ਨਾਲ ਉਸਦੀਆਂ ਦਾਤਾਂ ਦੀ ਕੀਮਤ ਨੀਯਤ ਕਰਨ ਲਗ ਜਾਂਦੇ ਹਾਂ। ਸਾਨੂੰ ਇਹ ਧਿਆਨ ਵਿਚ ਵੀ ਨਹੀਂ ਆਉਂਦਾ ਕਿ ਉਸਦੀ ਬਣਾਈ ਹੋਈ ਹਰ ਵਸਤੂ ਅਮੁਲੀ ਹੈ। ਹਰ ਵਸਤੂ ਦੀ ਸਹੀ ਕੀਮਤ ਉਸ ਸਮੇਂ ਪੈਂਦੀ ਹੈ ਜਦ ਉਸਦੀ ਸਖਤ ਜ਼ਰੂਰਤ ਹੋਵੇ। ਖੇਤਾਂ ਵਿਚ ਨੰਗੇ ਪੈਰੀ ਚਲਦਿਆਂ ਅਗਰ ਪੈਰ ਵਿਚ ਕੰਡਾ ਚੁਭ ਜਾਵੇ ਤਾਂ ਉਸ ਵੇਲੇ ਪੈਰ ਵਿਚੋ ਕੰਡਾ ਕਢਣ ਲਈ ਇਕ ਹੋਰ ਕੰਡੇ ਦੀ ਲੋੜ ਪੈਂਦੀ ਹੈ। ਉਸ ਵੇਲੇ ਦੂਜੇ ਕੰਡੇ ਦੀ ਕੀਮਤ ਦਾ ਅਹਿਸਾਸ ਹੁੰਦਾ ਹੈ, ਨਹੀਂ ਤਾਂ ਖੇਤ ਵਿਚ ਪਏ ਕੰਡੇ ਦੀ ਕੀਮਤ ਕੋਈ ਕੀ ਪਾਏਗਾ? ਇਸ ਅੰਕ ਵਿਚ ਗੁਰਦੇਵ ਸਾਨੂੰ ਇਹ ਅਹਿਸਾਸ ਦਿਲਾਉਣ ਦੀ ਕੋਸ਼ਿਸ਼ ਕਰ ਰਹੇ ਹਨ।

"ਅਮੁਲੋ ਅਮੁਲੁ ਆਖਿਆ ਨ ਜਾਇ ॥
ਆਖਿ ਆਖਿ ਰਹੇ ਲਿਵ ਲਾਇ॥"

ਭਾਵ ਕਿ ਹਰ ਇਕ ਜੀਵ, ਜੰਤ, ਅਤੇ ਵਸਤੂਆਂ ਦਾ ਮੁਲ ਕਹਿਆ ਨਹੀਂ ਜਾ ਸਕਦਾ। ਕੇਵਲ ਉਸਦਾ ਨਾਮ ਹੀ ਕਹਿਆ ਜਾ ਸਕਦਾ ਹੈ। ਐਸੇ ਅਨੇਕ ਜੀਵ ਹਨ ਜਿਹਨਾਂ ਨੇ ਇਹ ਭੇਦ ਸਮਝਿਆ ਅਤੇ ਉਸਦੇ ਨਾਮ ਨੂੰ ਆਖਦੇ ਆਖਦੇ ਉਸ ਵਿਚ ਲੀਨ ਹੋ ਗਏ, ਉਹਨਾਂ ਨੇ ਉਸ ਨਾਲ ਲਿਵ ਜੋੜ ਲਈ। ਪਰ ਐਸੇ ਜੀਵ ਵੀ ਅਨਗਿਣਤ ਹਨ ਜਿਹਨਾਂ ਨੇ ਕਰਮ ਕਾਂਡ ਨੂੰ ਹੀ ਉਸਦਾ ਨਾਮ ਆਖਣਾ ਬਣਾ ਲਇਆ:

"ਆਖਹਿ ਵੇਦ ਪਾਠ ਪੁਰਾਣ ॥ ਆਖਹਿ ਪੜੇ ਕਰਹਿ ਵਖਿਆਣ ॥ ਆਖਹਿ ਬਰਮੇ ਆਖਹਿ ਇੰਦ ॥ ਆਖਹਿ ਗੋਪੀ ਤੈ ਗੋਵਿੰਦ ॥
ਆਖਹਿ ਈਸਰ ਆਖਹਿ ਸਿਧ ॥ ਆਖਹਿ ਕੇਤੇ ਕੀਤੇ ਬੁਧ ॥
ਆਖਹਿ ਦਾਨਵ ਆਖਹਿ ਦੇਵ ॥ ਆਖਹਿ ਸੁਰਿ ਨਰ ਮੁਨਿ ਜਨ ਸੇਵ ॥"

ਅਨਗਿਣਤ ਲੋਗ ਵੇਦਾਂ ਦੇ ਪਾਠ ਨੂੰ ਹੀ ਉਸਦੇ ਨਾਮ ਦਾ ਆਖਣਾ ਮਨ ਬੈਠੇ, ਕਈ ਵਿਆਖਿਆਵਾਂ ਨੂੰ ਹੀ ਆਖਣ ਵਿਚ ਰੁਝ ਗਏ, ਕਈ ਬਰਮਾ ਅਤੇ ਇੰਦਰ ਵਰਗੇ ਦੇਵਤਿਆਂ ਦੇ ਗੁਣ ਆਖਣ ਲਗ ਪਏ, ਕਈ ਕ੍ਰਿਸ਼ਨ ਅਤੇ ਉਸਦੀਆਂ ਗੋਪੀਆਂ ਦੇ ਗੁਣ ਕਹਿਣ ਲਗ ਪਏ, ਕਈ ਜੋਗੀਆਂ, ਵਿਸ਼ਨੂੰ, ਅਤੇ ਬੁਧ ਵਰਗੀਆਂ ਹਸਤੀਆਂ ਦੇ ਗੁਣ ਆਖਣ ਲਗ ਪਏ। ਇਸਤਰ੍ਹਾਂ ਨਾਲ ਅਨੇਕਾ ਹੀ ਦੇਵੀ, ਦੇਵਤੇ, ਰਿਸ਼ਿ, ਅਤੇ ਮੁਨੀਵਰਾਂ ਦੇ ਗੁਣ ਆਖਣ ਵਿਚ ਗਵਾਚ ਗਏ।

"ਕੇਤੇ ਆਖਹਿ ਆਖਣਿ ਪਾਹਿ ॥
ਕੇਤੇ ਕਹਿ ਕਹਿ ਉਠਿ ਉਠਿ ਜਾਹਿ ॥
ਏਤੇ ਕੀਤੇ ਹੋਰਿ ਕਰੇਹਿ ॥
ਤਾ ਆਖਿ ਨ ਸਕਹਿ ਕੇਈ ਕੇਇ ॥"

ਇਸਤਰ੍ਹਾਂ ਨਾਲ ਅਨਗਿਣਤ ਹੀ ਜੀਵ ਆਪਣੀ ਆਪਣੀ ਮਰਜ਼ੀ ਮੁਤਾਬਿਕ ਉਸਦੀ ਕੁਦਰਤ ਦੇ ਗੁਣ ਆਖਕੇ ਇਸ ਧਰਤੀ ਤੋਂ ਚਲੇ ਗਏ ਪਰ ਉਸਦਾ ਅਸਲੀ ਭੇਦ ਨਾ ਪਾ ਸਕੇ। ਇਤਨੇ ਸਾਰੇ, ਇਹੋ ਜਿਹੇ ਹੋਰ ਜੀਵ ਵੀ ਅਗਰ ਇਹੋ ਜਿਹੇ ਗੁਣ ਹੀ ਆਖਦੇ ਰਹਿਣ ਤਾਂ ਵੀ ਕੋਈ ਸਹੀ ਗਲ ਨਹੀਂ ਆਖ ਸਕੇਗਾ। ਜੋ ਸਹੀ ਨਾਮ ਆਖਣ ਦੀ ਜੁਗਤੀ ਹੈ, ਉਹ ਕਿਸੇ ਵਿਰਲੇ ਦੇ ਹੀ ਹਥ ਆਈ ਹੈ ਅਤੇ ਜਿਹਨਾਂ ਨੂੰ ਉਹ ਜੁਗਤੀ ਪ੍ਰਾਪਤ ਹੋ ਗਈ, ਉਹ ਉਸ ਵਿਚ ਲਿਵਲੀਨ ਹੋ ਗਏ।

ਜੇਵਡੁ ਭਾਵੈ ਤੇਵਡੁ ਹੋਇ ॥ ਨਾਨਕ ਜਾਣੈ ਸਾਚਾ ਸੋਇ ॥

ਜੇ ਕੋ ਆਖੈ ਬੋਲੁਵਿਗਾੜੁ ॥
ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ ॥੨੬॥

ਇਹ ਸਾਰਾ ਖੇਲ੍ਹ ਵੀ ਉਸੇਦੀ ਰਜ਼ਾ ਮੁਤਾਬਿਕ ਹੀ ਹੋ ਰਹਿਆ ਹੈ। ਇਹਨਾਂ ਵਿਚਾਰਾਂ ਤੋਂ ਇਹ ਭਾਵ ਨਹੀਂ ਲੈਣਾ ਕਿ ਜੀਵ ਉਸਦੇ ਹੁਕਮ ਤੋਂ ਬਾਹਰ ਕੁਝ ਕਰ ਰਹੇ ਹਨ। ਇਹ ਮਾਇਆ ਦਾ ਖੇਲ੍ਹ ਹੈ, ਹਰ ਕੋਈ ਆਪਣੀ ਹਾਉਮੇਂ ਕਰਕੇ ਉਸਦੇ ਭੇਦਾਂ ਦਾ ਵਰਨਨ ਕਰਨ ਦੀ ਕੋਸ਼ਿਸ਼ ਕਰਦਾ ਹੈ ਪਰ ਉਹ ਇਤਨਾ ਵਿਸ਼ਾਲ ਹੈ ਕਿ ਸਾਰੇ ਦੇ ਸਾਰੇ ਇਸ ਕੰਮ ਵਿਚ ਅਸਫਲ (fail) ਹੋ ਜਾਂਦੇ ਹਨ। ਉਹ ਹੀ ਖ਼ੁਦ ਜਾਣਦਾ ਹੈ ਕਿ ਉਹ ਕਿਤਨਾ ਵਿਸ਼ਾਲ ਹੈ, ਅਸੀਮ ਹੈ। ਅਗਰ ਕੋਈ ਇਸ ਵਿਚਾਰ ਨੂੰ ਤੋੜ ਮਰੋੜ ਕੇ ਪੇਸ਼ ਕਰਨ ਦੀ ਕੋਸ਼ਿਸ਼ ਕਰਦਾ ਵੀ ਹੈ ਤਾਂ ਉਹ ਬਹੁਤ ਵਡਾ ਅਨਜਾਣ ਸਮਝਿਆ ਜਾਵੇਗਾ।

# (ਅੰਕ ੨੭)

ਅਸੀਂ ਜਪੁ ਬਾਣੀ ਦੀ ਲੜੀਵਾਰ ਵਿਚਾਰ ਕਰਦੇ ਹੋਏ "ਸੋ ਦਰੁ" ਦੇ ਅੰਕ ਤੇ ਪਹੁੰਚੇ ਹਾਂ। ਸੋ ਦਰੁ ਦਾ ਪਦਾ ਗੁਰਬਾਣੀ ਵਿਚ ਤਿੰਨ ਥਾਂਵਾਂ ਤੇ ਦਰਜ ਹੋਇਆ ਹੈ। ਇਹ ਰਾਗੁ ਆਸਾ ਵਿਚ ਥੋੜ੍ਹੇ ਜਿਹੇ ਫਰਕ ਨਾਲ ਦੁਹਰਾਇਆ ਗਇਆ ਹੈ। ਜੋ ਰਹਿਰਾਸ ਦਾ ਪਾਠ ਨਿਤਨੇਮ ਨਾਲ ਕਰਦੇ ਹਨ, ਉਹ ਉਸਦੇ ਵਿਚ ਸੋ ਦਰੁ ਦੇ ਅੰਕ ਨੂੰ ਪੜ੍ਹਦੇ ਹਨ। ਪਹਿਲਾ ਸਵਾਲ ਇਹ ਉਠ ਜਾਏਗਾ ਕਿ ਇਹ ਬਾਣੀ ਤਿੰਨ ਵਾਰ ਦੁਹਰਾਈ (Repeat) ਹੋਈ ਹੈ, ਪਹਿਲਾਂ ਜਪੁ ਦੇ ਵਿਚ, ਫੇਰ ਰਹਿਰਾਸ ਦੇ ਵਿਚ, ਤੇ ਫੇਰ ਆਸਾ ਰਾਗ ਵਿਚ, ਇਹ ਕਿਉਂ? ਦੂਜੀ ਗਲ ਨੋਟ ਕਰਨ ਵਾਲੀ ਹੈ ਕਿ ਜੋ ਰਹਿਰਾਸ ਵਿਚ ਹੈ ਅਤੇ ਆਸਾ ਰਾਗ ਵਿਚ ਹੈ, ਉਹ ਇਕੋ ਜਿਹੀ ਹੈ। ਪਰ ਜਿਹੜਾ ਪਦਾ ਜਪੁ ਬਾਣੀ ਵਿਚ ਹੈ ਉਸ ਵਿਚ ਥੋੜ੍ਹਾ ਫਰਕ ਹੈ। ਜਿਸ ਤਰ੍ਹਾਂ ਜਪੁ ਬਾਣੀ ਵਿਚ ਅੰਕ ਸ਼ੁਰੂ ਹੁੰਦਾ ਹੈ ''ਸੋ ਦਰੁ ਕੇਹਾ ਸੋ ਘਰੁ ਕੇਹਾ''; ਮਗਰ ਰਹਿਰਾਸ ਜਿਸ ਦੇ ਉਪਰ ਆਸਾ ਮਹਲਾ ੧ ਲਿਖਿਆ ਹੋਇਆ ਹੈ, ਉਥੇ ਇਹ ਕਹਿਆ ਗਇਆ ਹੈ, ''ਸੋ ਦਰੁ ਤੇਰਾ ਕੇਹਾ ਸੋ ਘਰ ਕੇਹਾ''। ਉਥੇ ਅਖਰ "ਤੇਰਾ" ਨਾਲ ਲਗਾ ਹੋਇਆ ਹੈ। ਜਪੁ ਵਿਚ ਹੈ "ਵਾਜੇ ਨਾਦ ਅਨੇਕ ਅਸੰਖਾ", ਪਰ ਰਹਿਰਾਸ ਵਿਚ ਹੈ "ਵਾਜੇ ਤੇਰੇ ਨਾਦੁ ਅਨੇਕ ਅਸੰਖਾ"। ਇਹ ਸਵਾਲ ਕੁਦਰਤੀ ਉਠ ਪੈਂਦਾ ਹੈ ਕਿ ਹਜ਼ੂਰ ਨੇ ਅਖਰ "ਤੇਰਾ" ਲਗਾਕੇ ਕਿਸ ਭੇਦ ਵਲ ਇਸ਼ਾਰਾ ਕੀਤਾ ਹੈ? ਗੁਰਬਾਣੀ ਦੇ ਖੋਜੀਆਂ ਦੀ ਜਾਣਕਾਰੀ ਲਈ ਇਹ ਇਸ਼ਾਰਾ ਹੈ ਕਿ ਇਸ ਅਖਰ ਦੇ ਲਗਾਉਣ ਨਾਲ ਤੁਕਦਾ ਭਾਵ ਅਰਥ ਨਹੀਂ ਬਦਲਿਆ ਗਇਆ। ਪਰ ਉਥੇ ਕਿਉਂਕਿ ਆਸਾ ਰਾਗ ਵਿਚ ਦਰਜ ਕੀਤਾ ਗਇਆ ਹੈ ਇਸ ਕਰਕੇ ਰਾਗ ਦੇ ਨਾਲ ਤਾਲ ਵਿਚ ਗਾਉਣ ਲਈ ਉਸਦੇ ਮਾਤਰੇ (meter) ਪੂਰੇ ਕੀਤੇ ਗਏ ਹਨ। ਜਿਸ ਤੁਕ ਦੇ ਮਾਤਰੇ ਪੂਰੇ ਨਾ ਹੋਣ ਉਸਨੂੰ ਗਾਉਣ ਲਗਿਆਂ ਆਮ ਗਾਇਕ ਬੇਤਾਲਾ ਹੋ ਜਾਏਗਾ। ਉਸ ਨੂੰ ਗਾਉਣਾ "ਸੋ ਦਰੁ ਤੇਰਾ ਕੇਹਾ ਸੋ ਘਰ ਕੇਹਾ" ਇਸਨੂੰ ਤਾਲ ਵਿਚ ਗਾਉਣਾ ਆਸਾਨ ਹੈ। ਕਿਉਂਕਿ ਉਹ ਰਾਗ ਦੇ ਥਲੇ ਦਰਜ ਕੀਤੀ ਗਈ ਸੀ, ਇਸ ਕਰਕੇ ਉਸਦੇ ਮੀਟਰ ਦਾ ਵੀ ਖਿਆਲ ਰਖਿਆ ਗਇਆ ਹੈ।

ਇਸਨੂੰ ਦੁਹਰਾਉਣ ਦਾ ਕਾਰਨ ਹੈ ਕਿ ਇਹ ਸਾਰੀਆਂ ਤੁਕਾਂ ਇਕ ਭਗਤ ਦੀ ਮੁਢਲੀ ਹਾਲਤ ਵਲ ਬੜੀ ਖ਼ੂਬਸੂਰਤੀ ਨਾਲ ਇਸ਼ਾਰਾ ਕਰਦੀਆਂ ਹਨ। ਜਿਸਤਰ੍ਹਾਂ ਨੰਨ੍ਹਾ ਜਿਹਾ ਬਚਾ ਹਰ ਨਵੀਂ ਵਸਤੂ ਨੂੰ ਦੇਖਕੇ ਹੈਰਾਨੀ ਵਿਚ ਚਲਾ ਜਾਂਦਾ ਹੈ, ਇਸੇਤਰ੍ਹਾਂ ਹਰ ਭਗਤ ਪ੍ਰਮਾਤਮਾਂ ਦੀ ਬਣਾਈ ਹੋਈ ਵਸਤੂ ਨੂੰ ਵੇਖਕੇ ਵਿਸਮਾਦ ਮਹਿਸੂਸ ਕਰਨ ਲਗ ਪੈਂਦਾ ਹੈ। ਅਜੇ ਉਸਦੀ ਦੇਖਣ ਵਾਲੀ ਸੁਰਤੀ-ਬਿਰਤੀ ਥੋੜੀ ਜਿਹੀ ਹੀ ਬਦਲਦੀ ਹੈ, ਪਰ ਹਰ ਵਸਤੂ ਦਾ ਰੂਪ ਬਦਲ ਜਾਂਦਾ ਹੈ। ਜਿਥੇ ਪਹਿਲਾਂ ਇਹ ਦੇਖਦਾ ਸੀ: "ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ ॥" ਉਥੇ ਹੁਣ ਨਜ਼ਰ ਆਂਉਦਾ ਹੈ "ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥" ਹਰ ਅਭਿਆਸੀ ਲਈ ਇਹ ਇਕ ਕਸਵਟੀ ਬਖਸ਼ੀ ਗਈ ਹੈ, ਜੇਕਰ ਗੁਰਮਤਿ ਮਾਰਗ ਉਤੇ ਚਲਦਿਆਂ ਵਿਸਮਾਦ ਦੀ ਅਵਸਥਾ ਨਹੀਂ ਜਾਗ ਰਹੀ ਤਾਂ ਕੋਈ ਬਹੁਤ ਬੁਨਿਆਦੀ ਭੁਲ ਹੋ ਰਹੀ ਹੈ। ਜੇਕਰ ਅਭਿਆਸੀ ਨੂੰ ਸਾਰਿਆਂ ਵਿਚ ਉਸਦੀ ਝਲਕ ਦੇਖਣ ਦੀ ਰੁਚੀ ਨਹੀਂ ਵਧ ਰਹੀ ਤਾਂ ਉਹ ਕਰਮ ਕਾਂਡ ਵਿਚ ਫਸ ਚੁਕਾ ਹੈ। ਇਸ ਕਰਕੇ ਇਨ੍ਹਾਂ ਤੁਕਾਂ ਵਲ ਖ਼ਾਸ ਧਿਆਨ ਦਿਵਾਇਆ ਜਾ ਰਿਹਾ ਹੈ। ਅਗੇ ਚਲਕੇ ਇਹ ਗਲ ਹੋਰ ਵੀ ਸਪਸ਼ਟ ਹੋ ਜਾਏਗੀ।

ਪੁਰਾਤਨ ਸਮੇਂ ਵਿਚ ਜਪੁ ਬਾਣੀ ਨੂੰ ਅਕਸਰ ਗਾਇਆ ਨਹੀਂ ਸੀ ਜਾਂਦਾ, ਪੜ੍ਹਿਆ ਹੀ ਜਾਂਦਾ ਸੀ। ਜਪੁ ਬਾਣੀ ਉਪਰ ਕੋਈ ਰਾਗ ਵੀ ਨਹੀਂ ਲਿਖਿਆ ਹੋਇਆ। ਜਦੋਂ ਅਸੀਂ ਇਹ ਯਾਤਰਾ ਸ਼ੁਰੂ ਕੀਤੀ ਸੀ ਤਾਂ ਉਦੋਂ ਵਿਚਾਰਿਆ ਸੀ ਕਿ ਸਾਰੀ ਦੀ ਸਾਰੀ ਬਾਣੀ ਅਕਾਲ ਪੁਰਖ ਦੇ ਵਲੋਂ ਧੁਰੋਂ ਆਇਆ ਸੁਨੇਹਾ ਹੈ। ਜਿਹੜਾ ਸੁਨੇਹਾ ਦੇਣ ਵਾਲਾ ਹੋਵੇ, ਜਿਸਨੂੰ ਅਸੀਂ ਪੈਗੰਬਰ ਆਖਦੇ ਹਾਂ। ਜਿਹੜਾ ਵਿਚੋਲਾ ਹੈ, ਉਹਦਾ ਸੁਨੇਹੇ ਬਾਰੇ ਕੋਈ ਦਾਅਵਾ ਨਹੀਂ ਹੋ ਸਕਦਾ। ਉਹ ਤਾਂ ਸੁਨੇਹਾ ਦੇਣ ਲਈ ਆਇਆ ਹੈ। ਕੋਈ ਡਾਕੀਆ (postman) ਤੁਹਾਨੂੰ ਚਿਠੀ ਦੇਣ ਲਗਿਆਂ ਇਹ ਨਹੀਂ ਕਹਿੰਦਾ ਕਿ ਇਹ ਮੈਂ ਦਿਤੀ ਹੈ। ਉਸਨੇ ਚਿਠੀ ਪਕੜਾ ਕੇ ਚਲੇ ਜਾਣਾ ਹੈ। ਜਿਹੜੀ ਗੁਰਬਾਣੀ ਸਾਡੇ ਤਕ ਪਹੁੰਚੀ ਹੈ ਇਸ ਤੇ ਕਿਸੇ ਦਾ ਵੀ ਇਸਤਰ੍ਹਾਂ ਦਾ ਦਾਅਵਾ ਨਹੀਂ ਹੈ, ਇਹ ਧੁਰੋਂ ਆਈ ਹੈ। ਇਸ ਕਰਕੇ ਸਭ ਤੋਂ ਪਹਿਲੀ ਬਾਣੀ ਵਿਚ ਹੀ ਇਹ ਇਸ਼ਾਰਾ ਕਰ ਦਿਤਾ ਗਇਆ ਹੈ। ਇਸ ਉਤੇ ਕਿਸੇ ਮਹਲੇ ਦਾ ਜ਼ਿਕਰ ਨਹੀਂ ਕੀਤਾ ਗਇਆ ਅਤੇ ਨਾ ਹੀ ਇਸ ਉਤੇ ਕਿਸੇ ਰਾਗ ਦਾ ਜ਼ਿਕਰ ਹੈ। ਇਸਨੂੰ ਸਾਡੇ ਤਕ ਪਹੁੰਚਾਣ ਵਾਲਿਆਂ ਨੂੰ ਅਸੀਂ ਸਤਿਕਾਰ ਵਜੋਂ ਗੁਰੂ ਕਹਿੰਦੇ ਹਾਂ। ਉਹਨਾਂ ਨੇ ਆਪਣੇ ਆਪ ਨੂੰ ਗੁਰੂ ਨਹੀਂ ਕਹਿਆ ਅਤੇ ਨਾ ਹੀ ਕਹਿਲਾਇਆ ਸੀ। ਇਹ ਅਸੀਂ ਕਹਿੰਦੇ ਹਾਂ ਕਿ ਗੁਰਿਆਈ ਅਗੇ ਦਿਤੀ ਗਈ ਹੈ। ਪਰ ਗੁਰ ਵਿਅਕਤੀਆਂ ਨੇ ਇਹ ਨਹੀਂ ਕਹਿਆ ਸੀ ਕਿ ਗੁਰਿਆਈ ਅਗੇ ਜਾ ਰਹੀ ਹੈ। ਉਹਨਾਂ ਸਿਰਫ ਇਤਨਾ ਹੀ ਕਹਿਆ ਸੀ ਕਿ ਭਾਈ ਇਹ ਜਿਹੜਾ ਪ੍ਰਸਾਦ ਧੁਰੋਂ ਆ ਰਹਿਆ ਹੈ, ਇਸਨੂੰ ਵੰਡਣ ਦੀ ਜਿੰਮੇਵਾਰੀ ਹੁਣ ਤੇਰੀ ਹੈ। ਇਹ ਜੋ ਸ਼ਬਦ ਦਾ ਭੰਡਾਰਾ ਹੈ, ਅੰਮ੍ਰਿਤ ਭੰਡਾਰ ਹੈ, ਨਾਮ ਰੂਪੀ ਭੰਡਾਰ ਹੈ, ਇਸਨੂੰ ਵੰਡਣ ਦਾ ਕੰਮ ਵਿਰਾਸਤ ਵਿਚ ਅਗਲੀ ਪੀੜ੍ਹੀ ਨੂੰ ਸੌਂਪਿਆ ਗਇਆ ਸੀ।

"ਜਨ ਨਾਨਕ ਕਉ ਹਰਿ ਬਖਸਿਆ
ਹਰਿ ਭਗਤਿ ਭੰਡਾਰਾ ॥" (ਪੰਨਾ ੪੫●)
"ਭਗਤਿ ਭੰਡਾਰ ਗੁਰਿ ਨਾਨਕ ਕਉ ਸਉਪੇ
ਫਿਰਿ ਲੇਖਾ ਮੂਲਿ ਨ ਲਇਆ ॥" (ਪੰਨਾ ੬੧੨)

ਇਸੇ ਕਰਕੇ ਬਾਣੀ ਨੇ ਇਸ਼ਾਰਾ ਕੀਤਾ ਹੈ ਕਿ ਜਦੋਂ ਇਹ ਭੰਡਾਰ ਅਕਾਲ ਪੁਰਖ ਵਲੋਂ ਗੁਰੂ ਨਾਨਕ ਨੂੰ ਸੌਂਪਿਆ ਗਇਆ ਤਾਂ ਫਿਰ ਇਸਨੂੰ ਕਿਤਨਾ ਅਤੇ ਕਿਥੇ ਵੰਡਿਆ ਗਇਆ ਹੈ, ਕਿਸ ਤਰ੍ਹਾਂ ਵੰਡਿਆ ਗਇਆ ਹੈ, ਉਸਦਾ ਹਿਸਾਬ ਪ੍ਰਮਾਤਮਾ ਨੇ ਪੁਛਿਆ ਹੀ ਨਹੀਂ। ਬਾਕੀ ਜਿਤਨੀ ਵੀ ਦੁਨੀਆਂ ਦੀ ਦੌਲਤ ਹੈ ਉਸਦਾ ਹਿਸਾਬ ਰਖਿਆ ਜਾਂਦਾ ਹੈ, ਕਿਤਨੀ ਕਿਸਨੂੰ ਦਿਤੀ ਗਈ ਹੈ। ਪਰ ਇਹ ਇਕ ਐਸਾ ਭੰਡਾਰ ਹੈ ਇਹਦਾ ਕੋਈ ਲੇਖਾ ਨਹੀਂ ਕਿ ਕਿਥੇ ਵੰਡਿਆ ਗਇਆ ਹੈ। ਇਸ ਸਾਰੀ ਵਿਚਾਰ ਨਾਲ ਹੇਠ ਲਿਖੀਆਂ ਤੁਕਾਂ ਨਾਲ ਬਹੁਤ ਗਹਿਰਾ ਸਬੰਧ ਹੈ। ਅਸੀਂ ਪਿਛੇ ਜਦ ੨੬ਵੇਂ ਅੰਕ ਨੂੰ ਸਮਾਪਤ ਕੀਤਾ ਸੀ ਉਥੇ ਆਖਰੀ ਤੁਕਾਂ ਸਨ:

"ਜੇ ਕੋ ਆਖੈ ਬੋਲੁਵਿਗਾੜੁ ॥
ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ ॥੨੬॥"

ਭਾਵ ਕਿ ਜੋ ਗੁਰੂ ਕੋਲੋਂ ਸੁਣਿਆ ਉਹਨੂੰ ਸਮਝਿਆ ਨਹੀਂ, ਸਮਝ ਨਾ ਹੋਣ ਕਰਕੇ ਉਸਨੂੰ ਗ਼ਲਤ ਦੁਹਰਾਇਆ ਜਾ ਰਹਿਆ ਹੈ। ਉਸਦੀ ਕਮਾਈ ਗ਼ਲਤ ਹੋਣੀ ਸ਼ੁਰੂ ਹੋ ਗਈ। ਬੋਲ ਨੂੰ ਵਿਗਾੜ ਦਿਤਾ ਗਇਆ। ਸੁਣਿਆਂ ਤਾਂ ਸਹੀ ਕਿ ਨਾਮ ਜਪਣਾ ਚਾਹੀਦਾ ਹੈ ਪਰ ਇਹ ਸਮਝਿਆ ਨਹੀਂ ਕਿ ਕਿਵੇਂ ਜਪਣਾ ਚਾਹੀਦਾ ਹੈ। ਇਥੋਂ ਤਕ ਅਗਿਆਨਤਾ ਨੇ ਘੇਰਾ ਪਾ ਲਇਆ ਹੈ ਕਿ ਕਈ ਵਿਦਵਾਨ ਇਹ ਪ੍ਰਚਾਰ ਕਰਨ ਲਗ ਪਏ ਹਨ ਕਿ ਗੁਰਬਾਣੀ ਵਿਚ ਨਾਮ ਜਪਣ ਉਤੇ ਤਾਂ ਬੁਹਤ ਜ਼ੋਰ ਹੈ, ਪਰ ਇਹ ਨਹੀਂ ਦਸਿਆ ਗਇਆ ਕਿ ਨਾਮੁ ਜਪਣ ਦੀ ਜੁਗਤੀ ਕੀ ਹੋਣੀ ਚਾਹੀਦੀ ਹੈ। ਇਸ ਬਾਣੀ ਦੀ ਵਿਚਾਰ ਸਮਾਪਤ ਹੋਣ ਤਕ ਇਸੇ ਹੀ ਬਾਣੀ ਵਿਚ ਨਾਮ ਜਪਣ ਦੀ ਛੁਪੀ ਹੋਈ ਜੁਗਤੀ ਖੁਲ੍ਹਕੇ ਸਾਹਮਣੇ ਆਵੇਗੀ। ਅਸਾਂ ਤਾਂ ਵਾਜੇ ਢੋਲਕੀਆ ਗਲ ਵਿਚ ਪਾ ਕੇ ਕਹਿਣਾ ਸ਼ੁਰੂ ਕਰ ਦਿਤਾ ਹੋਇਆ ਹੈ "ਸਾਥੋਂ ਭੁਖਿਆਂ ਭਗਤੀ ਨਾ ਹੋਵੈ, ਇਹ ਲੈ ਫੜ ਮਾਲਾ ਆਪਣੀ"। ਇਹੋ ਜਿਹੀਆਂ ਕਈ ਧਾਰਨਾ (Tunes) ਪੰਜਾਬ ਵਿਚ ਮਸ਼ਹੂਰ ਹਨ। ਇਹ ਧਾਰਨਾ ਇਹਨਾਂ ਤੁਕਾਂ ਨੂੰ ਗ਼ਲਤ ਸਮਝਣ ਕਰਕੇ ਪ੍ਰਚਲਤ ਹੋਈ ਹੈ:

'ਭੂਖੇ ਭਗਤਿ ਨ ਕੀਜੈ ॥ ਯਹ ਮਾਲਾ ਅਪਨੀ ਲੀਜੈ ॥" (ਪੰਨਾ ੬੫੬)

ਇਸਦਾ ਅਸਲੀ ਭਾਵ ਹੈ ਕਿ ਜੋ ਜੀਵ ਹਮੇਸ਼ਾ ਆਪਣੇ ਪੇਟ ਦੀ ਭੁਖ ਮਿਟਾਉਣ ਦੇ ਫਿਕਰ ਵਿਚ ਹੀ ਰਹਿੰਦਾ ਹੈ, ਉਹ ਭਗਤੀ ਮਾਰਗ ਉਤੇ ਕਦੀ ਨਹੀਂ ਚਲ ਸਕਦਾ। ਉਸਨੂੰ ਭਗਤੀ ਕਰਨ ਦਾ ਸਮਾਨ ਦੇਣ ਦੀ ਕੋਈ ਲੋੜ ਨਹੀਂ ਕਿਉਂਕਿ ਉਸ ਲਈ ਐਸਾ ਸਮਾਨ (ਮਾਲਾ ਆਦਿ) ਬਿਲਕੁਲ ਬੇਕਾਰ ਹੈ। ਪਰ ਇਸਦੀ ਪਰਚਲਤ ਵਿਆਖਿਆ ਬਣ ਗਈ ਕਿ ਭਗਤੀ ਕਰਨ ਤੋਂ ਪਹਿਲਾਂ ਜੀਵ ਦਾ ਢਿਡ ਭਰਿਆ ਹੋਣਾ ਚਾਹੀਦਾ ਹੈ ਨਹੀਂ ਤਾਂ ਉਹ ਭਗਤੀ ਨਹੀਂ ਕਰ ਸਕਦਾ। ਹਾਲਾਂ ਕਿ ਗੁਰਬਾਣੀ ਸਾਫ ਹਿਦਾਇਤ ਕਰਦੀ ਹੈ:

"ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥"
(ਪੰਨਾ ੪੬੭)

ਭਗਤੀ ਮਾਰਗ ਦੇ ਯਾਤਰੂਆਂ ਨੇ ਤਾਂ ਇਹ ਸਾਰੇ ਬੰਧਨ ਪਹਿਲਾਂ ਹੀ ਤੋੜੇ ਹੁੰਦੇ ਹਨ। ਖਾਣਾ ਪੀਣਾ ਹੁਣ ਸਿਰਫ ਉਤਨਾ ਹੀ ਹੈ ਜਿਸ ਨਾਲ ਸਰੀਰ ਦੀ ਤੰਦਰੁਸਤੀ ਕਾਇਮ ਰਹੇ। ਜ਼ਿਆਦਾ ਅੰਨ ਖਾਣ ਵਾਲਿਆਂ ਨੂੰ ਤਾਂ ਕਈ ਤਰ੍ਹਾਂ ਦੀਆਂ ਸਰੀਰਕ ਬਿਮਾਰੀਆਂ ਘੇਰਕੇ ਬੈਠ ਜਾਂਦੀਆਂ ਹਨ। ਪਰ ਅਸੀਂ ਗੁਰਬਾਣੀ ਦੇ ਸਹੀ ਇਰਾਦੇ ਦੇ ਵਿਰੁਧ ਹੀ ਚਲਣ ਦੀ ਜਿਦ ਕੀਤੀ ਜਾਪਦੀ ਹੈ।

ਇਸਨੂੰ ਗੁਰਬਾਣੀ ਨੇ ਕਹਿਆ ਹੈ ਕਿ ਜੇਕਰ ਕਿਸੇ ਨੇ ਅਖਰ ਦੇ ਅਸਲੀ ਭਾਵ ਨੂੰ ਨਹੀਂ ਸਮਝਿਆ, ਅਤੇ ਉਸਦਾ ਰੂਪ ਵਿਗਾੜ ਕੇ ਕੋਈ ਕੰਮ ਸ਼ੁਰੂ ਕਰ ਲਿਆ ਹੈ ਤਾਂ ਉਹ ਗਾਵਾਰਾ ਦਾ ਸਰਦਾਰ ਗਿਣਿਆ ਜਾਵੇਗਾ। ਗਵਾਰ ਉਸਨੂੰ ਕਹਿਆ ਜਾਂਦਾ ਹੈ ਜਿਹੜਾ ਬਿਲਕੁਲ ਦਿਮਾਗ਼ੀ ਕੰਮਾਂ ਵਿਚ ਰੁਚੀ ਨਾ ਰਖਦਾ ਹੋਵੇ, ਜਿਹੜਾ ਗਿਆਨ ਨੂੰ ਬਿਲਕੁਲ ਨਾਂ ਸਮਝਦਾ ਹੋਵੇ। ਉਸਨੇ ਕੁਝ ਸਮਝਿਆ ਤਾਂ ਹੈ ਨਹੀਂ, ਉਹ ਅਨਜਾਣ ਹੈ, ਅਨਪੜ੍ਹਾ, ਨਾ ਸਮਝਿਆ ਹੋਇਆ ਹੈ; ਕਿਉਂਕਿ ਗੁਰਦੇਵ ਦੇ ਕਹਿੰਦਿਆਂ ਹੋਇਆਂ, ਆਵਾਜਾਂ ਦੇਂਦਿਆਂ ਹੋਇਆਂ, ਰੌਲਾ ਪਾਉਂਦਿਆਂ ਹੋਇਆਂ, ਫੇਰ ਵੀ ਸਹੀ ਗਲ ਨੂੰ ਸੁਣਦਾ ਨਹੀਂ:

"ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ ॥
ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ ॥" (ਪੰਨਾ ੧੩੭੮)

ਹਰ ਬ੍ਰਹਮ ਗਿਆਨੀ ਮਾਤ ਲੋਕ ਵਿਚ ਆਕੇ ਉਚੀ ਉਚੀ ਆਵਾਜਾਂ ਦੇਕੇ ਜੀਵਾਂ ਨੂੰ ਸਮਝਾਣ ਦੀ ਕੋਸ਼ਿਸ਼ ਕਰਦਾ ਹੈ ਪਰ ਸ਼ੈਤਾਨ ਨੇ ਮਨ ਉਤੇ ਐਸਾ ਅਸਰ ਕਰ ਦਿਤਾ ਹੈ ਕਿ ਉਹਨਾਂ ਦਾ ਚਿਤ ਹੁਣ ਵਾਪਸ ਮੁੜਦਾ ਹੀ ਨਹੀਂ।

ਜੇਕਰ ਉਹ ਬੋਲ, ਜਿਸ ਤਰ੍ਹਾਂ ਗੁਰੂ ਦੇ ਕੋਲੋਂ ਆਇਆ ਹੈ, ਵਿਗੜਿਆ ਨਹੀਂ ਅਤੇ ਉਹਦੀ ਸਮਝ ਆ ਗਈ ਤਾਂ ਉਸ ਬੋਲ ਦਾ ਆਸਰਾ ਲੈ ਕੇ ਉਹ ਜੀਵ ਕਮਾਈ ਦੇ ਵਿਚ ਜੁੜ ਜਾਵੇਗਾ। ਜਿਵੇਂ-ਜਿਵੇਂ ਉਹ ਕਮਾਈ ਵਿਚ ਅਗੇ ਤੁਰੇਗਾ, ਤਿਵੇਂ ਤਿਵੇਂ ਉਹਦੇ ਲਈ ਕੁਦਰਤ ਦੇ ਭੇਦ ਖੁਲਣ ਲਗ ਪੈਣਗੇ। ਉਹਦੇ ਸਾਹਮਣੇ ਥੋੜਾ-ਥੋੜਾ ਚਾਨਣਾ ਹੋਣਾ ਸ਼ੁਰੂ ਹੋ ਜਾਵੇਗਾ। ਉਸਦੇ ਮਨ ਵਿਚ ਵਿਸਮਾਦ ਦੀਆਂ ਗਲਾਂ ਆਉਣੀਆਂ ਸ਼ੁਰੂ ਹੋਣਗੀਆਂ। ਇਥੋਂ ਅਗਲਾ ਅੰਕ ਸ਼ੁਰੂ ਹੁੰਦਾ ਹੈ:

ਸੋ ਦਰ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥ ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥ ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ॥ ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ॥ ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ ॥ ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ ॥ ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ ॥ ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ ॥ ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ ॥ ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ ॥ ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ ॥ ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥ ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ ॥ ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ ॥
ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ॥ ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ ॥ ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥ ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥ ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥ ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ ॥ ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ ॥ ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ॥੨੭॥
(ਉਹ ਇਕ ਨਾ ਬਿਆਨ ਹੋਣ ਵਾਲੀ ਅਵਸਥਾ ਹੈ ਜਿਸ ਵਿਚ ਸਭ ਨੂੰ ਬਣਾਉਣਾ, ਪਾਲਣਾ, ਅਤੇ ਨਾਸ਼ ਕਰਨਾ ਦਾ ਅਹਿਸਾਸ ਆ ਜਾਂਦਾ ਹੈ। ਤੇਰੀਆਂ ਬਣਾਈਆਂ ਹੋਈਆਂ ਆਵਾਜਾਂ ਦੀ ਹੀ ਕੋਈ ਗਿਣਤੀ
ਨਹੀ। ਹਵਾ,ਪਾਣੀ, ਅਤੇ ਅਗ ਦੀ ਆਪਣੀ ਹੀ ਆਵਾਜ਼ ਹੈ, ਧਰਮ ਦੀ ਦੁਨੀਆਂ ਦੀ ਵੀ ਆਪਣੀ ਹੀ ਸੁਰ ਹੈ। ਚਿਤਰ ਗੁਪਤ ਜੋ ਲੇਖਾ ਲਿਖਣ ਵਾਲੇ ਮੰਨੇ ਗਏ ਹਨ ਉਹਨਾ ਦੀ ਵੀ ਆਪਣੀ ਹੀ ਆਵਾਜ ਹੈ। ਮੰਨੇ ਹੋਏ ਦੇਵਤੇ ਵਿਸਨੂੰ, ਅਤੇ ਬਰਮਾ ਵੀ ਆਪਣੀ ਆਪਣੀ ਆਵਾਜ ਵਿਚ ਗਾ ਰਹੇ ਹਨ। ਇੰਦਰ ਦੇਵਤਾ ਵੀ ਹੋਰ ਦੇਵਤਿਆਂ ਨਾਲ ਰਲਕੇ ਗਾ ਰਿਹਾ
ਹੈ। ਸਿਧ ਲੋਗ ਵੀ ਸਮਾਧੀ ਦੀ ਆਵਸ਼ਥਾ ਵਿਚ ਗਾ ਰਹੇ ਹਨ। ਹੋਰ ਕਈ ਜਤੀ ਅਤੇ ਬਹਾਦੁਰ ਲੋਗ ਗਾ ਰਹੇ ਹਨ। ਜੁਗਾਂ ਜੁਗਾ ਤੋਂ ਵੇਦਾਂ ਦੇ ਗਿਆਤਾ ਆਪਣੇ ਢੰਗ ਨਾਲ ਗਾ ਰਹੇ ਹਨ। ਮੰਨ ਨੂੰ ਮੋਹ ਲੈਣ ਵਾਲੀਆਂ ਸੁੰਦਰੀਆਂ ਮਾਤ ਲੋਕ ਅਤੇ ਪਾਤਾਲ ਵਿਚ ਗਾ ਰਹੀਆਂ ਹਨ। ਤੇਰੇ ਬਣਾਏ ਹੋਏ ਅਨਮੋਲ ਰਤਨ ਅਤੇ ਤੀਰਥ ਵੀ ਆਪਣੀ ਅਨੋਖੀ ਆਵਾਜ ਰਖਦੇ ਹਨ। ਕਈ ਜੋਧੇ ਅਤੇ ਮਹਾਂ ਬਲੀ ਚਾਰਾਂ ਹੀ ਦਿਸ਼ਾਂਵਾਂ ਵਿਚ ਗਾ ਰਹੇ ਹਨ। ਸਾਰੇ ਖੰਡ ਅਤੇ ਬ੍ਰਹਿਮੰਡ ਜਿਹੜੇ ਕਿ ਉਸੇ ਦੇ ਬਣਾਏ ਹੋਏ ਹਨ ਆਪਣੀ ਅਲਗ ਆਵਾਜ ਵਿਚ ਗਾ ਰਹੇ ਹਨ। ਜੋ ਭਗਤ ਤੇਰੇ ਵਿਚ ਰਸ ਗਏ ਹਨ ਉਹ ਤੇਰੇ ਹੁਕਮ ਮੁਤਾਬਿਕ ਗਾ ਰਹੇ ਹਨ। ਹੋਰ ਅਨੇਕ ਪ੍ਰਕਾਰ ਦੇ ਜੀਵ ਜਿਹਨਾ ਦਾ ਸਾਨੂੰ ਖਿਆਲ ਵੀ ਨਹੀਂ ਹੈ ਉਸਨੂੰ ਗਾ ਰਹੇ। ਉਹ ਆਕਾਲ ਪੁਰਖ ਸਚਾ ਸਾਹਿਬ ਹੈ ਅਤੇ ਉਸਦਾ ਨਾਮ ਭੀ ਸਚਾ ਹੈ। ਉਹ ਜਿਸਨੇ ਇਹ ਸਾਰੀ ਰਚਨਾ ਰਚੀ ਹੈ ਜਾਨਿਆ ਨਹੀਂ ਜਾ ਸਕਦਾ ਪਰ ਉਹ ਹੈ ਅਤੇ ਸਦਾ ਹੀ ਰਹੇਗਾ। ਜਿਸ ਤਰਾਂ ਉਸਨੂੰ ਚੰਗਾ ਲਗਦਾ ਹੈ ਉਹ ਉਸੇ ਤਰਾਂ ਕਰਕੇ ਆਪਣੀ ਬਨਤਰ ਨੂੰ ਵੇਖ ਰਿਹਾ ਹੈ। ਜੋ ਉਸਨੂੰ ਚੰਗਾ ਲਗੇਗਾ ਉਹ ਉਂਝ ਹੀ ਕਰੇਗਾ। ਉਸ ਉਤੇ ਹੋਰ ਕੋਈ ਵੀ ਹੁਕਮ ਨਹੀ ਚਲਾ ਸਕਦਾ। ਇਸ ਕਰਕੇ ਉਸ ਪਾਤਸ਼ਾਹਾਂ ਦੇ ਪਾਤਸ਼ਾਹ ਦੀ ਰਜਾ ਵਿਚ ਰਹਿਣ ਵਿਚ ਹੀ ਭਲਾ ਹੈ।)

"ਸੋ ਦਰੁ ਕੇਹਾ" ਸਵਾਲੀਆ ਫਿਕਰਾ ਨਹੀਂ ਹੈ। ਦੂਜੀ ਗਲ ਧਿਆਨ ਯੋਗ ਹੈ ਕਿ ਇਥੇ ਅਖਰ ਸਮਾਲਣਾ ਆਇਆ ਹੈ, ਪਾਲਣਾ ਨਹੀਂ ਹੈ, ਪੈਦਾ ਕਰਨਾ ਨਹੀਂ ਹੈ, ਮਾਰਨਾ ਨਹੀਂ ਹੈ। ਸਮਾਲਣ ਦੀ ਅਵਸਥਾ ਤੋਂ ਭਾਵ ਜ੍ਹਿਦੇ ਵਿਚ ਸਾਰਾ ਕੁਝ ਸ਼ਾਮਿਲ ਹੈ; ਪੈਦਾ ਕਰਨਾ, ਪਾਲਣਾ, ਅਤੇ ਨਾਸ਼ ਕਰਨਾ। ਇਨਸਾਨ ਜਿਸ ਵੇਲੇ ਵੀ ਭਗਤੀ ਮਾਰਗ ਤੇ ਥੋੜੀ ਦੂਰ ਚਲੇਗਾ ਤਾਂ ਵਿਸਮਾਦ ਦੀ ਅਵਸਥਾ ਵਿਚ ਚਲਾ ਜਾਏਗਾ। ਅਗੇ ਚਲਕੇ ਖੰਡਾਂ ਦੀ ਵਿਚਾਰ ਵਿਸਥਾਰ ਵਿਚ ਕਰਾਂਗੇ। ਇਥੇ ਇਤਨਾਂ ਹੀ ਸਮਝਣਾ ਕਾਫੀ ਹੈ ਕਿ ਅਗਰ ਧਰਮ ਖੰਡ ਵਿਚ ਪੈਰ ਰਖਿਆ ਹੈ ਤਾਂ ਗਿਆਨ ਖੰਡ ਦੇ ਵਿਚੋਂ ਗੁਜ਼ਰਨਾ ਬਹੁਤ ਜ਼ਰੂਰੀ ਹੈ। ਜੋ ਕਮਾਈ ਕਰਨੀ ਹੈ ਉਸਦੀ ਸਾਰੀ ਜੁਗਤੀ ਦੀ ਸਮਝ ਹੋਣੀ ਚਾਹੀਦੀ ਹੈ। ਧਰਮ ਦੇ ਰਸਤੇ ਤੇ ਕਿਹੜਾ ਕੰਮ ਕਰਨਾ ਹੈ, ਕਿਸ ਤਰ੍ਹਾਂ ਕਰਨਾ ਹੈ, ਅਤੇ ਕਿਹੜਾ ਨਹੀਂ ਕਰਨਾ, ਕੁਦਰਤ ਕੀ ਹੈ, ਕੁਦਰਤ ਦੇ ਵਿਚ ਕਾਦਰ ਕਿਥੇ ਛੁਪਿਆ ਹੋਇਆ ਅਤੇ ਕਿਸ ਤਰ੍ਹਾਂ ਪ੍ਰਗਟ ਕੀਤਾ ਜਾ ਸਕਦਾ ਹੈ ਆਦਿ ਸਾਰੇ ਸਵਾਲਾਂ ਦੇ ਜਵਾਬ ਗੁਰਦੇਵ ਕੋਲੋਂ ਸਮਝ ਲੈਣੇ ਚਾਹੀਦੇ ਹਨ। ਜੇਕਰ ਗੁਰਮਤਿ ਦੇ ਰਸਤੇ ਤੇ ਚਲਣਾ ਹੈ ਤਾਂ ਧਿਆਨ ਰਖਣਾ, ਝੂਠ ਤਾਂ ਅਧਾ ਹੋ ਸਕਦਾ ਹੈ ਪਰ ਸਚ ਅਧਾ ਨਹੀਂ ਹੁੰਦਾ। ਸਚ ਜਾਂ ਪੂਰਾ ਹੁੰਦਾ ਹੈ ਜਾਂ ਨਹੀਂ ਹੁੰਦਾ। ਅਸੀਂ ਆਪਣੇ ਮਨ ਨੂੰ ਤਸਲੀ ਦੇਣ ਲਈ ਕਹਿ ਲੈਂਦੇ ਹਾਂ ਕਿ ਇਸ ਗਲ ਵਿਚ ਕੁਝ ਤੇ ਸਚਾਈ ਹੈ। ਇਹ ਧਾਰਮਿਕ ਦੁਨੀਆਂ ਵਿਚ ਬਹੁਤ ਵਡਾ ਧੋਖਾ
ਹੈ। ਅਸਲੀਅਤ ਵਿਚ ਇਹ ਕਹਿਣਾ ਜ਼ਿਆਦਾ ਸਹੀ ਹੈ ਕਿ ਇਸ ਗਲ ਵਿਚ ਝੂਠ ਰਲਿਆ ਹੋਇਆ ਹੈ। ਸਚ ਹਮੇਸ਼ਾ ਪੂਰਾ ਹੀ ਹੁੰਦਾ ਹੈ, ਨਹੀਂ ਤਾਂ ਝੂਠ ਹੁੰਦਾ ਹੈ। ਗੁਰਬਾਣੀ ਨੇ ਇਸ਼ਾਰਾ ਕੀਤਾ ਕਿ ਜਦੋਂ ਇਸ ਰਸਤੇ ਤੇ ਚਲ ਪਏਂਗਾ ਤਾਂ ਇਹੋ ਜਿਹੀਆਂ ਗਲਾਂ ਆਪਣੇ ਆਪ ਅੰਦਰੋਂ ਉਠਣੀਆਂ ਸ਼ੁਰੂ ਹੋ ਜਾਣਗੀਆਂ। ਕੋਈ ਉਸ (ਦਰੁ) ਦਰਵਾਜ਼ੇ ਨੂੰ ਨਹੀਂ ਲਭ ਰਿਹਾ ਕਿਉਂਕਿ ਦਰਵਾਜ਼ਾ ਕੋਈ ਹੈ ਹੀ ਨਹੀਂ, ਕੋਈ ਉਸ ਤਖਤ ਨੂੰ ਨਹੀਂ ਲਭ ਰਿਹਾ ਜਿਥੇ ਬੈਠਕੇ ਉਹ ਦੁਨੀਆਂ ਦੀ ਸੰਭਾਲ ਕਰਦਾ ਹੈ। ਕੋਈ ਐਸੀ ਜਗ੍ਹਾ ਹੈ ਹੀ ਨਹੀਂ ਕਿਉਂਕਿ ਉਹ ਸਰਬਵਿਆਪੀ ਹੈ। ਉਹ ਸਭ ਜਗ੍ਹਾ ਹੈ ਇਸੇ ਕਰਕੇ ਜਦੋਂ ਗੁਰਬਾਣੀ ਨੇ ਖੰਡਾਂ ਦੀ ਝਾਕੀ ਸਾਡੇ ਸਾਹਮਣੇ ਰਖੀ ਤਾਂ ਕਹਿਆ ਕਿ ਧਰਮ ਖੰਡ ਦੇ ਰਸਤੇ ਤੇ ਜਾਣਾ ਤੇ ਗਿਆਨ ਖੰਡ ਵਿਚੋਂ ਦੀ ਨਿਕਲਣਾ ਪਵੇਗਾ। ਗਿਆਨ ਖੰਡ ਵਿਚ ਜਦੋਂ ਗਲ ਸਮਝ ਲਏਂਗਾ ਤਾਂ ਫਿਰ ਸਰਮ ਖੰਡ ਵਿਚ ਬੈਠਕੇ ਅਭਿਆਸ ਕਰਨਾ ਹੈ। ਸਰਮ ਖੰਡ ਮਿਹਨਤ ਦਾ ਖੰਡ ਹੈ, ਉਥੇ ਘਾਲਣਾ ਘਾਲੀ ਜਾਣੀ ਹੈ। ਜਿਸ ਵੇਲੇ ਭਗਤੀ ਪੂਰੀ ਹੋ ਜਾਏਗੀ ਤਾਂ ਤੇਰੀ ਜਿੰਮੇਵਾਰੀ ਖ਼ਤਮ ਹੋ ਜਾਏਗੀ, ਤੂੰ ਹੁਣ

ਬਸ ਭਗਤੀ ਤੇ ਹੀ ਲਗੇ ਰਹਿਣਾ ਹੈ। ਹੁਣ ਅਗੇ ਕਰਮ ਖੰਡ ਹੈ, ਉਹ ਉਸਦੀ ਕਿਰਪਾ ਦਾ ਖੰਡ ਹੈ। ਤੇਰੀ ਮਿਹਨਤ ਕਦੋਂ ਕਬੂਲ ਹੋਣੀ ਹੈ, ਕਦੋਂ ਪ੍ਰਵਾਨ ਹੋਣੀ ਹੈ, ਉਹ ਸਿਰਫ ਉਸਨੂੰ ਪਤਾ ਹੈ। ਸਭ ਭਗਤ ਉਥੇ ਜਾ ਕੇ ਬੈਠ ਜਾਂਦੇ ਹਨ।

''ਤਿਥੈ ਭਗਤ ਵਸਹਿ ਕੇ ਲੋਅ ॥ ਕਰਹਿ ਅਨੰਦੁ ਸਚਾ ਮਨਿ ਸੋਇ ॥''

ਉਹ ਆਪਣੇ ਆਨੰਦ ਵਿਚ ਬੈਠੇ ਹਨ। ਉਹਨਾਂ ਨੂੰ ਇਸ ਚੀਜ਼ ਦਾ ਫਿਕਰ ਨਹੀਂ ਹੈ ਕਿ ਮੈਨੂੰ ਪ੍ਰਵਾਨ ਕਰ ਲਿਆ ਕਿ ਨਹੀਂ ਕੀਤਾ, ਕਦੋਂ ਆਏਗਾ ਕਦੋਂ ਨਹੀਂ ਆਏਗਾ, ਉਹ ਰੌਲਾ ਨਹੀਂ ਪਾਉਂਦੇ, ਬਸ ਬੈਠੇ ਹਨ ਅਤੇ ਇੰਤਜ਼ਾਰ ਹੋ ਰਿਹਾ ਹੈ। ਇਹ ਯਾਤਰਾ ਦੀ ਇਕ ਛੋਟੀ ਜਿਹੀ ਝਾਕੀ ਹੈ, ਇਸਦਾ ਵਿਸਥਾਰ ਅਗੇ ਚਲਕੇ ਆਵੇਗਾ। ਇਥੇ ਇਤਨਾ ਹੀ ਕਾਫੀ ਹੈ ਕਿ ਜਿਸਨੇ ਗੁਰਦੇਵ ਦਾ ਬਖਸ਼ਿਆ ਹੋਇਆ ਬੋਲ ਨਹੀਂ ਵਿਗਾੜਿਆ ਅਤੇ ਸਹੀ ਬੋਲ ਦੇ ਨਾਲ ਕਮਾਈ ਕਰਨ ਲਗ ਪਿਆ ਹੈ ਤਾਂ ਉਸ ਵਿਚ ਵਿਸਮਾਦੀ ਤਰੰਗਾਂ ਉਠਣੀਆਂ ਸ਼ੁਰੂ ਹੋ ਜਾਣਗੀਆਂ। ਮੂੰਹੋਂ ਵਾਹ ਵਾਹ ਹੀ ਨਿਕਲਣਾ ਸ਼ੁਰੂ ਹੋ ਜਾਵੇਗਾ। ਜਿਸ ਚੀਜ਼ ਵਲ ਵੇਖੇਗਾ, ਉਹਦੇ ਵਲ ਦੇਖਕੇ ਮੂੰਹੋਂ ਵਾਹ ਨਿਕਲ ਜਾਵੇਗਾ। ਜਿੰਨਾ ਵਲ ਵੇਖ ਕੇ ਵਾਹ ਵਾਹ ਨਿਕਲਦਾ ਹੈ, ਐਸੀਆਂ ਕੁਝ ਚੀਜ਼ਾਂ ਦੀ ਗਿਣਤੀ ਇਸ ਅੰਕ ਵਿਚ ਕੀਤੀ ਗਈ ਹੈ।

"ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥
ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥"

ਉਹ ਜਗਹ, ਉਹ ਅਸਥਾਨ, ਉਹ ਅਵਸਥਾ ਬਹੁਤ ਹੀ ਅਨੋਖੀ ਹੋਵੇਗੀ ਜਿਥੇ ਪ੍ਰਮਾਤਮਾਂ ਦਾ ਹਰ ਰੂਪ (ਪੈਦਾ ਕਰਨਾ, ਪਾਲਣਾ, ਨਾਸ਼ ਕਰਨਾ) ਸਾਖਸ਼ਾਤ ਦਿਖਾਈ ਦੇਵੇਗਾ। ਇਹ ਹੈਰਾਨੀ ਵਿਚ ਵਿਸਮਾਦਮਈ ਅੰਦਾਜ਼ਿਆਂ ਦਾ ਪ੍ਰਗਟਾਵਾ ਹੈ। ਹੁਣ ਇਥੋਂ ਵਾਜਿਆਂ ਦਾ ਮਤਲਬ ਆਮ ਤਬਲੇ ਵਾਜੇ ਨਹੀਂ ਹੈ। ਕੁਦਰਤ ਵਿਚ ਆਪਣੇ ਆਪ ਉਠ ਰਹੀਆਂ ਧੁਨਾਂ ਵਲ ਇਸ਼ਾਰਾ ਹੋ ਰਹਿਆ ਹੈ। ਸਾਰੀ ਦੁਨੀਆਂ ਵਿਚ ਹਰ ਚੀਜ਼ ਦੀ ਆਵਾਜ਼ ਇਕ ਦੂਜੇ ਨਾਲੋਂ ਅਲਗ ਹੈ। ਹਰ ਇਨਸਾਨ ਦੀ ਆਵਾਜ਼ ਵਿਲਖਣੀ ਹੈ। ਇਹ ਜਿਤਨੀ ਭੀ ਕਾਇਨਾਤ ਬਣੀ ਹੈ, ਉਸ ਵਿਚ ਜੀਵ ਅਤੇ ਨਿਰਜੀਵ ਦੋਨੋਂ ਆਵਾਜ਼ ਰਖਦੇ ਹਨ। ਉਂਗਲ ਲੋਹੇ ਨੂੰ ਟਕਰਾਉਣ ਤੇ ਜੋ ਆਵਾਜ਼ ਕਰਦੀ ਹੈ ਉਹ ਲਕੜ ਨੂੰ ਟਕਰਾਉਣ ਨਾਲੋਂ ਅਲਗ ਹੈ। ਇਸਤਰ੍ਹਾਂ ਦੇ ਭੇਦ ਵੇਖਕੇ ਆਪੇ ਮੂਹੋਂ ਨਿਕਲ ਜਾਂਦਾ ਹੈ ਕਿ ਵਾਹ, ਨਾਦ ਕਿਤਨੇ ਤਰ੍ਹਾਂ ਦੇ ਹਨ। "ਵਾਜੇ ਨਾਦ ਅਨੇਕ ਅਸੰਖਾਂ", ਅਸੰਖਾਂ ਦਾ ਮਤਲਬ ਹੈ ਕੋਈ ਗਿਣਤੀ ਨਹੀਂ ਹੈ। ਅਸੰਖ ਦਾ ਮਤਲਬ ਜਿਹੜੀ ਗਿਣਤੀ ਹੋ ਹੀ ਨਹੀਂ ਸਕਦੀ। ਜਿਤਨੀਆਂ ਆਵਾਜਾਂ, ਉਤਨੀਆਂ ਹੀ ਆਵਾਜਾਂ ਕਢਣ ਵਾਲੇ ਹਨ। ਜਿਵੇਂ-ਜਿਵੇਂ ਇਹ ਵੇਖਦਾ ਜਾਏਂਗਾ ਤਿਵੇਂ-ਤਿਵੇਂ ਤੇਰਾ ਮਨ ਵਿਸਮਾਦ ਦੀਆਂ ਗਹਿਰਾਈਆਂ ਵਿਚ ਡੁਬਦਾ ਜਾਏਗਾ।

"ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ॥"

ਸੰਗੀਤ ਦੀ ਦੁਨੀਆਂ ਵਿਚ ਲਗਭਗ ਚਾਰ ਸੌ ਤੇ ਚੁਰਾਸੀ ਰਾਗ ਤੇ ਰਾਗਣੀਆਂ ਮੰਨੀਆਂ ਗਈਆਂ ਹਨ। ਇਹ ਤੇਰਾਂ ਸੁਰਾਂ ਦਾ ਖੇਲੁ ਹੈ। ਜਿੰਨਾਂ ਨੂੰ ਸੰਗੀਤ ਦਾ ਸ਼ੌਕ ਹੈ, ਉਹਨਾਂ ਦੀ ਜਾਣਕਾਰੀ ਲਈ ਇਹ ਦਸਦੇ ਹਾਂ ਕਿ ਭਾਰਤ ਖੰਡੇ ਨਾਮ ਦਾ ਇਕ ਵਕੀਲ ਹੋਇਆ ਹੈ। ਉਸ ਵਕੀਲ ਨੇ ਹਿੰਦੁਸਤਾਨ ਦਾ ਸਾਰਿਆਂ ਤੋਂ ਮਸ਼ਹੂਰ ਸੰਗੀਤ ਦਾ ਖਜ਼ਾਨਾ ਇਕਠਾ ਕੀਤਾ ਹੈ। ਉਸਦੀਆਂ ਕਿਤਾਬਾਂ ਅਜ ਸਾਰੇ ਭਾਰਤ ਦੇ ਸੰਗੀਤ ਵਿਦਿਆਲਿਆਂ ਵਿਚ ਪੜ੍ਹਾਈਆਂ ਜਾਂਦੀਆਂ ਹਨ। ਉਹਨਾਂ ਕਿਤਾਬਾਂ ਵਿਚ ਸੈਂਕੜੇ ਹੀ ਰਾਗ ਅਤੇ ਰਾਗਨੀਆਂ ਦਰਜ ਹਨ। ਰਿਗ ਵੇਦ ਵੀ ਪੁਰਾਤਣ ਸੰਗੀਤ ਦਾ ਭੰਡਾਰ ਮੰਨਿਆਂ ਗਇਆ ਹੈ। ਜੋ ਸੁਰਾਂ ਕੰਨਾਂ ਨੂੰ ਸੁਣ ਸਕਦੀਆਂ ਹਨ, ਉਹਨਾਂ ਦੀ ਤੇ ਗਿਣਤੀ ਭਾਵੇਂ ਹੋ ਵੀ ਜਾਵੇ, ਪਰ ਜਿਹੜੀਆਂ ਸੁਰਾਂ ਨੂੰ ਕੰਨ ਸੁਣ ਹੀ ਨਹੀਂ ਸਕਦੇ (Ultra Sound Waves) ਉਹਨਾਂ ਦੀ ਗਿਣਤੀ ਕਿੰਜ ਹੋਵੇਗੀ? ਸਮੁੰਦਰ ਦੇ ਜਾਨਵਰ ਆਪਸ ਵਿਚ ਆਵਾਜ਼ ਨਾਲ ਹੀ ਗਲ ਬਾਤ ਕਰਦੇ ਹਨ ਪਰ ਸਾਡੇ ਕੰਨ ਉਹਨਾਂ ਤਰੰਗਾਂ (Sound Waves) ਨੂੰ ਸੁਣ ਹੀ ਨਹੀਂ ਸਕਦੇ। ਉਹਨਾਂ ਦੀ ਗਿਣਤੀ ਕੌਣ ਕਰੇਗਾ "ਕੇਤੇ ਰਾਗੁ ਪਰੀ ਸਿਉ ਕਹਿਅਨਿ"। ਇਸਤਰ੍ਹਾਂ ਦੀਆਂ ਵਿਚਾਰਾਂ ਕਰਦਾ ਕਰਦਾ ਇਹਨਾਂ ਅਖਰਾਂ ਵਿਚ ਖੁਭਦਾ ਖੁਭਦਾ ਮਨ ਸ਼ਾਂਤ ਹੁੰਦਾ ਜਾਏਗਾ। ਸਵਾਲ ਨਹੀਂ ਰਹਿ ਜਾਣਗੇ, ਇਹ ਵਿਸਮਾਦ ਬਣਦਾ ਜਾਏਗਾ।

"ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ॥ ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ ॥"

ਇਥੇ "ਗਾਵਹਿ" ਦਾ ਮਤਲਬ ਗਾਣਾ ਬਜਾਣਾ ਨਹੀਂ ਹੈ। ਜਦੋਂ ਹਵਾ ਚਲਦੀ ਹੈ ਤੇ ਇਕ ਅਜੀਬ ਆਵਾਜ਼ ਨਿਕਲਦੀ ਹੈ। ਜਦੋਂ ਪਾਣੀ ਕਲਕਲ ਕਰਦਾ ਹੈ ਤਾਂ ਇਕ ਅਜੀਬ ਆਵਾਜ਼ ਕਰਦਾ ਹੈ। ਜਪਦਿਆਂ ਜਪਦਿਆਂ ਇਕ ਐਸੀ ਅਵਸਥਾ ਆਉਂਦੀ ਹੈ ਕਿ ਜਦੋਂ ਇਕ ਬਚਾ ਰੋਂਦਾ ਮਾਂ ਨੂੰ ਸੁਣਾਈ ਦਿੰਦਾ ਹੈ ਤਾਂ ਉਥੇ ਜਿਹੜਾ ਭਗਤ ਬੈਠਾ ਹੈ ਉਹਨੂੰ ਉਸੇ ਬਚੇ ਦੀ ਆਵਾਜ਼ ਵਿਚੋਂ ਵਾਹਿਗੁਰੂ ਸੁਣਾਈ ਦੇ ਰਿਹਾ ਹੈ। ਇਸੇ ਕਰਕੇ ਬਾਣੀ ਨੇ ਇਸ਼ਾਰਾ ਕੀਤਾ ਸੀ:

"ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ ॥
ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ ॥" (ਪੰਨਾ ੪੭੩)

ਦੁਨੀਆਂ ਨੂੰ ਤੇ ਕੋਈ ਹਸਦਾ ਨਜ਼ਰ ਆਉਂਦਾ ਹੈ ਪਰ ਇਕ ਭਗਤ ਨੂੰ ਉਹੀ ਹਸਦਾ ਨਜਰ ਆਉਂਦਾ ਹੈ, ਅਤੇ ਕੋਈ ਰੋਂਦਾ ਹੈ ਤਾਂ ਇਕ ਭਗਤ ਨੂੰ ਪ੍ਰਮਾਤਮਾ ਯਾਦ ਆ ਜਾਂਦਾ ਹੈ, ਜਾਂ ਕੋਈ ਚੁਪ ਕਰਕੇ ਬੈਠਾ ਵੇਖਿਆ ਹੈ, ਤਾਂ ਵੀ ਉਹੀ ਯਾਦ ਆ ਜਾਂਦਾ ਹੈ। ਜਿੰਨਾ ਦੀ ਕਮਾਈ ਸਫਲ ਹੋਣੀ ਸ਼ੁਰੂ ਹੋ ਗਈ, ਉਹਨਾਂ ਬਾਰੇ ਗੁਰਬਾਣੀ ਨੇ ਸਾਡੇ ਸਾਹਮਣੇ ਮਿਸਾਲਾਂ ਰਖੀਆਂ ਹਨ। ਗੁਰਬਾਣੀ ਉਸ ਨਾਦੁ ਦੀ ਗਲ੍ਹ ਕਰ ਰਹੀ ਹੈ ਜਿਸ ਵੇਲੇ ਅਗ ਤੇਜ਼ੀ ਨਾਲ ਜਲਦੀ ਹੈ, ਜਦੋਂ ਅਗ ਭੜਕ ਪਵੇ ਤਾਂ ਉਸ ਵੇਲੇ ਉਸਦੀ ਆਵਾਜ਼ ਸੁਣਾਈ ਦਿੰਦੀ ਹੈ। ਅਗ ਦੀ ਧੁਖ ਧੁਖ ਹੁੰਦੀ ਹੋਵੇ ਤਾਂ ਅਲਗ ਆਵਾਜ਼ ਹੁੰਦੀ ਹੈ, ਕੋਇਲੇ ਦੀ ਭੜਕਣ ਦੀ ਤੇ ਲਕੜ ਦੀ ਤਿੜਕਣ ਦੀ ਆਵਾਜ਼ ਅਲਗ ਹੁੰਦੀ ਹੈ। ਪਤਾ ਚਲ ਜਾਂਦਾ ਹੈ, ਇਹ ਕੋਲੇ ਭਖੇ ਪਏ ਹਨ, ਪਤਾ ਚਲ ਜਾਂਦਾ ਹੈ ਇਹ ਲਕੜੀ ਦੀ ਅਗ ਬਲ ਰਹੀ ਹੈ। ਇਥੇ ਉਸ ਅਗਨੀ ਦੀ ਆਵਾਜ਼ ਨੂੰ ਗਾਣਾ ਕਹਿਆ ਹੈ। ਇਸੇਤਰ੍ਹਾਂ ਚਿਤਰ ਅਤੇ ਗੁਪਤ ਦੋ ਦੇਵਤੇ ਮੰਨੇ ਗਏ ਹਨ ਜੋ ਜੀਵ ਦੇ ਕਰਮਾਂ ਦਾ ਹਿਸਾਬ ਰਖਦੇ ਹਨ। ਇਸਦਾ ਭਾਵ ਇਹ ਨਹੀਂ ਕਿ ਗੁਰਬਾਣੀ ਦੇਵੀ ਦੇਵਤਿਆਂ ਨੂੰ ਮੰਨਦੀ ਹੈ ਅਤੇ ਇਹਨਾਂ ਸਭ ਦੇਵੀ ਦੇਵਤਿਆਂ ਦੀ ਗਵਾਹੀ ਦੇ ਰਹੀ ਹੈ। ਭਾਂਵੇ ਦੇਵਤੇ ਅਸਲੀਯਤ ਵਿਚ ਹਨ ਅਤੇ ਭਾਂਵੇ ਇਹ ਕਲਪਤ ਹਨ, ਇਸ ਨਾਲ ਗੁਰਬਾਣੀ ਨੂੰ ਕੋਈ ਸਬੰਧ ਨਹੀਂ। ਇਹ ਤਾਂ ਪ੍ਰਚਲਤ ਵਿਸ਼ਵਾਸ਼ਾਂ ਦੀ ਮਿਸਾਲ ਲੈਕੇ ਸਮਝਾਇਆ ਜਾ ਰਹਿਆ ਹੈ ਕਿ ਕੁਦਰਤ ਦਾ ਇਹ ਸਾਰਾ ਨਿਜ਼ਾਮ ਸੁਣਕੇ ਭਗਤ ਹੋਰ ਗਹਿਰੇ ਵਿਸਮਾਦ ਵਿਚ ਡੁਬਦਾ ਜਾਂਦਾ ਹੈ। ਚਿਤਰ ਗੁਪਤ ਵਰਗੇ ਦੇਵਤੇ ਜੋ ਹਰ ਜੀਵ ਦੇ ਕੰਮਾਂ ਦਾ ਹਿਸਾਬ ਲਿਖਦੇ ਸੁਣੀਦੇ ਹਨ, ਉਹ ਵੀ ਆਪਣੀ ਖਾਸ ਆਵਾਜ਼ ਨਾਲ ਉਸਦੀ ਉਸਤਤ ਵਿਚ ਰੁਝੇ ਜਾਪਦੇ ਹਨ।

"ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ॥
ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ॥"

ਇਥੇ ਗਾਉਣ ਵਜਾਉਣ ਦੀ ਜਿਹੜੀ ਗਲ੍ਹ ਹੋ ਰਹੀ ਹੈ ਕਿ ਇਸਦਾ ਮਤਲਬ ਇਹ ਨਹੀਂ ਕਿ ਇੰਦਰ ਦੇਵਤੇ ਦਾ ਕੋਈ ਸਰੀਰ ਹੈ ਜਿਸਨੇ ਗਾਉਣਾ ਹੈ। ਇਥੇ ਇਸ਼ਾਰਾ ਹੈ ਕਿ ਵੇਦਾਂਤ ਨੇ ਇੰਦਰ ਦੇਵਤੇ ਨੂੰ ਮੀਂਹ ਦਾ ਦੇਵਤਾ ਕਹਿਆ ਹੈ। ਸੋ ਜਦੋਂ ਮੀਂਹ ਵਰਦਾ ਹੈ ਤਾਂ ਉਸਦੀ ਆਵਾਜ਼ ਆਉਂਦੀ ਹੈ, ਮੀਂਹ ਪਥਰ ਤੇ ਪਵੇ ਉਸਦੀ ਆਵਾਜ਼ ਹੋਰ ਹੈ, ਮੀਂਹ ਲਕੜ ਤੇ ਪਵੇ ਉਸਦੀ ਆਵਾਜ਼ ਹੋਰ ਹੈ, ਮੀਂਹ ਗਲਾਸ ਤੇ ਪਵੇ ਜਾਂ ਮਿਟੀ ਤੇ ਪਵੇ ਉਸਦੀ ਆਵਾਜ਼ ਹੋਰ ਹੈ। ਇਹਨਾਂ ਅਲਗ ਅਲਗ ਆਵਾਜਾਂ ਨੂੰ ਇੰਦਰ ਦਾ ਅਤੇ ਉਸਦੇ ਦਰਬਾਰੀਆਂ ਦਾ ਗਾਉਣਾ ਕਹਿਆ ਹੈ। ਸਿਧ ਉਸਨੂੰ ਕਹਿੰਦੇ ਹਨ ਜਿਸਨੇ ਕਿਸੇ ਚੀਜ਼ ਨੂੰ ਸਿਧ ਕਰ ਲਿਆ ਹੈ, ਕਾਬੂ ਕਰ ਲਿਆ ਹੈ। ਸਾਧੂ ਸੰਤਾਂ ਦੀਆਂ ਰਿਧੀਆਂ ਸਿਧੀਆਂ ਵੀ ਉਸਦੀ ਉਸਤਤਿ ਦਾ ਗੀਤ ਲਗਦਾ ਹੈ।

"ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ ॥
ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ ॥

ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ ॥
ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥
ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ ॥
ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ ॥"
ਜਤ-ਧਾਰੀ, ਦਾਨੀ, ਅਤੇ ਸੰਤੋਖੀ ਪੁਰਸ਼ਾਂ ਦੀਆਂ ਆਵਾਜਾਂ ਵਿਚ ਵੀ ਉਸੇ ਦੇ ਹੀ ਗੁਣ ਗਾਏ ਜਾ ਰਹੇ ਹਨ ਅਤੇ ਤਾਕਤਵਰ ਸੂਰਮੇ ਉਸਦੀਆਂ ਵਡਿਆਈਆਂ ਕਰ ਰਹੇ ਹਨ। ਪੰਡਿਤ ਤੇ ਮਹਾਂਰਿਖੀ ਵੇਦਾਂ ਸਮੇਤ ਉਸਦੀ ਉਸਤਤਿ ਗਾ ਰਹੇ ਹਨ। ਮਨੁਖ ਦੇ ਮਨ ਨੂੰ ਮੋਹ ਲੈਣ ਵਾਲੀਆਂ ਸੁੰਦਰ ਇਸਤ੍ਰੀਆਂ, ਜੋ ਸੁਰਗ, ਮਾਤ-ਲੋਕ ਤੇ ਪਾਤਾਲ ਵਿਚ (ਭਾਵ, ਹਰ ਥਾਂ) ਹਨ, ਉਹਨਾਂ ਦੀ ਆਵਾਜ਼ ਵਿਚ ਵੀ ਤੇਰੇ ਹੀ ਗੁਣਾ ਦੀ ਝਲਕ ਹੈ। ਤੇਰੇ ਪੈਦਾ ਕੀਤੇ ਹੋਏ ਰਤਨ ਅਠਾਹਠ ਤੀਰਥਾਂ ਸਮੇਤ ਤੈਨੂੰ ਗਾ ਰਹੇ ਹਨ। ਵਡੇ ਬਲ ਵਾਲੇ ਜੋਧੇ ਤੇ ਸੂਰਮੇ ਤੇਰੀ ਸਿਫਤ ਕਰ ਰਹੇ ਹਨ। ਚੌਹਾਂ ਹੀ ਖਾਣੀਆਂ ਦੇ ਜੀਅ ਜੰਤ ਤੈਨੂੰ ਗਾ ਰਹੇ ਹਨ। ਸਾਰੀ ਸ੍ਰਿਸ਼ਟੀ, ਸ੍ਰਿਸ਼ਟੀ ਦੇ ਸਾਰੇ ਖੰਡ ਅਤੇ ਚਕਰ, ਜੋ ਤੂੰ ਪੈਦਾ ਕਰ ਕੇ ਟਿਕਾ ਰਖੇ ਹਨ, ਤੈਨੂੰ ਗਾਉਂਦੇ ਹਨ।

ਇਹਨਾਂ ਤੁਕਾਂ ਦੀ ਰਵਾਨਗੀ ਵੇਖਕੇ ਹੀ ਮਨ ਗਦ ਗਦ ਹੋ ਜਾਂਦਾ ਹੈ ਤਾਂ ਜਿਹੜਾ ਇਨਸਾਨ ਇਸ ਅਵਸਥਾ ਨੂੰ ਛੋਂਹਦਾ ਹੈ ਉਸਦੀ ਹਾਲਤ ਤਾਂ ਬਿਆਨ ਹੀ ਨਹੀਂ ਕੀਤੀ ਜਾ ਸਕਦੀ। ਹਰ ਪਾਸਿਉਂ ਉਸੇ ਦੀ ਧੁਨੀ ਸੁਣਾਈ ਦੇ ਰਹੀ ਹੈ, ਅਤੇ ਜਿਤਨਾ ਜ਼ਿਆਦਾ ਸੁਣਾਈ ਦੇਂਦਾ ਹੈ ਉਤਨਾ ਹੋਰ ਜੀਵ ਮਸਤੀ ਵਿਚ ਡੁਬਦਾ ਜਾਂਦਾ ਹੈ। ਅਜ ਭਾਵੇਂ ਜਿਤਨਾ ਭੀ ਜੀਅ ਚਾਹੇ ਅਸੀਂ ਸੁਵਰਗ ਦੀਆਂ ਜਾਂ ਨਰਕ ਦੀਆਂ ਗਲਾਂ ਕਰੀਏ, ਉਸ ਅਵਸਥਾ ਵਿਚ ਕੋਈ ਵੀ ਬਹਿਸ ਨਹੀਂ ਬਚਦੀ, ਬਸ ਵਿਸਮਾਦ ਹੀ ਵਿਸਮਾਦ ਬਚਦਾ ਹੈ। ਹੌਲੀ-ਹੌਲੀ ਜੀਵ ਇਸ ਅਵਸਥਾ ਤੇ ਪਹੁੰਚ ਜਾਵੇਗਾ:

ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ॥
ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ ॥

ਜੀਵ ਲਈ ਇਹ ਅਵਸਥਾ ਤੇਰੇ ਹੀ ਪ੍ਰਸਾਦਿ ਕਰਕੇ ਪ੍ਰਾਪਤ ਹੁੰਦੀ ਹੈ, ਇਹ ਪ੍ਰਸਾਦਿ ਤੇਰੇ ਭਗਤਾਂ ਨੂੰ ਤਾਂ ਹੀ ਮਿਲਦਾ ਹੈ ਕਿਉਂਕਿ

ਇਹ ਹੀ ਤੈਂਨੂੰ ਭਾਂਉਦਾ ਹੈ। ਇਸਤਰ੍ਹਾਂ ਦੀ ਬਣਾਈ ਹੋਈ ਤੇਰੀ ਕੁਦਰਤ ਇਤਨੀ ਬੇਅੰਤ ਹੈ ਕਿ ਉਸਦਾ ਵਿਚਾਰ ਕਰਨਾ ਤਾਂ ਇਕ ਪਾਸੇ ਰਹਿ ਗਇਆ, ਉਹ ਸਾਰੀ ਦੀ ਸਾਰੀ ਕਿਸੇ ਜੀਵ ਦੇ ਧਿਆਨ ਵਿਚ ਆ ਹੀ ਨਹੀਂ ਸਕਦੀ।

ਇਕ ਧਿਆਨ ਜੋਗ ਗਲ ਹੈ ਕਿ ਇਥੇ 'ਨਾਨਕੁ' ਦੇ ਕਕੇ ਨੂੰ ਔਂਕੜ ਹੈ। ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਾਨਕ "ਅਖਰ" ਲਗ ਪਗ ੫੧੨੭ (ਇਕਵੰਜਾ ਸੌ ਸਤਾਈ) ਵਾਰਾਂ ਵਖਰੇ ਵਖਰੇ ਰੂਪਾਂ ਵਿਚ ਆਇਆ ਹੈ, ਉਸ ਵਿਚੋਂ ੫੩੧ ਵਾਰ ਨਾਨਕੁ ਦੇ ਅਖਰ ਵਿਚ "ਕਕੇ" ਹੇਠ ਔਂਕੜ ਹੈ। ਤੋ ਇਹ ਸਵਾਲ ਉਠ ਸਕਦਾ ਹੈ ਕਿ ਜਿਸ ਥਾਂ ਤੇ ਨਾਨਕ ਦੇ ਕਕੇ ਨੂੰ ਔਂਕੜ ਹੈ ਉਥੇ ਕੀ ਇਸ਼ਾਰਾ ਕੀਤਾ ਜਾ ਰਹਿਆ ਹੈ? ਧਿਆਨ ਨਾਲ ਵਿਚਾਰਨ ਤੇ ਪਤਾ ਲਗਦਾ ਹੈ ਕਿ ਜਿਥੇ ਵੀ 'ਨਾਨਕੁ' ਦੇ ਕਕੇ ਨੂੰ ਔਕੜ ਹੈ, ਉਥੇ ਜਿਹੜੇ ਵੀ ਗੁਰੂ ਵਿਅਕਤੀ ਦੇ ਮੂੰਹੋਂ ਇਹ ਤੁਕ ਆ ਰਹੀ ਹੈ, ਉਸਦੇ ਸਰੀਰ ਵਲ ਇਸ਼ਾਰਾ ਕੀਤਾ ਜਾ ਰਿਹਾ ਹੈ। ਜੇਕਰ ਕਕੇ ਨੂੰ ਔਕੜ ਨਹੀਂ ਹੈ ਤਾਂ ਉਹ ਪਰਮ ਜੋਤੀ ਵਲ ਇਸ਼ਾਰਾ ਹੈ ਜਿਹੜੀ ਕਿ ਗੁਰੂ ਵਿਅਕਤੀ ਵਿਚ ਪ੍ਰਗਟ ਹੋ ਚੁਕੀ ਹੈ। ਤੋ ਇਥੇ ਕਹਿ ਰਹੇ ਹਨ ਕਿ ਜਿਹੜਾ ਸਰੀਰਕ ਰੂਪ ਵਿਚ ਸੁਣਿਆ ਜਾ ਸਕਦਾ ਹੈ ਉਹ ਤੇ ਵਿਚਾਰਿਆ ਜਾ ਸਕਦਾ ਹੈ, ਪਰ ਜਿਹੜੀ ਆਵਾਜ਼ ਇਹ ਸਰੀਰ ਸੁਣ ਹੀ ਨਹੀਂ ਸਕਦਾ, ਜਾਣ ਹੀ ਨਹੀਂ ਸਕਦਾ, ਉਸਨੂੰ ਕਿਸ ਤਰ੍ਹਾਂ ਕਹਿਆ ਜਾਵੇ? ਜੋ ਇਹਨਾਂ ਕਰਮ ਇੰਦਰੀਆਂ ਨਾਲ ਪਹਿਚਾਣਿਆਂ ਹੀ ਨਹੀਂ ਜਾ ਸਕਦਾ, ਉਹਨਾਂ ਬਾਰੇ ਮੈਂ ਕੀ ਵਿਚਾਰ ਦੇ ਸਕਦਾ ਹਾਂ? ਕਿਉਂਕਿ ਸਰੀਰ ਵਲ ਇਸ਼ਾਰਾ ਹੋ ਰਿਹਾ ਹੈ, ਇਸ ਕਰਕੇ ਕਕੇ ਥਲੇ ਔਕੜ ਦੇ ਦਿਤਾ
ਹੈ। "ਨਾਨਕੁ ਕਿਆ ਵਿਚਾਰੇ" ਇਥੇ ਉਹ ਜੋਤ ਨਹੀਂ ਕਹਿ ਰਹੀ, ਇਥੇ ਨਾਨਕ ਦਾ ਪਹਿਲਾ ਸਰੀਰ ਕਹਿ ਰਿਹਾ ਹੈ।

ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥
ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥
ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥ ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ ॥ ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ ॥ ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ॥੨੭॥

"ਸੋ ਦਰੁ ਕੇਹਾ" ਜੈਸੀ ਵਿਸਮਾਦ ਦੀ ਘਾਟੀ ਦੀ ਯਾਤਰਾ ਕਰਦਾ ਹੋਇਆ ਜੀਵ ਇਸ ਅਵਸਥਾ ਤੇ ਪਹੁੰਚ ਜਾਂਦਾ ਹੈ ਜਿਥੇ ਹੁਣ ਇਹੋ ਜਿਹੇ ਸਵਾਲ ਨਹੀਂ ਰਹਿ ਜਾਂਦੇ। ਹੁਣ ਸਾਰੇ ਪਾਸੇ ਉਹੀ ਸੁਣਾਈ ਦੇਂਦਾ ਹੈ, ਸਾਰੀ ਰਚਨਾ ਵਿਚ ਉਸੇ ਦੀ ਹੀ ਗੂੰਜ ਹੈ ਜਿਹੜਾ ਹੈ ਭੀ, ਪਰ ਕੀ ਹੈ ਇਹ ਜਾਨਣ ਤੋਂ ਬਹੁਤ ਪਰੇ ਹੈ। ਇਹ ਸਾਰੀ ਰਚਨਾ ਉਸੇ ਦੀ ਹੀ ਬਣਾਈ ਹੋਈ ਹੈ ਅਤੇ ਉਹ ਇਸ ਖੇਲ੍ਹ ਨੂੰ ਆਪੇ ਹੀ ਆਪਣੀ ਮਰਜ਼ੀ ਮੁਤਾਬਿਕ ਚਲਾ ਰਹਿਆ ਹੈ। ਸਭ ਉਸਦੇ ਹੁਕਮ ਦੇ ਗ਼ੁਲਾਮ ਹਨ ਪਰ ਉਸ ਉਤੇ ਕਿਸੇ ਦਾ ਹੁਕਮ ਨਹੀਂ ਚਲ ਸਕਦਾ। ਤਾਂ ਤੇ ਉਸ ਪਾਤਸ਼ਾਹਾਂ ਦੇ ਪਾਤਸ਼ਾਹ ਦੇ ਹੁਕਮ ਦੀ ਰਜ਼ਾ ਵਿਚ ਰਹਿਣਾ ਹੀ ਜੀਵਨ ਦਾ ਮਨੋਰਥ ਹੋਣਾ ਚਾਹੀਦਾ ਹੈ। ਭਗਤੀ ਕਰਨ ਵਾਲੇ ਦੇ ਅੰਦਰ ਜਿਹੜਾ ਸਵਾਲ ਕਰਨ ਵਾਲਾ ਮਨ ਬੈਠਾ ਹੋਇਆ ਹੈ, ਉਹ ਚੁਪ ਹੋ ਜਾਂਦਾ ਹੈ। ਜਿਹੜਾ ਉਸਦੇ ਪਿਛੇ ਅਸਲੀ ਜਾਨਣ ਬੈਠਾ ਹੋਇਆ ਹੈ, ਉਹ ਜਾਗ ਪੈਂਦਾ ਹੈ ਅਤੇ ਉਸ ਜਾਣਕਾਰ ਨੂੰ ਪੁਛਣ ਦੀ ਲੋੜ ਨਹੀਂ ਹੁੰਦੀ। ਉਹ ਕੁਦਰਤ ਦੇ ਹਰ ਨਜ਼ਾਰੇ ਨੂੰ ਸਿਧਾ ਦੇਖਣ ਦੇ ਕਾਬਲ ਹੋ ਜਾਂਦਾ ਹੈ। ਅਜ ਹਰ ਨਜ਼ਾਰਾ ਆਪਣੀ ਆਪਣੀ ਜਾਣਕਾਰੀ (Memory) ਮੁਤਾਬਿਕ ਦਿਖਾਈ ਦੇਂਦਾ ਹੈ, ਪਰ ਉਸ ਸਮੇਂ ਆਪਣੀ ਜਾਨਕਾਰੀ ਬਚਦੀ ਹੀ ਨਹੀਂ ਅਤੇ ਸਭ ਕੁਝ ਅੰਦਰਲੀ ਅਖ ਨਾਲ ਵੇਖਿਆ ਜਾ ਰਹਿਆ ਹੈ। ਇਹ ਅਵਸਥਾ ਬੜੀ ਬੇਮੁਲੀ ਹੈ, ਇਸਦੀ ਵਿਚਾਰ ਸੌਖੀ ਨਹੀਂ।

ਇਸ ਅੰਕ ਦੇ ਵਿਚ ਨਾਨਕ ਅਖਰ ਦੋ ਵਾਰ ਆਇਆ
ਹੈ। ਇਕ ਵਾਰ ਅਖਰ ਦੇ ਨੀਚੇ ਔਂਕੜ ਹੈ। ਦੂਜੀ ਵਾਰ ਅਖਰ ਨੀਚੇ ਔਂਕੜ ਹੈ ਨਹੀਂ। ਜਦੋਂ ਦੂਸਰੀ ਵਾਰ ਨਾਨਕ ਅਖਰ ਆਇਆ ਹੈ ਉਸਦਾ ਭਾਵ ਨਾਨਕ ਜੋਤ ਹੈ, ਜੋ ਸ਼ਬਦ ਰੂਪ ਹੋ ਚੁਕੀ ਹੈ। ਹੁਣ ਇਸਦਾ ਸਰੀਰ ਨਾਲ ਕੋਈ ਸੰਬੰਧ ਨਹੀਂ ਹੈ। ਜਿਥੇ ਸਰੀਰ ਦੀ ਯਾਤਰਾ ਸ਼ੁਰੂ ਹੁੰਦੀ ਹੈ ਉਥੇ ਜੇਕਰ ਬੋਲ ਵਿਗਾੜ ਨੂੰ ਛਡ ਦਏਗਾ ਤਾਂ ਨਾਮ ਦਾ ਜਾਪ ਕਰਦਿਆਂ ਇਹ ਸਾਰੇ ਸਵਾਲਾਂ (ਤੂੰ ਕਿਸ ਤਰ੍ਹਾਂ ਦਾ ਹੈ? ਕਿਵੇ ਬਣਿਆ ਹੈ? ਕਿਥੋਂ ਆਇਆ ਹੈ?) ਦੀ ਥਾਂ ਤੇ ਵਿਸਮਾਦ ਰਹਿ ਜਾਵੇਗਾ। ਜੇ ਰਜ਼ਾ ਦੇ ਵਿਚ ਰਹਿ ਕੇ ਭਗਤੀ ਕਰਦਾ ਚਲਾ ਗਇਆ ਤਾਂ ਪਰਮ ਅਵਸਥਾ ਮਿਲ ਜਾਏਗੀ।

## (ਅੰਕ ੨੮-੨੯)

ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ ॥
ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ॥੨੭॥

ਇਹ ੨੭ਵੇਂ ਅੰਕ ਦੀ ਆਖਰੀ ਪੰਗਤੀ ਹੈ। ਇਹ ਪੈਰਾਗਰਾਫ ਸ਼ੁਰੂ ਹੋਇਆ ਸੀ 'ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥' ਇਹ ਵਿਸਮਾਦ ਦੀ ਅਵਸਥਾ ਹੈ ਜਿਥੇ ਪਹੁੰਚਦੇ ਹੀ ਸਾਰੇ ਸਵਾਲ ਖ਼ਤਮ ਹੋ ਜਾਂਦੇ ਹਨ। ਜਦੋਂ ਕੋਈ ਬਹੁਤ ਵਧੀਆ ਆਵਾਜ਼ ਕੰਨ੍ਹਾਂ ਨੂੰ ਸੁਣਾਈ ਦੇਵੇ, ਜਾਂ ਸੁਹਾਵਣਾ ਦ੍ਰਿਸ਼ ਅਖਾਂ ਨੂੰ ਦਿਖਾਈ ਦੇਵੇ ਤਾਂ ਉਸ ਵੇਲੇ ਆਪ ਮੁਹਾਰੇ ਮੂੰਹੋਂ ਵਾਹ ਹੀ ਨਿਕਲ ਜਾਂਦਾ ਹੈ, ਹੋਰ ਕੋਈ ਸ਼ਬਦ ਕੋਲ ਨਹੀਂ ਹੁੰਦਾ। ਤੁਸੀਂ ਅਕਸਰ ਸੰਗੀਤ ਦੀਆਂ ਜਾਂ ਕਵੀਆਂ ਦੀਆਂ ਮੰਡਲੀਆਂ ਵਿਚ ਬੈਠੇ ਹੋਵੋਗੇ। ਜਦ ਕੋਈ ਕਵੀ ਚੰਗਾ ਵਿਚਾਰ ਕਹੇ ਜਾਂ ਕੋਈ ਸੰਗੀਤਕਾਰ ਚੰਗੀ ਉਸਤਾਦੀ ਧੁਨ ਸੁਣਾਏ ਤਾਂ ਆਪ ਮੁਹਾਰੇ ਮੂੰਹੋਂ 'ਬਈ ਵਾਹ' ਨਿਕਲ ਜਾਂਦਾ ਹੈ। ਜੇ ਪੁਛਿਆ ਜਾਏ ਕਿ ਇਸ 'ਬਈ ਵਾਹ' ਦਾ ਖ਼ੁਲਾਸਾ (Define) ਕਰ ਕਿ ਇਹ ਹੈ ਕੀ ਤਾਂ ਉਸਦੇ ਲਈ ਦਸਣਾ ਮੁਸ਼ਕਿਲ ਹੋ ਜਾਂਦਾ ਹੈ। ਕੋਈ ਵੀ ਬਿਆਨ ਨਹੀਂ ਕਰ ਸਕਦਾ ਕਿ ਮੂੰਹੋਂ ਵਾਹ ਹੀ ਕਿਉਂ ਨਿਕਲਦੀ ਹੈ। ਇਸੇ ਤਰ੍ਹਾਂ ਬ੍ਰਹਮ ਗਿਆਨੀ ਜਦੋਂ ਪ੍ਰਮਾਤਮਾ ਵਲ ਦੇਖਦੇ ਹਨ ਤੇ ਜੇ ਉਹਨਾਂ ਨੂੰ ਪੁਛੀਏ ਕਿ ਤੁਸੀਂ ਕੀ ਵੇਖ ਰਹੇ ਹੋ ਤੇ ਇਹ ਹੀ ਕਹਿ ਸਕਦੇ ਹਨ 'ਬਈ ਵਾਹ'। ਬਾਣੀ ਨੇ ਇਸ਼ਾਰਾ ਕੀਤਾ ਹੈ:

"ਤੂਹੈ ਹੈ ਵਾਹੁ ਤੇਰੀ ਰਜਾਇ ॥ ਜੋ ਕਿਛੁ ਕਰਹਿ ਸੋਈ ਪਰੁ ਹੋਇਬਾ ਅਵਰੁ ਨ ਕਰਣਾ ਜਾਇ ॥੧॥ ਰਹਾਉ ॥" (ਪੰਨਾ ੧੩੨੯)

ਭਾਵ ਕਿ ਇਹ ਤੇ ਦੇਖ ਲਿਆ ਹੈ ਕਿ ਤੂੰ ਹੈਂ ਪਰ ਜੇ ਕੋਈ ਪੁਛੇ ਕਿ ਤੂੰ ਕੀ ਹੈ ਤੇ ਫਿਰ ਦਸਿਆ ਨਹੀਂ ਜਾ ਸਕਦਾ। ਬਸ ਮੂੰਹੋਂ ਵਾਹ ਹੀ ਨਿਕਲਦਾ ਹੈ। ਇਹ ਵਿਸਮਾਦ ਦੀ ਅਵਸਥਾ ਹੈ। ਉਸ ਵਿਸਮਾਦ ਵਿਚ ਸਵਾਲ ਖ਼ਤਮ ਹੋ ਜਾਂਦੇ ਹਨ। ਫਿਰ ਇਕ ਹੀ ਨਜ਼ਰ ਆਉਂਦਾ ਹੈ। ਸਾਰੇ ਪਾਸੇ ਤੇਰੀ ਹੀ ਗੂੰਜ ਹੈ 'ਗਾਵੈ ਪਵਣ ਪਾਣੀ ਬੈਸੰਤਰ', ਹਵਾ ਚਲਦੀ ਪਈ ਹੈ। ਹਵਾ ਦੀ ਸ਼ਾਂ ਸ਼ਾਂ ਦੇ ਵਿਚੋਂ ਤੇਰੀ ਹੀ ਆਵਾਜ਼ ਆ ਰਹੀ ਹੈ। ਉਹ ਹੀ ਉਂਕਾਰ ਦੀ ਧੁਨ ਹੈ। ਉਹ ਹੀ ਓਮ ਦੀ ਧੁਨ ਹੈ। ਉਹ ਹੀ ਗੋਬਿੰਦ ਦੀ ਧੁਨ ਹੈ। ਪੰਛੀਆਂ ਦੀ ਚਲਚਲਾਹਟ ਦੇ ਵਿਚੋਂ, ਪਾਣੀ ਦੀ ਕਲਕਲਾਹਟ ਦੇ ਵਿਚੋਂ, ਇਨਸਾਨਾਂ ਦੇ ਰੌਲੇ ਗੌਲੇ ਵਿਚੋਂ, ਬਚਿਆਂ ਦੇ ਰੋਣ ਤੋਂ, ਔਰਤਾਂ ਦੇ ਹਸਣ ਤੋਂ, ਪ੍ਰੇਮੀਆਂ ਦੇ ਪ੍ਰੇਮ ਵਿਚੋਂ, ਸਿਰਫ ਇਕ ਹੀ ਅਵਾਜ਼ ਆ ਰਹੀ ਹੈ, ਸਾਰੇ ਪਾਸੇ ਓਂਕਾਰ ਹੀ ਹੈ। ਪਰ ਉਹ ਕਿਸੇ ਕਰਮ ਕਰਕੇ ਮਜਬੂਰ ਨਹੀਂ ਹੈ। ਮਤਾਂ ਕੋਈ ਆਪਣੇ ਮਨ ਨਾਲ ਭੁਲੇਖਾ ਪਾ ਲਵੇ ਕਿ ਇਹ ਕਰਮ ਕੀਤਾ ਜਾਂ ਆਹ ਸਾਧਨਾ ਕੀਤੀ, ਜਾਂ ਇਹ ਭਗਤੀ ਕੀਤੀ, ਏਸ ਕਰਕੇ ਉਹ ਧੁਨ ਸੁਣਾਈ ਦੇ ਗਈ ਹੈ, ਇਹ ਤਾਂ ਉਸਦੇ ਪ੍ਰਸਾਦਿ ਕਰਕੇ ਹੀ ਹੈ। ਭਾਂਡਾ ਖਾਲੀ ਹੋ ਗਇਆ, ਭਾਂਡਾ ਸਾਫ ਹੋ ਗਇਆ ਹੈ। ਇਸ ਦਾ ਮਤਲਬ ਇਹ ਨਹੀਂ ਹੈ ਕਿ ਭਾਂਡਾ ਭਰ ਗਇਆ ਹੈ। ਭਾਂਡਾ ਭਰੇਗਾ ਉਦੋਂ ਹੀ ਜਿਸ ਦਿਨ ਪ੍ਰਸਾਦਿ ਆਏਗਾ। ਜਗਿਯਾਸੂ ਸਿਰਫ ਇਹ ਹੀ ਕਰ ਸਕਦਾ ਹੈ ਕਿ ਭਾਂਡੇ ਦੀ ਸਫਾਈ ਕਰਦਾ ਰਹੇ। ਭਾਂਡੇ ਨੂੰ ਖਾਲੀ ਕਰਦਾ ਰਹੇ। ਖਾਲੀ ਕਰਕੇ ਉਹ ਉਸਦੀ ਇੰਤਜ਼ਾਰ ਵਿਚ ਬੈਠ ਜਾਂਦਾ ਹੈ।

"ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ ॥"

ਜਗਿਯਾਸੂ ਇਹ ਨਹੀਂ ਕਹਿ ਸਕਦਾ ਲੈ ਕਿ ਮੇਰਾ ਭਾਂਡਾ ਵੇਖ ਹੁਣ ਸਾਫ ਹੈ, ਇਹ ਤਾਂ ਹੁਕਮ ਹੋ ਗਇਆ। ਇਹ ਦੁਬਾਰਾ ਭਗਤੀ ਦਾ ਹੰਕਾਰ ਹੋ ਗਇਆ। ਇਹ ਤਾਂ ਸਾਧਨ ਦਾ ਹੰਕਾਰ ਬਣ ਗਇਆ। ਸਾਧਨਾਂ ਦੇ ਹੰਕਾਰ ਦੀ ਜੜ੍ਹ ਨੂੰ ਕਟਣ ਲਈ ਆਖਿਰ ਵਿਚ ਇਸ਼ਾਰਾ ਕੀਤਾ:

"ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ॥੨੭

ਜੋ ਸਹੀ ਰੂਪ ਵਿਚ ਭਗਤ ਹੈ ਉਹ ਉਸਦੀ ਰਜ਼ਾ ਵਿਚ ਬੈਠਾ ਹੈ। ਜੇ ਆਵੇਂ ਤਾਂ ਵੀ ਠੀਕ ਹੈ ਨਾ ਆਵੇਂ ਤਾਂ ਵੀ ਠੀਕ ਹੈ। ਇਹ ਉਸਦੀ ਰਜ਼ਾ ਹੈ। ਆਉ, ਇਕ ਛੋਟੀ ਜਿਹੀ ਮਿਸਾਲ ਲੈਕੇ ਇਸਨੂੰ ਸਮਝਣ ਦੀ ਕੋਸ਼ਿਸ਼ ਕਰੀਏ। ਇਹ ਆਮ ਦੇਖਣ ਵਿਚ ਆਇਆ ਹੈ ਕਿ ਜਿਸ ਵੇਲੇ ਬਦਲ ਵਾਈ ਹੁੰਦੀ ਹੈ, ਤਾਂ ਮਛਲੀ ਉਸ ਨੂੰ ਦੇਖਕੇ ਬੜੀ ਖੁਸ਼ ਹੁੰਦੀ ਹੈ। ਚਾਤ੍ਰਿਕ ਵੀ ਬਦਲ ਨੂੰ ਦੇਖ ਕੇ ਬੜਾ ਖੁਸ਼ ਹੋ ਰਿਹਾ ਹੈ। ਮੋਰ ਵੀ ਬਦਲ ਨੂੰ ਦੇਖ ਕੇ ਬੜਾ ਖੁਸ਼ ਹੋ ਰਿਹਾ ਹੈ। ਪਰ ਇਹਨਾਂ ਤਿੰਨ੍ਹਾਂ ਦੇ ਦੇਖਣ ਵਿਚ ਅਤੇ ਖੁਸ਼ ਹੋਣ ਵਿਚ ਬੜਾ ਫਰਕ ਹੈ। ਮਛਲੀ ਖੁਸ਼ ਹੋਈ ਹੈ ਕਿ ਮੀਂਹ ਵਰ੍ਹੇਗਾ। ਉਸ ਨੂੰ ਆਸ ਹੈ ਬਦਲ ਹੋਇਆ ਹੈ ਹੁਣ ਪਾਣੀ ਆਏਗਾ। ਪਰ ਜੇਕਰ ਮਛਲੀ ਨੂੰ ਪਾਣੀ ਕਿਸੇ ਛਪੜ ਵਿਚੋਂ ਜਾਂ ਚਿਕੜ ਵਿਚੋਂ ਮਿਲ ਜਾਵੇ ਤੇ ਉਹਨੂੰ ਬਦਲ ਨਾਲ ਫਿਰ ਕੋਈ ਮਤਲਬ ਨਹੀਂ, ਉਹਨੂੰ ਪਾਣੀ ਨਾਲ ਮਤਲਬ ਸੀ। ਦਰਿਆ ਚੋਂ ਮਿਲ ਜਾਏ, ਸਮੁੰਦਰ ਚੋਂ ਮਿਲ ਜਾਏ, ਨਾਲੀ ਚੋਂ ਮਿਲ ਜਾਏ, ਉਸਨੂੰ ਕੋਈ ਫਰਕ ਨਹੀਂ ਹੈ। ਉਸਨੂੰ ਤੇ ਪਾਣੀ ਚਾਹੀਦਾ ਹੈ, ਉਹ ਭਾਵੇਂ ਕਿਸੇ ਥਾਂ ਤੋਂ ਮਿਲ ਜਾਏ। ਜਿਹੜਾ ਚਾਤ੍ਰਿਕ ਹੈ ਉਹ ਵੀ ਦੇਖ ਰਿਹਾ ਹੈ। ਉਸ ਨੂੰ ਵੀ ਬਰਸਾਤ ਦੀ ਆਸ ਹੈ। ਕਿਉਂਕਿ ਉਸ ਨੂੰ ਪਿਆਸ ਲਗੀ ਹੋਈ ਹੈ। ਜਦੋਂ ਬਰਸਾਤ ਹੁੰਦੀ ਹੈ ਤਾਂ ਉਹ ਮੂੰਹ ਉਪਰ ਵਲ ਕਰਦਾ ਹੈ, ਉਸਦੀ ਪਿਆਸ ਤਾਂ ਹੀ ਮਿਟਦੀ ਹੈ। ਉਸ ਬਰਸਾਤ ਦੀ ਬੂੰਦ ਉਹਦੇ ਹਲਕ ਦੇ ਵਿਚ ਸਿਧੀ ਚਲੀ ਜਾਂਦੀ ਹੈ ਅਤੇ ਉਸਦੀ ਪਿਆਸ ਮਿਟ ਜਾਂਦੀ ਹੈ। ਇਸ ਕਰਕੇ ਜਿਸ ਵੇਲੇ ਬਦਲ ਆਇਆ ਹੈ, ਉਹ ਮੂੰਹ ਉਪਰ ਕਰਕੇ ਪੀਉ ਪੀਉ ਦੀ ਅਵਾਜ਼ ਕਰਦਾ ਰਹੇਗਾ। ਜਿਨ੍ਹਾਂ ਚਿਰ ਉਹਦੇ ਹਲਕ ਵਿਚ ਬੂੰਦ ਨਹੀਂ ਡਿਗੀ ਉਨ੍ਹਾਂ ਚਿਰ ਉਹਦੀ ਪਿਆਸ ਨਹੀਂ ਮਿਟੇਗੀ। ਪਰ ਜੇਕਰ ਉਸਨੂੰ ਤੁਸੀਂ ਕਹੋ ਕਿ ਏਥੇ ਮੂੰਹ ਕਰਕੇ ਕਿਉਂ ਐਵੇਂ ਰੌਲਾ ਪਾ ਰਿਹਾ ਹੈਂ, ਜਾ ਕਿਸੇ ਹੋਰ ਥਾਂ ਜਾ ਕੇ ਪਾਣੀ ਪੀ ਲੈ ਤਾਂ ਉਹ ਇਹ ਕਰ ਨਹੀਂ ਸਕਦਾ। ਮੋਰ ਨੇ ਦੇਖਿਆ ਬਦਲ ਛਾਏ ਹਨ ਤਾਂ ਉਹ ਨਚਣ ਲਗ ਪਿਆ ਹੈ। ਪਾਣੀ ਵਰ੍ਹ ਜਾਏ ਤਾਂ ਵੀ ਕੋਈ ਨਹੀਂ, ਨਾ ਵਰ੍ਹ ਜਾਏ ਤਾਂ ਵੀ ਕੋਈ ਨਹੀਂ ਹੈ। ਉਹ ਬਦਲ ਵੇਖ ਕੇ ਹੀ ਖੁਸ਼ ਹੈ। ਗੁਰ ਦਰਬਾਰ ਵਿਚ ਵੀ ਤਿੰਨ ਤਰ੍ਹਾਂ ਦੇ ਜੀਵ ਆਉਂਦੇ ਹਨ। ਇਸ ਤਰ੍ਹਾਂ ਗੁਰਸਿਖ ਦੀਆਂ ਇਹ ਤਿੰਨ ਅਵਸਥਾਵਾਂ ਹਨ। ਕਈ ਇਸ ਕਰਕੇ ਆਉਂਦੇ ਹਨ ਕਿ ਉਹਨਾਂ ਦੀ ਕੋਈ ਖਵਾਹਿਸ਼ ਪੂਰੀ ਹੋ ਜਾਏ। ਜੇ ਉਹਨਾਂ ਨੂੰ ਇਹ ਕਹਿ ਦਿਤਾ ਜਾਏ ਕਿ ਇਥੇ ਇਹ ਖੁਵਾਇਸ਼ ਪੂਰੀ ਨਹੀਂ ਹੋਣੀ ਹੈ, ਪਰ ਕਿਸੇ ਕਬਰ ਤੇ ਜਾ ਕੇ ਦੀਵਾ ਜਗਾ ਦੇ, ਉਥੇ ਪੂਰੀ ਹੋ ਜਾਏਗੀ ਤੇ ਉਹ ਕਹਿਣਗੇ ਅਸੀਂ ਉਥੇ ਹੀ ਚਲਦੇ ਹਾਂ। ਇਹ ਮਛਲੀ ਦਾ ਸਵਭਾਵ ਹੈ ਜਿਸਨੂੰ ਅਸਥਾਨ ਨਾਲ ਕੋਈ ਸੰਬੰਧ ਨਹੀਂ, ਕੀ ਮਿਲਦਾ ਪਿਆ ਹੈ ਉਸ ਨਾਲ ਸੰਬੰਧ ਹੈ। ਮਤਲਬ ਪੂਰਾ ਹੋਇਆ ਹੈ ਕਿ ਨਹੀਂ ਉਹਦੇ ਨਾਲ ਸੰਬੰਧ ਹੈ। ਐਸੇ ਵੀ ਗੁਰਸਿਖ ਏਥੇ ਆਉਂਦੇ ਹਨ ਜਿਹੜੇ ਕਹਿੰਦੇ ਹਨ ਕਿ ਇਕ ਮੰਗ ਹੈ, ਇਕ ਪਿਆਸ ਤੇ ਹੈ, ਪਰ ਪੂਰੀ ਹੋ ਜਾਏ ਤੇਰੇ ਦਰ ਤੋਂ, ਜਾਂ ਨਾ ਪੂਰੀ ਹੋ ਜਾਏ, ਮੈਂ ਦਰ ਛਡ ਕੇ ਨਹੀਂ ਜਾਣਾ। ਮੈਂ ਆਉਣਾ ਇਥੇ ਹੀ ਹੈ, ਰਹਿਣਾ ਇਥੇ ਹੀ ਹੈ, ਬਹਿਣਾ ਇਥੇ ਹੀ ਹੈ, ਅਰਦਾਸ ਤੇਰੇ ਅਗੇ ਹੀ ਕਰਨੀ ਹੈ, ਰੋਣਾ ਤੇਰੇ ਹੀ ਸਾਹਮਨੇ ਬੈਠਕੇ ਹੈ। ਤੂੰ ਪੂਰੀ ਕਰ ਭਾਵੇਂ ਨਾ ਕਰ, ਮੈਂ ਦਰ ਨਹੀਂ ਛਡਣਾ। ਇਹ ਚਾਤ੍ਰਿਕ ਦੀ ਅਵਸਥਾ ਹੈ। ਪਰ ਕੁਝ ਐਸੇ ਗੁਰਸਿਖ ਵੀ ਆਉਂਦੇ ਹਨ ਕਿ ਤੇਰੇ ਦਰ ਤੇ ਆਏ ਹਾਂ ਤੇਰੇ ਕੋਲ ਬੈਠੇ ਹਾਂ, ਨਾ ਤੇਰੇ ਕੋਲੋਂ ਕੁਝ ਮੰਗਣਾ ਹੈ, ਨਾ ਤੇਰੇ ਕੋਲੋਂ ਕੁਝ ਲੈਣਾ ਹੈ। ਤੂੰ ਅਗੇ ਹੀ ਬਹੁਤ ਕੁਝ ਦਿਤਾ ਹੋਇਆ ਹੈ। ਮੈਂ ਦਰਸ਼ਨ ਕਰਕੇ ਹੀ ਨਿਹਾਲ ਹਾਂ। ਬਸ, ਮੇਰੀ ਕੋਈ ਮੰਗ ਨਹੀਂ। ਮੇਰੀ ਔਕਾਤ ਤੋਂ, ਮੇਰੀ ਲੋੜ ਤੋਂ, ਮੇਰੀ ਮੰਗ (demand) ਤੋਂ ਜ਼ਿਆਦਾ ਪਹਿਲਾਂ ਹੀ ਤੂੰ ਬਹੁਤ ਕੁਝ ਦਿਤਾ ਹੋਇਆ ਹੈ। ਏਥੇ ਆ ਕੇ ਹੋਰ ਹੁਣ ਮੰਗਣਾ ਕੁਝ ਨਹੀਂ ਸਿਰਫ ਦਰਸ਼ਨ ਹੀ ਕਰਨੇ ਹਨ। ਇਹ ਮੋਰ ਦੀ ਅਵਸਥਾ ਹੈ। ਸੋ ਆਪਣੇ ਮਨ ਵਲ ਝਾਤੀ ਮਾਰਣੀ ਹੈ ਕਿ ਅਸੀਂ ਇਥੇ ਕਿਹੜੀ ਅਵਸਥਾ ਲੈ ਕੇ ਆਂਉਦੇ ਹਾਂ। ਕਿਉਂਕਿ ਬਾਣੀ ਨੇ ਇਸ਼ਾਰਾ ਕੀਤਾ ਹੈ ਕਿ ਜੇ ਰਜ਼ਾ ਵਿਚ ਰਹਿਣਾ ਨਹੀਂ ਆਇਆ ਤਾਂ ਵਿਸਮਾਦ ਦੀ ਅਵਸਥਾ ਪ੍ਰਾਪਤ ਨਹੀਂ ਹੋਏਗੀ।

ਹੁਣ ਸਵਾਲ ਉਠ ਜਾਏਗਾ ਕਿ ਇਹ ਨਵਾਂ ਸਾਧਨ ਕਿਉਂ, ਇਸਦੀ ਕੀ ਜ਼ਰੂਰਤ ਹੈ। ਉਸ ਜ਼ਮਾਨੇ ਵਿਚ ਯੋਗ ਮਤ ਦਾ ਇਤਨਾ ਜ਼ੋਰ ਸੀ ਕਿ ਪਹਿਲੀ ਪਾਤਸ਼ਾਹੀ ਦੇ ਆਪਣੇ ਹੀ ਬਚੇ ਮਹਾਰਾਜ ਦੀ ਗਲ ਸੁਣਨ ਲਈ ਤਿਆਰ ਨਹੀਂ ਸਨ। ਤੇ ਫਿਰ ਇਸਦੇ ਵਿਚ ਹਰਜ ਵੀ ਕੀ ਹੈ? ਅਸੀਂ ਯੋਗ ਮਤ ਦੇ ਪਿਛੇ ਕਿਉਂ ਨਾ ਚਲੇ ਜਾਈਏ? ਗੁਰਬਾਣੀ ਨੇ ਸਮਝਾਇਆ ਕਿ ਯੋਗ ਮਤ ਦੇ ਪਿਛੇ ਜਾਣ ਜਾਂ ਨਾ ਜਾਣ ਦਾ ਸਵਾਲ ਨਹੀਂ। ਯੋਗ ਮਤ ਜੋ ਗੋਰਖ ਨਾਥ ਨੇ ਸ਼ੁਰੂ ਕੀਤਾ ਸੀ ਉਹ ਤੇ ਰਿਹਾ ਹੀ ਨਹੀਂ। ਜਿਸ ਤਰ੍ਹਾਂ ਵੇਦਾਂ ਦੇ ਵਿਚੋਂ ਜੋ ਹਿੰਦੁਇਜ਼ਮ (Hinduism) ਪੈਦਾ ਹੋਇਆ ਸੀ ਉਹ ਨਾ ਰਿਹਾ, ਜਿਸ ਤਰ੍ਹਾਂ ਮੁਹੰਮਦ ਕੋਲੋਂ ਜੋ ਇਸਲਾਮ ਪੈਦਾ ਹੋਇਆ ਸੀ ਉਹ ਨਾ ਰਿਹਾ, ਏਸੇ ਤਰ੍ਹਾਂ ਜਿਹੜਾ ਯੋਗ ਮਤ ਗੋਰਖ ਨਾਥ ਕੋਲੋਂ ਪੈਦਾ ਹੋਇਆ ਸੀ ਉਹ ਵੀ ਵਿਗੜ ਗਇਆ। ਯੋਗ ਮਤ ਕਿਸ ਤਰ੍ਹਾਂ ਵਿਗੜ ਗਇਆ, ਉਸਦਾ ਖੁਲਾਸਾ ਅਗਲੇ ਅੰਕ ਵਿਚ ਕੀਤਾ ਗਇਆ ਹੈ।

ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥
ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥ ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ॥ ਆਦੇਸੁ ਤਿਸੈ ਆਦੇਸੁ ॥ ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੨੮॥
(ਸੰਤੋਖ ਰੂਪੀ ਮੁੰਦਰਾਂ, ਲਜਿਆ ਰੂਪੀ ਝੋਲੀ, ਧਿਆਨ ਰੂਪੀ ਸਰੀਰ ਤੇ ਸਵਾਹ, ਸਮੇਂ ਤੋਂ ਆਜ਼ਾਦੀ ਦੀ ਗੋਦੜੀ, ਭੋਗਾਂ ਤੋਂ ਨਿਰਲੇਪ ਸਰੀਰ ,

ਧਿਆਨ ਲਗਾਉਣ ਦੀ ਜੁਗਤੀ ਰੂਪੀ ਹਥ ਵਿਚ ਸੋਟਾ, ਸਭ ਨੂੰ ਇਕੋ ਜਿਹਾ ਵੇਖਣ ਵਾਲੀ ਸੰਸਥਾ ਦਾ ਮੈਂਬਰ, ਅਤੇ ਆਪਣੇ ਮਨ ਉਤੇ ਪੂਰਨ ਕਾਬੂ ਰਖਣ ਵਾਲਾ ਸਹੀ ਜੋਗੀ ਕਹਿਲਾ ਸਕਦਾ ਹੈ। ਐਸਾ ਜੋਗੀ ਸਿਰਫ ਉਸ ਪ੍ਰਮਾਤਮਾ ਨੂੰ ਨਮਸਕਾਰ ਕਰਦਾ ਹੈ ਜੋ ਸਦਾ ਹੈ, ਬੇਦਾਗ਼ ਹੈ, ਧੁਨ ਰੂਪ ਹੈ, ਅਤੇ ਜੁਗਾਂ ਜੁਗਾਂਤਰ੍ਹਾਂ ਤੋਂ ਇਕੋ ਜਿਹਾ ਹੀ ਹੈ।)

ਯੋਗੀਆਂ ਦੀ ਇਕ ਆਮ ਨਿਸ਼ਾਨੀ ਸੀ ਕਿ ਉਹ ਕੰਨ ਫਾੜ ਕੇ ਉਸਦੇ ਵਿਚ ਇਕ ਵਡਾ ਸਾਰਾ ਮੁੰਦਾ ਪਾ ਲੈਂਦੇ ਸਨ। ਕੰਨ ਵਿਚ ਇਕ ਖਾਸ ਥਾਂ ਤੇ ਇਕ ਖਾਸ ਜੁਗਤੀ ਨਾਲ ਸ਼ੇਕ ਕਰਨ ਵਿਚ ਇਕ ਭੇਦ ਸੀ। ਯੋਗੀਆਂ ਨੇ ਕੰਨ ਤਾਂ ਫਾੜਨੇ ਸ਼ੁਰੂ ਕਰ ਦਿਤੇ ਪਰ ਉਹਨਾਂ ਨੂੰ ਜੋ ਗੋਰਖ ਨਾਥ ਨੇ ਗਲ ਸਮਝਾਈ ਸੀ ਉਹ ਚਲੀ ਗਈ। ਉਹ ਗਲ ਕੀ ਸੀ? ਜਿਸ ਵੇਲੇ ਮਨ ਉਤੇਜਨਾ ਵਿਚ ਆਉਂਦਾ ਹੈ, ਤਲਖੀ ਵਿਚ ਹੁੰਦਾ ਹੈ, ਗ਼ੁਸੇ ਵਿਚ ਹੁੰਦਾ ਹੈ ਤਾਂ ਉਸਨੂੰ ਥੋੜਾ ਠੰਡਾ ਕਰਨ ਦਾ ਗੋਰਖ ਨਾਥ ਨੇ ਇਕ ਤਰੀਕਾ ਲਭਿਆ ਸੀ। ਉਹ ਸੀ ਕਿ ਸਾਡੇ ਕੰਨ (Ear Lobe) ਦੇ ਲਾਗੇ ਇਕ ਗ੍ਰੰਥੀ ਹੈ, ਇਕ ਗੰਢ ਹੈ। ਉਸ ਗੰਢ ਦੀ ਮਾਲਿਸ਼ ਕਰਨ ਨਾਲ ਮਨ ਨੂੰ ਇਕ ਖਾਸ ਤਰ੍ਹਾਂ ਨਾਲ ਆਰਾਮ ਮਿਲਦਾ ਹੈ। ਅੰਦਰ ਤਲਖੀ ਆਈ ਹੈ ਤਾਂ ਉਸਨੇ ਕੰਨ ਨੂੰ ਹੌਲੀ ਹੌਲੀ ਮਲਨਾ ਸ਼ੁਰੂ ਕਰ ਦੇਣਾ। ਬਜਾਏ ਉਸ ਤਲਖੀ ਦੇ ਉਤੇ ਕਾਰਵਾਈ (Act) ਕਰਨ ਦੇ, ਬਜਾਏ ਉਸ ਗ਼ੁਸੇ (Anger) ਨੂੰ ਬਾਹਰ ਕਢਣ ਦੇ ਉਹ ਬਸ ਮਾਲਸ਼ ਕਰਨੀ ਸ਼ੁਰੂ ਕਰ ਦਿਆ ਕਰਦਾ ਸੀ। ਉਸ ਨੂੰ ਇਸ ਭੇਦ ਦਾ ਪਤਾ ਸੀ ਕਿ ਇਥੇ ਇਕ ਗ੍ਰੰਥੀ ਹੈ, ਸੋ ਜੇ ਮਾਲਿਸ਼ ਕਰਕੇ ਉਸ ਗ੍ਰੰਥੀ ਦੀ ਗੰਢ ਖੁਲ੍ਹ ਜਾਏ ਤਾਂ ਮਨ ਸ਼ਾਂਤ ਹੋ ਜਾਏਗਾ, ਸੰਤੁਸ਼ਟ ਹੋ ਜਾਏਗਾ। ਉਹ ਤਰੀਕਾ ਤੇ ਜੋਗੀਆਂ ਨੂੰ ਭੁਲ ਗਇਆ ਪਰ ਉਹਨਾਂ ਨੇ ਹਰ ਨਵੇਂ ਜਗਿਆਸੂ ਦਾ ਕੰਨ ਫਾੜਨਾ ਸ਼ੁਰੂ ਕਰ ਦਿਤਾ। ਗੁਰਬਾਣੀ ਨੇ ਕਿਹਾ ਕਿ ਉਹ ਯੋਗ ਦੇ ਭੇਦ ਸਨ।
ਗੁਰੂ ਚਲਾ ਗਇਆ, ਗੁਰੂ ਦੇ ਜਾਣ ਤੋਂ ਬਾਅਦ ਭੇਦ ਖ਼ਤਮ ਹੋ ਗਇਆ। ਮੁੰਦਾ ਨਿਸ਼ਾਨੀ ਸੀ Contentment ਦੀ, ਸੰਤੁਸ਼ਟ ਹੋਣ ਦੀ। ਸੰਤੁਸ਼ਟ ਹੋਣ ਦਾ ਮਤਲਬ ਕੀ ਹੈ? ਅਸੀਂ ਪਹਿਲਾਂ ਸਮਝ ਆਏ ਹਾਂ ਕਿ ਉਸਦੀ ਰਜ਼ਾ ਵਿਚ ਰਹਿਣਾ ਜ਼ਰੂਰੀ ਹੈ। ਜੋ ਜੀਵ ਰਜ਼ਾ ਵਿਚ ਰਾਜ਼ੀ ਨਹੀਂ, ਉਹ ਸੰਤੁਸ਼ਟ ਹੋ ਹੀ ਨਹੀਂ ਸਕਦਾ। ਜਿਸਦੇ ਮਨ ਵਿਚ ਕਿੰਤੂ ਆ ਗਇਆ, ਸਵਾਲ ਆ ਗਇਆ ਕਿ ਮੇਰੇ ਨਾਲ ਇਸ ਤਰ੍ਹਾਂ ਕਿਉਂ ਹੁੰਦਾ ਪਿਆ ਹੈ ਫਿਰ ਇਹ ਸੰਤੁਸ਼ਟੀ ਨਹੀਂ ਹੈ। ਜਿਸ ਮਨ ਵਿਚ ਕਿੰਤੂ ਨਹੀਂ ਹੈ ਉਹਦੀ ਅਵਸਥਾ ਵਲ ਗੁਰਬਾਣੀ ਇਸ਼ਾਰਾ ਕਰਦੀ ਹੈ:

"ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ ॥
ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ ॥" (ਪੰਨਾ ੪੭੩)

ਭਾਵ ਜੇ ਕਿਸੇ ਨੂੰ ਹਸਦਾ ਵੇਖਦਾ ਹੈ ਤਾਂ ਵੀ ਉਹਦੀ ਯਾਦ ਆ ਗਈ, ਜੇ ਕੋਈ ਰੋਂਦਾ ਪਿਆ ਹੈ ਤਾਂ ਉਹਦੇ ਵਲ ਵੇਖ ਕੇ ਵੀ ਉਸਦੀ ਯਾਦ ਆ ਗਈ ਕਿ ਉਹ ਹੀ ਰੋਂਦਾ ਪਿਆ ਹੈ, ਜੇ ਕੋਈ ਚੁਪ ਕਰਕੇ ਬੈਠਾ ਹੈ ਤਾਂ ਉਹਦੀ ਯਾਦ ਆ ਗਈ ਕਿ ਉਹ ਹੀ ਚੁਪ ਕਰਕੇ ਬੈਠਾ ਹੈ। ਬਸ ਹਰ ਥਾਂ ਤੇ ਉਹ ਹੀ ਨਜ਼ਰ ਆ ਰਿਹਾ ਹੈ, ਜੋ ਹੋ ਰਿਹਾ ਹੈ ਸੋ ਵਾਹ ਵਾਹ, ਜੋ ਕਰ ਰਿਹਾ ਹੈ ਸੋ ਵਾਹ ਵਾਹ, ਜੋ ਕਰੇਂਗਾ ਸੋ ਵਾਹ ਵਾਹ। ਫਿਰ ਸ਼ਿਕਾਇਤ ਕਿਥੇ ਰਹਿ ਜਾਏਗੀ? ਯੋਗ ਮਤ ਨੇ ਵੀ ਉਸੇ ਸੰਤੁਸ਼ਟੀ ਵਲ ਇਸ਼ਾਰਾ ਕੀਤਾ ਸੀ ਜਿਸ ਵਲ ਗੁਰਮਤ ਨੇ ਕੀਤਾ ਹੈ। ਗੋਰਖ ਨਾਥ ਨੇ ਮਨ ਨੂੰ ਸ਼ਾਂਤ ਕਰਨ ਲਈ ਇਕ ਖ਼ਾਸ ਵਿਧੀ ਦਾ ਪ੍ਰਯੋਗ ਕਰਕੇ ਆਪਣੇ ਚੇਲਿਆਂ ਨੂੰ ਸਮਝਾਇਆ ਸੀ ਪਰ ਯੋਗੀਆਂ ਨੇ ਇਹ ਗਲ ਸਮਝੀ ਨਹੀਂ ਅਤੇ ਉਹ ਵਿਗੜਕੇ ਇਕ ਕਰਮ ਕਾਂਡ ਬਣਕੇ ਰਹਿ ਗਇਆ ਅਤੇ ਉਹਨਾਂ ਨੇ ਕੰਨ ਹੀ ਪਾੜਨੇ ਸ਼ੁਰੂ ਕਰ ਦਿਤੇ।

ਇਸੇਤਰ੍ਹਾਂ ਗੋਰਖ ਨਾਥ ਆਪਣੇ ਸਰੀਰ ਨੂੰ ਸਿਰਫ ਇਕ ਕਪੜੇ ਨਾਲ ਢਕਦਾ ਸੀ। ਉਸਦੇ ਲਈ ਝੋਲੀ ਬੰਨ੍ਹਣਾ ਉਸਦੇ ਦਰ ਦੀ ਸ਼ਰਮ (ਲਜਾ) ਦੀ ਨਿਸ਼ਾਨੀ ਸੀ। ਯੋਗੀ ਨੂੰ ਝੋਲੀ ਪਵਾਈ ਜਾਂਦੀ ਸੀ ਤੇ ਯਾਦ ਦਿਲਾਇਆ ਜਾਂਦਾ ਸੀ ਕਿ ਇਹ ਤੇਰੀ ਲਜਾ ਹੈ, ਤੈਨੂੰ ਢਕਿਆ ਜਾ ਰਿਹਾ ਹੈ ਕਿਉਂਕਿ ਉਸਦੇ ਸਾਹਮਣੇ ਤਾਂ ਤੂੰ ਨੰਗਾ ਹੈਂ ਹੀ। ਤੈਨੂੰ ਇਹ ਸਦਾ ਯਾਦ ਰਹੇ ਕਿ ਉਸ ਕੋਲੋਂ ਕੁਝ ਵੀ ਛੁਪਿਆ ਹੋਇਆ ਨਹੀਂ, ਬਸ ਦੁਨੀਆਂ ਕੋਲੋਂ ਹੀ ਪਰਦਾ ਹੈ ਇਸ ਕਰਕੇ ਉਸਦੇ ਦਰ ਤੇ ਹਮੇਸ਼ਾਂ ਨਜਰ ਨੀਵੀ ਰਹੇ। ਕਦੀ ਵੀ ਹੰਕਾਰ ਸਿਰ ਨਾਂ ਚੁਕੇ। ਇਹ ਸਰੀਰ ਤੈਨੂੰ ਇਕ ਪ੍ਰਸਾਦਿ ਵਿਚ ਮਿਲਿਆ ਹੈ, ਇਕ ਤੋਹਫਾ ਮਿਲਿਆ ਹੈ। ਇਹ ਜਿਥੋਂ ਆਇਆ ਹੈ ਉਸਦੀ ਤੈਨੂੰ ਸਦਾ ਯਾਦ ਰਹੇ। ਜਿਸਨੂੰ ਇਹ ਯਾਦ ਨਹੀਂ ਹੈ ਉਹਦੇ ਕੋਲ ਸ਼ਰਮ ਨਹੀਂ ਹੋ ਸਕਦੀ, ਉਹਨੂੰ ਲਜਾ ਨਹੀਂ ਆਏਗੀ। ਉਹ ਜਦੋਂ ਵੀ ਕਦੇ ਧਰਮ ਦੇ ਰਸਤੇ ਤੇ ਚਲੇਗਾ ਤੇ ਉਹ ਮੁਛਾਂ ਨੂੰ ਤਾਅ ਦੇ ਕੇ ਚਲਦਾ ਹੋਵੇਗਾ, ਆਕੜ ਕੇ ਚਲਦਾ ਹੋਵੇਗਾ ਕਿ ਮੇਰੇ ਤਾਕਤ ਨੂੰ ਵੇਖ ਲਓ, ਮੇਰੀ ਅਕਲ ਨੂੰ ਵੇਖ ਲਓ, ਮੇਰੇ ਗਿਆਨ (Knowledge) ਨੂੰ ਦੇਖ ਲਓ। ਉਹ ਹਰ ਥਾਂ ਤੇ ਦਿਖਾਵਾ ਕਰੇਗਾ ਕਿ ਮੈਨੂੰ ਹਰ ਗਲ ਦਾ ਪਤਾ ਹੈ ਕਿਉਂਕਿ ਉਸਦੀ "ਮੈਂ" ਬਹੁਤ ਵਡੀ ਹੋ ਜਾਂਦੀ ਹੈ। ਗੋਰਖ ਨਾਥ ਨੇ ਆਪਣੇ ਚੇਲਿਆਂ ਨੂੰ ਇਹ ਇਸ਼ਾਰਾ ਕੀਤਾ ਸੀ ਕਿ ਇਸਨੂੰ ਝੋਲੀ ਨਹੀਂ ਸਮਝਣਾ, ਇਸਨੂੰ ਕਪੜਾ ਨਹੀਂ ਸਮਝਣਾ, ਇਹ ਸ਼ਰਮ ਹੈ, ਲਾਜ ਹੈ, ਮਾਨਵ ਸਰੀਰ ਤੇ ਪਰਦਾ ਪਾਇਆ ਗਇਆ ਹੈ। ਪਰ ਇਹ ਗਲ ਕਿਸੇ ਨੂੰ ਵੀ ਯਾਦ ਨ ਰਹੀ ਅਤੇ ਝੋਲੀ ਸਿਰਫ ਪਹਿਰਾਵਾ ਬਣਕੇ ਰਹਿ ਗਈ।
ਜੋਗ ਮਤ ਧਿਆਨ ਦਾ ਮਾਰਗ ਹੈ। ਗੋਰਖ ਨਾਥ ਦੀ ਧਿਆਨ ਲਗਾਉਣ ਦੀ ਵਿਧੀ ਸੀ ਕਿ ਹਰ ਇਕ ਅੰਗ ਦਾ ਇਕ ਇਕ ਮੁਸਾਮ ਉਸਦੇ ਧਿਆਨ ਨਾਲ ਭਰਿਆ ਹੋਣਾ ਚਾਹੀਦਾ ਹੈ। ਧਿਆਨ ਬਾਹਰ ਨੂੰ ਨ ਭਜੇ ਮਾਨੋ ਕਿ ਹਰ ਮੁਸਾਮ ਉਸਦੇ ਧਿਆਨ ਵਿਚ ਡੁਬਿਆ ਰਹੇ। ਸਿਰਫ ਧੂਣੀ ਲਗਾ ਕੇ ਬਹਿ ਜਾਣ ਨਾਲ ਧਿਆਨ ਨਹੀਂ ਜੁੜ ਸਕਦਾ। ਉਸ ਧਿਆਨ ਵਿਚ ਡੁਬੇ ਹੋਏ ਮਾਨੁਖ ਦੀ ਹਾਉਮੈਂ ਸੜਕੇ ਸੁਆਹ ਹੋ ਜਾਏਗੀ। ਪਰ ਜੋਗੀਆਂ ਨੂੰ ਸੁਆਹ ਹੀ ਯਾਦ ਰਹਿ ਗਈ ਅਤੇ ਉਸਦਾ ਅੰਤਰੀਵ ਇਸ਼ਾਰਾ ਭੁਲ ਗਇਆ ਸੋ ਜੋਗ ਮਤ ਵਿਚ ਇਹ ਇਕ ਰਸਮ ਬਣਕੇ ਰਹਿ ਗਈ। ਉਹਨਾਂ ਨੇ ਲਕੜਾਂ ਦੀ ਸੁਆਹ ਹੀ ਸਾਰੇ ਸਰੀਰ ਨੂੰ ਮਲਣੀ ਸ਼ੁਰੂ ਕਰ ਦਿਤੀ। ਜੋਗੀ ਲੋਗ ਇਸਨੂੰ ਬਿਭੂਤੀ ਲਗਾਣਾ ਆਖਦੇ ਹਨ। ਇਸ ਰਸਮ ਦਾ ਬਜਾਏ ਫਾਇਦਾ ਹੋਣ ਦੇ ਉਲਟਾ ਨੁਕਸਾਨ ਹੋਣਾ ਸ਼ੁਰੂ ਹੋ ਗਇਆ। ਸੁਆਹ ਨੇ ਸਰੀਰ ਦੇ ਸਾਰੇ ਮੁਸਾਮ ਬੰਦ ਕਰ ਦਿਤੇ ਜਿਸ ਨਾਲ ਪਸੀਨਾ ਆਉਣਾ ਬੰਦ ਹੋ ਗਇਆ ਅਤੇ ਸਰੀਰ ਬਿਮਾਰ ਹੋਣਾ ਸ਼ੁਰੂ ਹੋ ਗਇਆ।

"ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥"

ਖਿੰਥਾ ਤੋ ਭਾਵ ਹੈ ਗੋਦੜੀ ਅਤੇ ਕਾਲੁ ਤੋਂ ਭਾਵ ਹੈ ਵਕਤ (ਸਮਾਂ)। ਗੋਦੜੀ ਕੁਝ ਵਸਤੂ ਕੋਲ ਰਖਣ ਲਈ ਹੁੰਦੀ ਹੈ। ਕੁਦਰਤ ਨੇ ਇਸ ਧਰਤੀ ਤੇ ਰਹਿਣ ਲਈ ਹਰ ਸਰੀਰ ਨੂੰ ਕੁਝ ਮਿਥਿਆ ਹੋਇਆ ਸਮਾਂ ਦਿਤਾ ਹੈ। ਜਿਸ ਤਰ੍ਹਾਂ ਗੋਦੜੀ ਸੀਮਤ ਹੈ ਇਸੇ ਤਰ੍ਹਾਂ ਜੀਵਨ ਸੀਮਤ ਹੈ। ਸੋ ਜੋਗ ਮਤ ਲਈ ਗੋਦੜੀ ਸੀਮਤ ਜੀਵਨ ਦੀ ਨਿਸ਼ਾਨੀ
ਸੀ। ਇਸ ਜੀਵਨ ਵਿਚ ਰਹਿੰਦੇ ਹੋਏ ਸਮੇਂ ਦੀ ਪਕੜ ਤੋਂ ਦੂਰ ਨਿਕਲ ਜਾਣ ਲਈ ਉਪਰਾਲਾ ਕਰਨ ਦੀ ਕੋਸ਼ਿਸ਼ ਸੀ। ਪਰ ਇਹ ਵੀ ਇਕ ਰਸਮ ਹੀ ਬਣਕੇ ਰਹਿ ਗਈ।

ਕੁਆਰੀ ਕਾਇਆ ਦਾ ਮਤਲਬ ਇਹ ਨਹੀਂ ਜਿਸਨੇ ਵਿਆਹ ਨਹੀਂ
ਕੀਤਾ। ਇਹ ਰਿਵਾਜ ਜੋਗ ਮਤ ਵਿਚ ਸਿਰਫ ਗੋਰਖ ਨਾਥ ਦੇ ਗ੍ਰਿਸਤੀ ਨਾ ਹੋਣ ਕਰਕੇ ਚਲ ਪਿਆ ਹਾਲਾਂ ਕਿ ਇਸ ਬਾਰੇ ਗੋਰਖ ਨਾਥ ਨੇ ਕੋਈ ਚਰਚਾ ਨਹੀਂ ਕੀਤੀ। ਉਹ ਤਾਂ ਕਰਮ ਇੰਦਰੀਆਂ ਨੂੰ ਵਸ ਕਰਨ ਦੀ ਭਾਲ ਵਿਚ ਸੀ। ਜੋਗ ਵਿਚ ਹਰ ਗਿਆਨ ਇੰਦਰੀ ਅਤੇ ਹਰ ਕਰਮ ਇੰਦਰੀ ਨੂੰ ਇਕ ਵਲ ਜੋੜਨ ਲਈ ਸਾਧਨ ਲਭੇ ਗਏ ਸਨ। ਇਸੇ ਕਰਕੇ ਤਾਂ ਜਿਸਨੇ ਆਪਣੇ ਵਿਚੋਂ ਪੰਜੇ ਦੇ ਪੰਜੇ ਚੋਰ ਨਥ ਲਏ ਹੋਣ ਉਸਨੂੰ ਨਾਥ ਕਿਹਾ ਜਾਂਦਾ ਸੀ। ਭਾਵ ਕਿ ਉਸਨੇ ਪੰਜੇ ਚੋਰਾਂ ਨੂੰ ਨਥ ਪਾ ਲਈ ਹੈ, ਇਸ ਕਰਕੇ ਉਹ ਨਾਥ ਹੈ। ਸਿਧ ਤੋਂ ਭਾਵ ਹੈ ਜਿਸਨੇ ਇੰਦਰੀਆਂ ਨੂੰ ਸਿਧ ਕਰ ਲਿਆ ਹੈ, ਸੰਜਮ (Control) ਵਿਚ ਕਰ ਲਿਆ ਹੈ। ਹੁਣ ਇਹ ਬਾਹਰ ਵਲ ਨਹੀਂ ਜਾਂਦੀਆਂ।

ਇਹ ਸਭ ਕੁਝ ਬਿਨਾ ਕਿਸੇ ਜੁਗਤੀ ਦੇ ਨਹੀਂ ਪਾਇਆ ਜਾ
ਸਕਦਾ। ਮਨ ਇਕ ਅੜੀਅਲ ਘੋੜੇ ਦੀ ਤਰ੍ਹਾਂ ਹੈ। ਇਸਨੂੰ ਵਸ ਕਰਨ ਲਈ ਕਈ ਉਪਰਾਲੇ ਕਰਨੇ ਪੈਂਦੇ ਹਨ, ਕਦੀ ਪਿਆਰ ਨਾਲ ਅਤੇ ਕਦੀ ਸਖਤੀ ਨਾਲ। ਜੋਗੀਆਂ ਦਾ ਆਪਣੇ ਹਥ ਵਿਚ ਇਕ ਡੰਡਾ ਰਖਣਾ ਇਸੇ ਦੀ ਨਿਸ਼ਾਨੀ ਸੀ। ਡੰਡਾ ਉਸ ਜੁਗਤੀ ਦੀ ਨਿਸ਼ਾਨੀ ਹੈ ਜਿਸ ਨਾਲ ਬਾਹਰ ਨੂੰ ਭਜੇ ਹੋਏ ਮਨ ਨੂੰ ਵਾਪਿਸ ਲਿਆਉਣਾ ਹੈ। ਜਿਸ ਤਰ੍ਹਾਂ ਕਬੀਰ ਜੀ ਨੇ ਕਿਹਾ ਹੈ:

"ਚਲੁ ਰੇ ਬੈਕੁੰਠ ਤੁਝਹਿ ਲੇ ਤਾਰਉ ॥
ਹਿਚਹਿ ਤ ਪ੍ਰੇਮ ਕੈ ਚਾਬੁਕ ਮਾਰਉ ॥੨॥" (ਪੰਨਾ ੩੨੯)

ਭਾਵ ਸਵਰਗ ਦੇ ਰਸਤੇ ਤੇ ਚਲਣ ਲਗੇ ਹਾਂ ਪਰ ਜੇ ਮਨ ਅੜਿਆ ਤੇ ਉਹਨੂੰ ਪਿਆਰ ਦੇ ਨਾਲ ਚਾਬੁਕ ਮਾਰੀਂ ਪਰ ਗ਼ੁਸੇ ਨਾ ਹੋਈਂ। ਜੇ ਗੁਸੇ ਵਿਚ ਆ ਗਇਆ ਤੇ ਫਿਰ ਕੰਮ ਉਲਟਾ ਹੋ ਗਇਆ। ਇਸਨੂੰ ਉਸ ਪਾਸੇ ਪਿਆਰ ਦੇ ਨਾਲ ਤੋਰਨਾ ਹੈ ਪਰ ਚਾਬੁਕ ਮਾਰ ਕੇ, ਉਹਨੂੰ ਰਿਆਇਤ ਨਹੀਂ ਦੇਣੀ, ਇਹ ਨਹੀਂ ਕਹਿਣਾ ਕਿ ਕੋਈ ਗਲ ਨਹੀਂ ਹੈ ਚਲ ਚਾਰ ਦਿਨ ਤੇ ਭਗਤੀ ਕੀਤੀ ਅਜ ਪੰਜਵੇਂ ਦਿਨ ਛੁਟੀ ਕਰ ਲੈ। ਨਹੀਂ ਪੰਜਵਾਂ ਦਿਨ ਲਾਉਣਾ ਜ਼ਰੂਰ ਹੈ ਪਰ ਜ਼ਰਾ ਪਿਆਰ ਦੇ ਨਾਲ ਗ਼ੁਸੇ ਨਾਲ ਨਹੀਂ। ਇਹ ਜੁਗਤੀ ਹੀ ਉਹ ਡੰਡਾ ਸੀ ਜਿਸ ਤਰੀਕੇ ਨਾਲ ਮਨ ਤੇ control ਰਖਣਾ ਹੈ। ਪਰ ਉਹ ਡੰਡਾ ਬਸ ਰਾਤ ਬਰਾਤੇ ਜਾਨਵਰਾਂ ਤੋਂ ਬਚਣ ਦਾ ਸਾਧਨ ਬਣਕੇ ਹੀ ਰਹਿ ਗਇਆ।

ਜੋਗ ਮਤ ਦਾ ਸਾਰਿਆਂ ਤੋਂ ਜਿਹੜਾ ਉਚਾ ਕੁਨਬਾ (ਫਿਰਕਾ) ਸੀ ਉਸਦਾ ਨਾਂ ਸੀ ਆਈ ਪੰਥ। ਆਈ ਪੰਥੀ ਉਸਨੂੰ ਕਿਹਾ ਸੀ ਜਿਹੜਾ ਸਗਲ ਜਮਾਤੀ ਹੋ ਗਇਆ ਹੈ। ਜਿਹਦੇ ਵਿਚ ਹੁਣ ਭੇਦ ਭਾਵ ਨਹੀਂ ਰਹਿ ਗਇਆ, ਜਿਸਨੂੰ ਸਾਰਾ ਜਗਤ ਹੀ ਇਕੋ ਜਿਹਾ ਲਗਣ ਲਗ ਪਇਆ ਹੈ। ਸਾਰਿਆਂ ਲਈ ਉਹ ਹੈ, ਉਹਦੇ ਲਈ ਸਾਰੇ ਹਨ। ਅਜ ਅਸੀਂ ਦੁਨੀਆਂ ਨੂੰ ਇਹ ਕਹਾਣੀ ਤਾਂ ਜ਼ਰੂਰ ਸੁਣਾਉਂਦੇ ਹਾਂ ਕਿ ਜਦ ਗੁਰੂ ਨਾਨਕ ਦੇਵ ਜੀ ਨੇ ਮਾਤ ਲੋਕ ਤੋਂ ਚਲਾਣਾ ਕੀਤਾ ਤਾਂ ਹਿੰਦੂਆਂ ਤੇ ਮੁਸਲਮਾਨਾਂ ਵਿਚ ਝਗੜਾ ਪੈ ਗਇਆ। ਮੁਸਲਮਾਨ ਕਹਿਣ ਸਾਡਾ ਪੀਰ ਹੈ ਤੇ ਉਹ ਹਿੰਦੂ ਕਹਿਣ ਸਾਡਾ ਪੀਰ ਹੈ। ਇਸ ਕਰਕੇ ਗੁਰੂ ਨਾਨਕ ਦੇਵ ਜੀ ਸਭ ਦੇ ਸਾਂਝੇ ਸਨ। ਪਰ ਅਸੀਂ ਖ਼ੁਦ ਸਗਲ ਜਮਾਤੀ ਬਣਨ ਲਈ ਤਿਆਰ ਨਹੀਂ ਹੋਏ ਬਲਕਿ ਉਲਟੇ ਤਰ੍ਹਾਂ ਤਰ੍ਹਾਂ ਦੀਆਂ ਵੰਡਾਂ ਪਾਕੇ ਬੈਠ ਗਏ ਹਾਂ। ਆਈ ਪੰਥੀ ਉਸਦੀ ਨਿਸ਼ਾਨੀ ਸੀ ਜੋ ਸਾਰਿਆਂ ਵਿਚ ਕੋਈ ਫਰਕ ਨਹੀਂ ਸੀ ਸਮਝਦਾ। ਪਰ ਜੋਗੀਆਂ ਨੇ ਇਹ ਗਲ ਬਿਲਕੁਲ ਭੁਲਾ ਲਈ ਕਿਉਂਕਿ ਸਗਲ ਜਮਾਤੀ ਸਿਰਫ ਉਹ ਹੋ ਸਕਦਾ ਹੈ ਜਿਸਨੇ ਇਸ ਮਨ ਨੂੰ ਜਿਤ ਲਇਆ ਹੈ। ਇਹ ਨਹੀਂ ਸਮਝਣਾ ਕਿ ਗੁਰਬਾਣੀ ਕਹਿ ਰਹੀ ਹੈ ਕਿ ਜੇ ਤੂੰ ਦੁਨੀਆਂ ਨੂੰ ਜਿਤਣਾ ਹੈ ਤਾਂ ਆਪਣੇ ਮਨ ਨੂੰ ਜਿਤ
ਲੈ। ਇਸਦਾ ਦੁਨੀਆਂ ਜਿਤਣ ਨਾਲ ਕੋਈ ਸੰਬੰਧ ਨਹੀਂ ਹੈ। ਇਸ ਤੋਂ ਭਾਵ ਹੈ ਕਿ ਜਿਸਦਾ ਮਨ ਜਿਤਿਆ ਗਇਆ ਹੈ ਉਸਨੂੰ ਹੋਰ ਕੁਝ ਕਰਨ ਦੀ ਲੋੜ ਨਹੀਂ ਹੈ। ਸਾਰਾ ਕੁਝ ਇਸੇ ਵਿਚ ਹੀ ਆ ਜਾਵੇਗਾ।
ਜਿਸਨੇ ਆਪਣਾ ਮਨ ਜਿਤ ਲਇਆ ਹੈ ਉਹ ਸਗਲ ਜਮਾਤੀ ਬਣ ਜਾਏਗਾ। ਜਿਹੜਾ ਸਗਲ ਜਮਾਤੀ ਹੈ ਉਸਨੇ ਹੁਣ ਜਿਤਣਾ ਕਿਸਨੂੰ ਹੈ? ਜਦੋਂ ਸਾਰਾ ਜਗ ਆਪਣਾ ਹੋ ਗਇਆ ਹੈ, ਜਿਸਦਾ ਕੋਈ ਦੁਸ਼ਮਨ ਹੀ ਨਹੀਂ ਰਿਹਾ, ਹਰ ਕੋਈ ਆਪਣਾ ਹੋ ਗਇਆ ਹੈ ਉਸਨੂੰ ਕੀ ਜਿਤਣ ਹਾਰਨ ਨਾਲ ਮਤਲਬ ਰਹਿ ਜਾਏਗਾ? ਬਸ ਮਨ ਨੂੰ ਜਿਤ ਲੈ ਫਿਰ ਜਿਹੜੀ ਜਗ ਨੂੰ ਜਿਤਣ ਵਾਲੀ ਗਲ ਹੈ ਉਹ ਸਾਰੀ ਖ਼ਤਮ ਹੋ ਜਾਂਦੀ ਹੈ, ਕਿਉਂਕਿ ਸਾਰੇ ਆਪਣੇ ਹੋ ਗਏ। ਇਸ ਅਵਸਥਾ ਤਕ ਪਹੁੰਚਾਉਣ ਦਾ ਤਰੀਕਾ ਸੀ 'ਆਦੇਸੁ ਤਿਸੈ ਆਦੇਸੁ', ਉਸ ਇਕ ਨਾਲ ਜੁੜਨਾ, ਉਸ ਇਕ ਦੀ ਭਗਤੀ ਕਰਨੀ ਜੋ ਕਿ:

“ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ।“

ਯੋਗ ਮਤ ਦਾ ਵੀ ਇਹੋ ਇਸ਼ਾਰਾ ਸੀ ਜੋ ਕਿ ਸਿਖ ਮਤ ਨੂੰ ਦਿਤਾ ਗਇਆ ਹੈ:

ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥

ਗੋਰਖ ਨਾਥ ਨੇ ਉਸਨੂੰ ਇਸ ਤਰ੍ਹਾਂ ਕਿਹਾ ਸੀ ਜੋ ਆਦਿ ਤੋਂ ਹੈ, ਜੋ ਰੰਗ ਤੋਂ ਬਿਨਾ ਹੈ, ਅਨਾਦਿ (ਅਨਹਦ ਨਾਦ) ਜਿਹੜਾ soundless sound ਹੈ, ਜਿਸਦਾ ਹਤ ਨਹੀਂ ਹੋ ਸਕਦਾ, ਜਿਹੜਾ ਖ਼ਤਮ ਨਹੀਂ ਹੋ ਸਕਦਾ, ਜਿਸਦਾ ਹਰ ਯੁਗ ਦੇ ਵਿਚ ਇਕੋ ਵੇਸ ਰਿਹਾ ਹੈ, ਦੁਨੀਆਂ ਨੇ ਭੇਸ ਬਦਲੇ ਹਨ ਪਰ ਉਹ ਨਹੀਂ ਬਦਲਿਆ, ਯੋਗ ਮਤ ਉਸ ਨਾਲ ਜੁੜਿਆ ਹੋਇਆ ਸੀ। ਪਰ ਬਾਦ ਵਿਚ ਯੋਗ ਮਤ ਉਸ ਤੋਂ ਦੂਰ ਚਲਾ ਗਇਆ। ਇਸ ਕਰਕੇ ਗੁਰਸਿਖ ਨੂੰ ਫਿਰ ਯਾਦ ਦਿਲਾਇਆ ਗਇਆ ਕਿ ਸਾਰੀਆਂ ਹੀ ਧਰਮ ਟੋਲੀਆਂ ਕਰਮ ਕਾਂਢਾਂ ਵਿਚ ਫਸਕੇ ਰਹਿ ਗਈਆਂ ਹਨ ਅਤੇ ਉਸਦੀ ਰਜ਼ਾ ਵਿਚ ਰਹਿਣਾ ਭੁਲ ਚੁਕੀਆਂ
ਹਨ।

ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ ॥ ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ ॥ ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ ॥ ਆਦੇਸੁ ਤਿਸੈ ਆਦੇਸੁ ॥ ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੨੯॥
(ਜਿਸ ਜੋਗੀ ਦੇ ਅੰਦਰ ਅਨਹਦ ਨਾਦ ਸੁਨਾਈ ਦੇ ਗਇਆ ਹੈ, ਉਹ ਉਸ ਗਿਆਨ ਦਾ ਚੂਰਮਾ ਦਇਆ ਵਸ ਹੋਕੇ ਸਭ ਵਿਚ ਵੰਡਦਾ ਹੈ। ਜਿਸਨੇ ਆਪ ਆਪਣਿਆਂ ਇੰਦਰਿਆਂ ਨੂੰ ਨਥ ਪਾ ਲਈ ਹੈ ਅਤੇ ਹੋਰਨਾ ਨੂੰ ਉਸ ਬਾਰੇ ਪ੍ਰੇਰਦਾ ਹੈ ਉਸ ਲਈ ਸਭ ਰਿਧੀਆਂ ਸਿਧੀਆਂ (ਕਰਾਮਾਤਾਂ) ਬਾਹਰ ਦਾ (ਮਾਇਆ) ਸਵਾਦ ਬਣ ਜਾਂਦੀਆਂ ਹਨ। ਉਸ ਲਈ ਜੀਵਨ ਦੋ ਪਹਿਲੂਆਂ (ਮਿਲਨਾ ਤੇ ਵਿਛੜਨਾ) ਵਿਚ ਹੋ ਰਹੀ ਇਕ ਖੇਲ੍ਹ ਹੈ ਜਿਸ ਵਿਚ ਆਪਣੇ ਕੀਤੇ ਫੈਸਲਿਆਂ ਮੁਤਾਬਿਕ ਫਲ ਮਿਲਦਾ ਹੈ। ਉਹ ਸਿਰਫ ਉਸ ਪ੍ਰਮਾਤਮਾ ਨੂੰ ਨਮਸਕਾਰ ਕਰਦਾ ਹੈ ਜੋ ਸਦਾ ਹੈ, ਬੇਦਾਗ਼ ਹੈ, ਧੁਨ ਰੂਪ ਹੈ, ਅਤੇ ਜੁਗਾਂ ਜੁਗਾਂਤਰ੍ਹਾਂ ਤੋ ਇਕੋ ਜਿਹਾ ਹੀ
ਹੈ।)

ਇਸ ਪਦੇ ਵਿਚ ਵੀ ਗੁਰਬਾਣੀ ਜੋਗ ਮਤ ਕੀ ਸੀ, ਅਤੇ ਕੀ ਬਣਕੇ ਰਹਿ ਗਇਆ, ਉਸਦਾ ਖੁਲਾਸਾ ਕਰ ਰਹੀ ਹੈ। ਇਸ ਵਿਚ ਕੋਈ ਜੋਗੀਆਂ ਦੀ ਨੁਕਤਾ ਚੀਨੀ ਨਹੀਂ ਕੀਤੀ ਜਾ ਰਹੀ। ਜੋਗ ਮਤ ਵਿਚ ਜੋ ਭੇਦ ਸਿਰਫ ਰਸਮਾਂ ਬਣਕੇ ਰਹਿ ਗਏ ਉਹ ਭੇਦ ਫਿਰ ਖੋਹਲੇ ਜਾ ਰਹੇ ਹਨ। “ਭੁਗਤਿ ਗਿਆਨੁ” ਤੋਂ ਭੁਗਤਿ ਦਾ ਮਤਲਬ ਹੈ ਚੂਰਮਾ, ਖਾਣਾ, ਲੰਗਰ,। ਜੋਗੀ ਲੋਗ ਆਟਾ ਭੁੰਨ ਕੇ ਉਸਦਾ ਚੂਰਮਾ ਬਣਾ ਕੇ ਰਖਿਆ ਕਰਦੇ ਸਨ ਤੇ ਨਵੇਂ ਚੇਲਿਆਂ ਨੂੰ ਪ੍ਰਸਾਦ ਵਜੋਂ ਦਿਆ ਕਰਦੇ ਸਨ।
ਪਰ ਇਸ ਤਰ੍ਹਾਂ ਦਾ ਚੂਰਮਾ ਤਾਂ ਕਿਸੇ ਦਾ ਕੁਝ ਵੀ ਨਹੀਂ ਸਵਾਰ
ਸਕਦਾ। ਕਈ ਯੋਗੀਆਂ ਨੇ ਹੋਰ ਬੜੇ ਤਮਾਸ਼ੇ ਕਰਨੇ ਸ਼ੁਰੂ ਕਰ
ਦਿਤੇ।
ਉਹਨਾਂ ਨੇ ਨਸ਼ਿਆਂ ਦੇ ਚੂਰਮੇ ਬਨਾਉਣੇ ਸ਼ੁਰੂ ਕਰ ਲਏ ਅਤੇ ਮਸ਼ਹੂਰ ਕੀਤਾ ਕਿ ਇਹਨਾ ਨਾਲ ਧਿਆਨ ਲਗ ਜਾਂਦਾ ਹੈ ਜੋ ਕਿ ਸਰਾ ਸਰ ਝੂਠ ਹੈ। ਜੋਗ ਮਤ ਵਿਚ ਇਹੋ ਜਿਹੇ ਪ੍ਰਸਾਦ ਦੀ ਕੋਈ ਜਗਾਹ ਨਹੀਂ ਸੀ। ਜੋਗੀਆਂ ਲਈ ਇਹ ਹਿਦਾਇਤ ਸੀ ਕਿ ਜੋ ਵੀ ਜਗਿਆਸੂ ਮਨ ਵਿਚ ਜੋਗ ਧਾਰਨ ਦੀ ਇਛਾ ਨਾਲ ਆਵੇ ਉਸਨੂੰ ਪਹਿਲਾਂ ਪਿਆਰ ਨਾਲ ਬਿਠਾਕੇ ਪੂਰਾ ਗਿਆਨ ਦੇਣਾ ਚਾਹੀਦਾ ਹੈ। ਇਹ ਗਿਆਨ ਵੀ ਉਹ ਜੋਗੀ ਹੀ ਦੇਵੇ ਜੋ ਆਪ ਪਰਮ ਅਵਸਥਾ ਨੂੰ ਪ੍ਰਾਪਤ ਕਰ ਚੁਕਾ ਹੈ, ਜਿਸਦੇ ਅੰਦਰ ਅਨਹਦ ਨਾਦ ਗੂੰਜ ਪਇਆ ਹੈ। ਐਸੇ ਜੋਗੀ ਅੰਦਰ ਹੀ ਦੂਜਿਆਂ ਲਈ ਐਸੀ ਦਇਆ ਹੋ ਸਕਦੀ ਹੈ। ਜਿਹੜਾ ਜੋਗੀ ਅਜੇ ਖ਼ੁਦ ਸਾਧਨਾ ਕਰ ਰਿਹਾ ਹੈ ਪਰ ਕਿਸੇ ਪ੍ਰਾਪਤੀ ਤੇ ਨਹੀਂ ਪਹੁੰਚਿਆ ਉਸ ਵਿਚ ਦਇਆ ਦੀ ਜਗਹ ਹਾਉਮੇਂ ਵੀ ਬੈਠੀ ਹੋ ਸਕਦੀ ਹੈ। ਇਸੇ ਕਰਕੇ ਗੁਰਬਾਣੀ ਇਸ਼ਾਰਾ ਕਰ ਰਹੀ ਹੈ ਜਿਸਨੂੰ ਅੰਦਰੋਂ (ਘਟਿ ਘਟਿ) ਅਨਹਦ ਦੀ ਗੂੰਜ (ਵਾਜਹਿ ਨਾਦ) ਸੁਣਾਈ ਦੇ ਰਹੀ ਹੈ ਉਹੀ ਗਿਆਨ ਰੂਪੀ ਪ੍ਰਸਾਦ (ਭੁਗਤਿ ਗਿਆਨੁ) ਦਇਆ ਰੂਪ ਹੋਕੇ ਜਗਿਆਸੂਆਂ ਵਿਚ ਵੰਡੇ (ਭੰਡਾਰਣਿ)। ਗੁਰਮਤ ਨੇ ਵੀ ਗੁਰਸਿਖ ਨੂੰ ਇਹੀ ਲੰਗਰ ਚਲਾਉਣ ਲਈ ਕਿਹਾ ਸੀ ਪਰ ਅਸਾਂ ਵੀ ਹੋਰ ਤਰ੍ਹਾਂ ਦੇ ਲੰਗਰ ਮਸ਼ਹੂਰ ਕਰ ਦਿਤੇ ਹਨ। ਗੁਰਬਾਣੀ ਨੇ ਫਰਮਾਇਆ ਹੈ:

“ਲੰਗਰੁ ਚਲੈ ਗੁਰ ਸਬਦਿ ਹਰਿ
ਤੋਟਿ ਨ ਆਵੀ ਖਟੀਐ ॥” (ਪੰਨਾ ੯੬੭)

ਗੁਰਸਿਖ ਲਈ ਵੀ ਲੰਗਰ ਬੈਠ ਕੇ ਸ਼ਬਦ ਦੀ ਕਮਾਈ ਕਰਨ ਨੂੰ ਕਿਹਾ ਸੀ। ਪਰ ਸਾਡਾ ਲੰਗਰ ਹੋਰ ਹੀ ਬਣ ਗਇਆ। ਗੁਰਬਾਣੀ ਵਿਚ ਰੋਟੀਆਂ ਖਵਾਉਣ ਨੂੰ ਕਿਸੇ ਜਗਹ ਲੰਗਰ ਨਹੀਂ ਕਿਹਾ। ਜੋ ਸਰੀਰ ਦਾ ਭੋਜਨ ਹੈ ਉਸਦੀ ਜੀਵਨ ਨੂੰ ਬਿਲਕੁਲ ਅਲਗ ਤਰ੍ਹਾਂ ਦੀ ਲੋੜ ਹੈ। ਇਸਨੂੰ ਭਗਤੀ ਨਾਲ ਨਹੀਂ ਮਿਲਾਇਆ ਜਾ ਸਕਦਾ। ਭਗਤਾਂ ਦੇ ਭੋਜਨ ਬਾਰੇ ਗੁਰਬਾਣੀ ਦਾ ਇਸ਼ਾਰਾ ਹੈ:

"ਹਰਿ ਨਾਮੁ ਹਮਾਰਾ ਭੋਜਨੁ ਛਤੀਹ ਪਰਕਾਰ ਜਿਤੁ ਖਾਇਐ ਹਮ ਕਉ ਤ੍ਰਿਪਤਿ ਭਈ ॥" (੫੯੩)

ਇਸ ਤੋਂ ਭਾਵ ਇਹ ਨਹੀਂ ਕਿ ਭਗਤ ਰੋਟੀ ਪਾਣੀ ਛਡ ਬੈਠਦਾ
ਹੈ। ਇਹ ਖਾਣਾ ਤਾਂ ਸਿਰਫ ਸਰੀਰ ਦਾ ਭੋਗ ਹੈ। ਪਰ ਆਤਮਾ ਦਾ ਅਸਲੀ ਭੋਜਨ ਉਸਦਾ ਨਾਮ ਹੈ। ਇਹੀ ਵਿਚਾਰ ਜੋਗੀਆਂ ਨੂੰ ਸਮਝਾਇਆ ਗਇਆ ਸੀ ਕਿ ਗੁਰੂ ਕੋਲ ਬੈਠ ਕੇ ਗਿਆਨ ਹਾਸਿਲ ਕਰਕੇ ਕਮਾਈ ਕਰਨੀ ਹੈ, ਇਸਨੂੰ ਲੰਗਰ ਕਿਹਾ ਗਇਆ ਸੀ। ਉਸ ਲੰਗਰ ਨੂੰ ਵੰਡਣ ਦੇ ਲਈ ਦਇਆਵਾਨ ਹਿਰਦਾ ਚਾਹੀਦਾ ਹੈ। ਜਿਸ ਹਿਰਦੇ ਵਿਚ ਦਇਆ ਨਹੀਂ ਉਥੇ ਧਰਮ ਪੈਦਾ ਹੀ ਨਹੀਂ ਹੋ
ਸਕਦਾ। ਗੁਰਬਾਣੀ ਦੇ ਮਹਾਂਵਾਕ ਮੁਤਾਬਿਕ "ਧੌਲੁ ਧਰਮੁ ਦਇਆ ਕਾ ਪੂਤੁ ॥" ਭਾਵ ਦਇਆ ਮਾਂ ਹੈ, ਧਰਮ ਉਸਦਾ ਪੁਤਰ ਹੈ। ਇਸੇ ਕਰਕੇ ਜਿਸਨੂੰ ਵੀ ਇਹ ਚੂਰਮਾ ਗੁਰੂ ਦੇ ਦੇਵੇ ਉਹ ਵੰਡਦਾ ਹੈ। ਉਹ ਚੁਪ ਨਹੀਂ ਰਹਿ ਸਕਦਾ, ਉਹ ਆਪਣੇ ਕੋਲ ਰਖ ਨਹੀਂ ਸਕਦਾ। ਇਹ ਧੁਰ ਦਰਗਾਹੋਂ ਆਇਆ ਹੈ, ਜਿਸ ਤਰ੍ਹਾਂ ਆਇਆ ਹੈ, ਉਸੇ ਤਰ੍ਹਾਂ ਹੀ ਵੰਡਿਆ ਜਾਂਦਾ ਹੈ। ਪਰ ਜੋਗੀ ਇਹ ਸਭ ਕੁਝ ਭੁਲ ਗਏ। ਉਹਨਾਂ ਨੂੰ ਅਨਹਦ ਨਾਦ ਨਾਲ ਕੋਈ ਮਤਲਬ ਹੀ ਨਾ ਰਹਿ ਗਇਆ ਬਲਕਿ ਉਹਨਾਂ ਨੇ ਸਿੰਗੀ ਵਜਾਉਣੀ ਸ਼ੁਰੂ ਕਰ ਦਿਤੀ। ਆਪਣੇ ਮੰਦਰਾਂ ਵਿਚ ਨਾਦ ਵਜਾਉਣਾ ਸ਼ੁਰੂ ਕਰ ਦਿਤਾ। ਸੰਖ ਲੈ ਲਿਆ ਜਾਂ ਡੰਗਰਾਂ ਦੇ ਸਿੰਗ ਦੀ ਸਿੰਗੀ ਬਣਾ ਲਈ। ਜੋਗੀਆਂ ਵਾਂਗੂ ਹੀ ਸਿਖ ਜਗਤ ਵਿਚੋਂ ਅਨਹਦ ਨਾਦ ਸੁਣਨ ਦਾ ਚਾਉ ਉਡ ਗਇਆ ਲਗਦਾ ਹੈ। ਉਹਦੇ ਲਈ ਵਾਜੇ ਤਬਲੇ ਨਹੀਂ ਚਾਹੀਦੇ। ਅਸਾਂ ਵਾਜੇ ਤਬਲੇ ਦਾ ਸ਼ੋਰ ਇਤਨਾ ਪਾ ਲਇਆ ਹੈ ਕਿ ਸਾਡਾ ਅਨਹਦ ਨਾਦ ਸੁਣਨ ਦਾ ਸ਼ੋਕ ਹੀ ਖ਼ਤਮ ਹੋ ਗਇਆ ਹੈ, ਉਸਦੀ ਤਲਾਸ਼ ਹੀ ਬੰਦ ਹੋ ਗਈ ਹੈ।

"ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ ॥"

ਇਸ ਤੁਕ ਦੀ ਪਰਚਲਿਤ ਵਿਆਖਿਆ ਹੇਠ ਲਿਖੇ ਤਰ੍ਹਾਂ ਕੀਤੀ ਗਈ ਹੈ:

"ਤੇਰਾ ਨਾਥ ਆਪ ਅਕਾਲ ਪੁਰਖ ਹੋਵੇ, ਜਿਸ ਦੇ ਵਸ ਵਿਚ ਸਾਰੀ ਸ੍ਰਿਸ਼ਟੀ ਹੈ, (ਤਾਂ ਕੂੜ ਦੀ ਕੰਧ ਤੇਰੇ ਅੰਦਰੋਂ ਟੁਟ ਕੇ ਪਰਮਾਤਮਾ ਨਾਲੋਂ ਤੇਰੀ ਵਿਥ ਮਿਟ ਸਕਦੀ ਹੈ। ਜੋਗ ਸਾਧਨਾਂ ਦੀ ਰਾਹੀਂ ਪ੍ਰਾਪਤ ਹੋਈਆਂ ਰਿਧੀਆਂ ਵਿਅਰਥ ਹਨ, ਇਹ) ਰਿਧੀਆਂ ਤੇ ਸਿਧੀਆਂ (ਤਾਂ) ਕਿਸੇ ਹੋਰ ਪਾਸੇ ਖੜਨ ਵਾਲੇ ਸੁਆਦ ਹਨ।"

ਪਹਿਲੇ ਤੇ ਇਸ ਵਿਆਖਿਆ ਵਿਚ ਇਹ ਮਨ ਲਇਆ ਗਇਆ ਲਗਦਾ ਹੈ ਕਿ ਜੋਗ ਮਤ ਤੇ ਨੁਕਤਾ ਚੀਨੀ ਕੀਤੀ ਜਾ ਰਹੀ ਹੈ। ਦੂਜੇ ਇੰਜ ਲਗਦਾ ਹੈ ਕਿ ਪਹਿਲੀ ਤੁਕ ਜੋਗੀ ਬਾਰੇ ਤੇ ਦੂਜੀ ਤੁਕ ਪ੍ਰਮਾਤਮਾ ਬਾਰੇ, ਫੇਰ ਤੀਜੀ ਤੁਕ ਦਾ ਅਧਾ ਹਿਸਾ ਜੋਗੀ ਬਾਰੇ ਤੇ ਅਧਾ ਹਿਸਾ ਪ੍ਰਮਾਤਮਾ ਬਾਰੇ ਮੰਨਕੇ ਮਤਲਬ ਕਢਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਇਸਤਰ੍ਹਾਂ ਦੀ ਵਿਚਾਰਧਾਰਾ ਕਿਸੇ ਵੀ ਪਹਿਲੂ ਤੋਂ ਸਹੀ ਨਹੀਂ ਲਗਦੀ। ਇਕ ਬ੍ਰਹਮ ਗਿਆਨੀ ਦਾ ਸਵਭਾਵ ਹੋ ਹੀ ਨਹੀਂ ਸਕਦਾ ਕਿ ਉਹ ਦੂਜੇ ਦੀਆਂ ਕਮੀਆਂ ਵੇਖੇ ਅਤੇ ਉਹਨਾਂ ਤੇ ਨੁਕਤਾ ਚੀਨੀ ਕਰੇ। ਜਿਵੇਂ ਪਹਿਲੇ ਇਸ਼ਾਰਾ ਕੀਤਾ ਗਇਆ ਹੈ ਗੋਰਖ ਨਾਥ ਦਾ ਜੋਗ ਮਤ ਹੀ ਬਿਆਨ ਕੀਤਾ ਜਾ ਰਿਹਾ ਹੈ ਜੋ ਕਿ ਉਸ ਸਮੇਂ ਤਕ ਬਿਲਕੁਲ ਰੂਪ ਬਦਲ ਚੁਕਾ ਸੀ। ਦੂਜੇ ਗੁਰਬਾਣੀ ਇਸ ਤਰੀਕੇ ਨਾਲ ਮਜ਼ਮੂਨ ਇਕੋ ਹੀ ਪੈਰਾਗਰਾਫ ਵਿਚ ਨਹੀਂ ਬਦਲ ਸਕਦੀ। ਦਰਅਸਲ ਇਹ ਸਾਰਾ ਪਦਾ ਜੋਗ ਮਤ ਦੇ ਅਸਲੀ ਰੂਪ ਨੂੰ ਹੀ ਬਿਆਨ ਕਰ ਰਿਹਾ ਹੈ। "ਆਪਿ ਨਾਥੁ ਨਾਥੀ ਸਭ ਜਾ ਕੀ" ਵਿਚ ਪ੍ਰਮਾਤਮਾ ਵਲ ਇਸ਼ਾਰਾ ਨਹੀਂ ਕੀਤਾ ਜਾ ਰਿਹਾ ਬਲਕਿ ਜੋਗ ਮਤ ਬਾਰੇ ਹੀ ਦਸਿਆ ਜਾ ਰਿਹਾ ਹੈ ਕਿ ਜੋ ਜੋਗੀ ਆਪ ਨਾਥ ਬਣ ਚੁਕਾ ਹੈ ਅਤੇ ਬਾਕੀ ਸਾਰਿਆਂ ਨੂੰ ਨਾਥ ਬਣਨ ਦਾ ਚੂਰਮਾ ਵੰਡ ਰਿਹਾ ਹੈ ਉਸ ਲਈ ਰਿਧੀਆਂ ਸਿਧੀਆਂ ਕੁਝ ਮੁਲ ਨਹੀਂ ਰਖਦੀਆਂ ਕਿਉਂਕਿ ਉਹ ਮਾਇਆ ਦਾ (ਅਵਰਾ) ਸਵਾਦ (ਸਾਦ) ਹੈ। ਪਰ ਜੋਗੀ ਲੋਗ ਇਸ ਬੁਨਿਆਦੀ ਧੁਰੇ ਨੂੰ ਛਡ ਗਏ ਅਤੇ ਜਿਤਨਾ ਯੋਗ ਮਤ ਸੀ ਗੋਰਖ ਤੋਂ ਬਾਦ ਕਰਾਮਾਤਾਂ ਵਿਚ ਫਸ ਗਇਆ। ਗੋਰਖਨਾਥ ਨੇ ਵੀ ਆਪਣੇ ਚੇਲਿਆਂ ਨੂੰ ਇਹ ਕਿਹਾ ਸੀ ਕਿ ਇਸ ਰਸਤੇ ਤੇ ਚਲਦਿਆਂ ਹੋਇਆਂ ਰਿਧਿਆਂ ਸਿਧੀਆਂ ਰਸਤੇ ਵਿਚ ਆਉਣਗੀਆਂ, ਇਹਨਾਂ ਤੋਂ ਬਚਿਓ। ਇਹ ਦੂਜੇ ਸਵਾਦ ਨੇ, ਇਹਨਾਂ ਦੇ ਵਿਚ ਨਹੀਂ ਫਸਣਾ।

"ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ ॥"

ਇਹ ਤੁਕ ਵੀ ਉਸ ਜੋਗੀ ਦੀ ਅਵਸਥਾ ਬਿਆਨ ਕਰ ਰਹੀ ਹੈ ਜੋ ਕਿ ਸਹੀ ਰੂਪ ਵਿਚ ਨਾਥ ਬਣ ਚੁਕਾ ਹੈ। ਉਸਨੂੰ ਗਿਆਨ ਹੋ ਜਾਂਦਾ ਹੈ ਕਿ ਇਹ ਜੋ ਕੁਝ ਹੋ ਰਿਹਾ ਹੈ ਉਸਦੇ ਹੁਕਮ ਵਿਚ ਹੋ ਰਿਹਾ ਹੈ। ਉਹ ਸਾਰਿਆਂ ਤੋ ਵਡਾ ਨਾਥ ਹੈ ਅਤੇ ਉਸਨੇ ਹਰ ਚੀਜ਼ ਨੂੰ ਨਥਿਆ ਹੋਇਆ ਹੈ। ਨਕ ਵਿਚ ਨਕੇਲ ਪਾ ਕੇ ਉਸਨੇ ਵਾਗਡੋਰ ਆਪਣੇ ਹਥ ਵਿਚ ਰਖੀ ਹੋਈ ਹੈ। ਇਸ ਕਰਕੇ ਜੋ ਵੀ ਆਲੇ ਦੁਆਲੇ ਤਮਾਸ਼ਾ ਹੋ ਰਿਹਾ ਹੈ ਸਭ ਓਹੀ ਕਰ ਰਿਹਾ ਹੈ। ਇਸਨੂੰ ਆਪਣਾ ਸਮਝਣਾ ਇਹ ਅਵਰਾ ਸਾਦ
ਹੈ। ਜੀਵਨ ਦਾ ਖੇਲ੍ਹ ਦੋ ਦਿਸ਼ਾਵਾਂ ਵਿਚਕਾਰ ਚਲ ਰਿਹਾ ਹੈ, ਵਿਛੜਣ ਵਿਚ ਤੇ ਮਿਲਣ ਵਿਚ। ਜੇ ਵਿਛੜਿਆ ਨਹੀਂ ਤੇ ਮਿਲਿਆ ਨਹੀਂ ਜਾ ਸਕਦਾ, ਜੇ ਮਿਲਿਆ ਨਹੀਂ ਤੇ ਵਿਛੜਿਆ ਨਹੀਂ ਜਾ ਸਕਦਾ। ਜੇ ਰਾਤ ਨਹੀਂ ਤੇ ਦਿਨ ਨਹੀਂ ਹੈ ਜੇ ਹੰਸੀ ਨਹੀਂ ਹੈ ਤੇ ਖੁਸ਼ੀ ਨਹੀਂ ਹੈ, ਸੁਖ ਨਹੀਂ ਹੈ ਤਾਂ ਦੁਖ ਵੀ ਨਹੀਂ ਹੈ। ਇਹ ਉਸਦੀ ਲੀਲਾ ਹੈ। ਇਸ ਰਾਜ਼ ਨੂੰ ਜਿਸਨੇ ਸਮਝ ਲਿਆ ਹੈ, ਐਸਾ ਜੋਗੀ ਸਿਰਫ ਉਸ ਪ੍ਰਮਾਤਮਾ ਨੂੰ ਨਮਸਕਾਰ ਕਰਦਾ ਹੈ ਜੋ ਸਦਾ ਹੈ, ਬੇਦਾਗ਼ ਹੈ, ਧੁਨ ਰੂਪ ਹੈ, ਅਤੇ ਜੁਗਾਂ ਜੁਗਾਂਤਰ੍ਹਾਂ ਤੋ ਇਕੋ ਜਿਹਾ ਹੀ ਹੈ।

## (ਅੰਕ ੩੦-੩੧)

ਪੰਜਾਬ ਦੀ ਧਰਤੀ ਉਤੇ ਜੋਗ ਮਤ ਕਈ ਸਦੀਆਂ ਤੋਂ ਬਹੁਤ ਪਰਬਲ ਰਿਹਾ ਹੈ। ਜੋਗੀ ਲੋਗ ਤਰ੍ਹਾਂ ਤਰ੍ਹਾਂ ਦੀਆਂ ਕਰਾਮਾਤਾਂ ਦਿਖਾਕੇ ਜਨਤਾ ਨੂੰ ਆਪਣੇ ਵਲ ਖਿਚਦੇ ਰਹਿੰਦੇ ਸਨ। ਕਈ ਜੋਗੀਆਂ ਨੂੰ ਨਾਥ ਜੀ ਕਹਿਕੇ ਵੀ ਬੁਲਾਇਆ ਜਾਂਦਾ ਸੀ। ''ਨਾਥ'' ਦਾ ਮਤਲਬ ਹੈ ਉਹ ਵਿਅਕਤੀ ਜਿਸਨੇ ਆਪਣੀਆਂ ਕਰਮ ਇੰਦਰੀਆਂ ਨੂੰ ਨਥ ਲਇਆ ਹੈ, ਕੰਟਰੋਲ ਵਿਚ ਕਰ ਲਇਆ ਹੈ, ਮਾਨੋ ਇਕ ਤਰ੍ਹਾਂ ਨਾਲ ਉਹਨਾਂ ਦੇ ਨਕ ਵਿਚ ਨਥ ਪਾ ਲਈ ਹੈ। ਜੋਗੀਆਂ ਦੇ ਗੁਰੂ ਗੋਰਖ ਨਾਥ ਦਾ ਆਪਣੇ ਚੇਲਿਆਂ ਲਈ ਸੁਨੇਹਾਂ ਤਾਂ ਇਹੀ ਸੀ, ਪਰ ਇਹ ਗਲ ਨਾ ਹੋ ਸਕੀ ਬਲਕਿ ਜੋਗ ਮਤ ਰਿਧੀਆਂ ਸਿਧੀਆਂ ਦਾ ਇਕ ਤਮਾਸ਼ਾ ਜਿਹਾ ਬਣਕੇ ਰਹਿ
ਗਇਆ। ਬਹੁਤ ਸਾਰੇ ਵਿਦਵਾਨਾਂ ਨੇ ਜਪੁ ਬਾਣੀ ਦੇ ੨੮, ੨੯, ੩੦, ਅਤੇ ੩੧ ਪਦੇ ਜੋਗ ਮਤ ਨਾਲ ਜੋੜ ਦਿਤੇ ਹਨ। ਜਪੁ ਬਾਣੀ ਦੇ ਅਠਾਈਵੇਂ ਅਤੇ ਉਨਤੀਵੇਂ ਪਦੇ (ਇਹਨਾ ਨੂੰ ਪਉੜੀਆਂ ਕਹਿਣਾ ਮਨ ਮਤ ਹੈ) ਵਿਚ ਜੋਗ ਮਤ ਬਾਰੇ ਵਿਚਾਰ ਕੀਤੀ ਗਈ ਸੀ। ਅਗਲੇ ਦੋ ਪਦੇ ਜੋਗ ਮਤ ਦੀ ਵਿਚਾਰ ਨਹੀਂ ਦਸ ਰਹੇ। ਅਠਾਈਵੇਂ ਅਤੇ ਉਨਤੀਵੇਂ ਪਦੇ ਵਿਚ ਜੋਗ ਮਤ ਵਲੋਂ ਪ੍ਰਚਲਤ ਰਿਧੀਆਂ ਸਿਧੀਆਂ ਨੂੰ ''ਅਵਰਾ ਸਾਦ'' ਦਸਿਆ ਗਇਆ ਸੀ। ਇਹ ਇਕ ਐਸਾ ਘਟੀਆ ਰਸ (ਸਵਾਦ) ਹੈ ਜੋ ਪਰਮ ਅਵਸਥਾ ਤਕ ਪੁਜਣ ਦੀ ਥਾਂ ਜਗਿਆਸੂ ਨੂੰ ਰਸਤੇ ਵਿਚ ਹੀ ਪਕੜ ਕੇ ਬਿਠਾ ਦਿੰਦਾ ਹੈ। ਪਰਮ ਪੁਰਖ ਦੀ ਘਾਟੀ ਵਲ ਯਾਤਰਾ ਪਕੀ ਕਰਨ ਲਈ ਗੁਰਬਾਣੀ ਅਗਲੇ ਪਦੇ ਵਿਚ ਜਗਿਆਸੂ ਦੀ ਅਗਵਾਈ ਕਰਦੀ ਨਜਰ ਆਉਂਦੀ ਹੈ ਜਿਸ ਵਿਚ ਸਿਰਫ ਇਕ ਨਾਲ ਹੀ ਜੁੜਨ ਲਈ ਪ੍ਰੇਰਿਆ ਜਾ ਰਿਹਾ ਹੈ।

''ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥
ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥
ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ॥
ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ॥
ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੩੦॥''
(ਇਹ ਮਾਇਆ ਉਸ ਪ੍ਰਮਾਤਮਾ ਨੇ ਇਕ ਅਨੋਖੇ ਢੰਗ ਨਾਲ ਬਣਾਈ
ਹੈ। ਜੋ ਮਾਇਆ ਦੇ ਜਾਲ ਵਿਚ ਨਹੀਂ ਫਸੇ (ਚੇਲੇ) ਉਹੀ ਉਸਦੀ ਦਰਗਾਹ ਵਿਚ ਪਰਵਾਣ ਹੋਏ ਹਨ। ਉਹੀ ਮਾਇਆ ਨੂੰ ਬਨਾਉਣ ਵਾਲਾ ਹੈ, ਉਹੀ ਮਾਇਆ ਨੂੰ ਪਾਲਣ ਵਾਲਾ ਹੈ, ਅਤੇ ਉਹੀ ਮਾਇਆ ਨੂੰ ਨਾਸ਼ ਕਰਨ ਵਾਲਾ ਹੈ। ਉਸਦੀ ਜੁਗਤੀ ਦਾ ਅਚੰਭਾ ਇਹ ਹੈ ਕਿ ਉਹ ਤਾਂ ਸਾਰੀ ਮਾਇਆ ਨੂੰ ਵੇਖਦਾ ਹੈ, ਪਰ ਮਾਇਆ ਜਾਂ ਮਾਇਆ ਦੇ ਪ੍ਰਭਾਵ ਵਿਚ ਫਸਿਆ ਉਸਨੂੰ ਨਹੀਂ ਵੇਖ ਸਕਦਾ। ਤਾਂ ਤੇ ਉਸਨੂੰ ਨਮਸਕਾਰ ਹੀ ਕੀਤਾ ਜਾ ਸਕਦਾ ਹੈ ਜੋ ਕਿ ਸਦਾ ਹੈ, ਬੇਦਾਗ਼ ਹੈ, ਧੁਨ ਰੂਪ ਹੈ, ਅਤੇ ਜੁਗਾਂ ਜੁਗਾਂਤਰ੍ਹਾਂ ਤੋ ਇਕੋ ਜਿਹਾ ਹੀ ਹੈ।)

ਇਸਦਾ ਪਾਠ ਅਕਸਰ ਇਸ ਤਰ੍ਹਾਂ ਕੀਤਾ ਜਾਂਦਾ ਹੈ:

''ਏਕਾ ਮਾਈ ਜੁਗਤ ਵਿਆਈ ਤਿੰਨ ਚੇਲੇ ਪਰਵਾਣ''।

ਇਸ ਦਾ ਤਰਜਮਾਂ (Translation) ਅਕਸਰ ਇੰਝ ਕੀਤਾ ਜਾਂਦਾ ਹੈ:

''(ਲੋਕਾਂ ਵਿਚ ਇਹ ਖ਼ਿਆਲ ਆਮ ਪ੍ਰਚਲਤ ਹੈ ਕਿ) ਇਕਲੀ ਮਾਇਆ (ਕਿਸੇ) ਜੁਗਤੀ ਨਾਲ ਪ੍ਰਸੂਤ ਹੋਈ ਤੇ ਪਰਤਖ ਤੌਰ 'ਤੇ ਉਸ ਦੇ ਤਿੰਨ ਪੁਤਰ ਜੰਮ ਪਏ। ਉਹਨਾਂ ਵਿਚੋਂ ਇਕ (ਬ੍ਰਹਮਾ) ਘਰਬਾਰੀ ਬਣ ਗਇਆ (ਭਾਵ, ਜੀਵ-ਜੰਤਾਂ ਨੂੰ ਪੈਦਾ ਕਰਨ ਲਗ ਪਿਆ), ਇਕ (ਵਿਸ਼ਨੂੰ) ਭੰਡਾਰੇ ਦਾ ਮਾਲਕ ਬਣ ਗਇਆ (ਭਾਵ, ਜੀਵਾਂ ਨੂੰ ਰਿਜ਼ਕ ਅਪੜਾਣ ਦਾ ਕੰਮ ਕਰਨ ਲਗਾ), ਅਤੇ ਇਕ (ਸ਼ਿਵ) ਕਚਹਿਰੀ ਲਾਉਂਦਾ ਹੈ (ਭਾਵ, ਜੀਵਾਂ ਨੂੰ ਸੰਘਾਰਦਾ ਹੈ)।''

ਗੁਰਬਾਣੀ ਦੀ ਅਧਿਆਤਮਿਕਵਾਦ ਦੀ ਕਸਵਟੀ ਤੇ ਇਹ ਤਰਜਮਾਂ ਪੂਰਾ ਨਹੀਂ ਉਤਰਦਾ। ਬ੍ਰਹਮਾ ਬਾਰੇ ਬਾਣੀ ਦਾ ਫੈਸਲਾ ਹੈ:

''ਸਨਕ ਸਨੰਦ ਅੰਤੁ ਨਹੀਂ ਪਾਇਆ ॥
ਬੇਦ ਪੜੇ ਪੜਿ ਬ੍ਰਹਮੇ ਜਨਮੁ ਗਵਾਇਆ ॥੧॥'' (ਪੰਨਾ ੪੭੮)

ਭਾਵ ਬ੍ਰਹਮਾ ਦੀਆਂ ਦੋ ਪੀੜ੍ਹੀਆਂ (ਬ੍ਰਹਮਾਂ ਅਤੇ ਉਸਦੇ ਦੋਵੇਂ ਪੁਤਰ ਸਨਕ ਤੇ ਸਨੰਦ) ਉਸਦੀ ਬਣਾਈ ਹੋਈ ਕੁਦਰਤ ਦੀ ਵਿਚਾਰ ਕਰਦੇ ਹੋਏ ਥਕ ਗਏ, ਪਰ ਉਸਦਾ ਅੰਤ ਨਾ ਪਾ ਸਕੇ। ਬਲਕਿ ਬ੍ਰਹਮਾ ਨੇ ਇਸ ਤਰ੍ਹਾਂ ਦੀ ਵਿਚਾਰ ਵੇਦਾਂ ਵਿਚ ਕਰਕੇ ਆਪਣਾ ਜਨਮ ਹੀ ਗਵਾ

ਲਇਆ ਕਿਉਂਕਿ ਉਹ ਪਰਮ ਅਵਸਥਾ ਨੂੰ ਪ੍ਰਾਪਤ ਨਾ ਕਰ
ਸਕਿਆ। ਜਿਸਨੇ ਆਪਣਾ ਜਨਮ ਗਵਾ ਲਇਆ ਉਸਨੂੰ ਪ੍ਰਮਾਤਮਾ ਵਲੋਂ ਐਸੀ ਡਿਊਟੀ (Duty) ਲਗੀ ਕਿਵੇਂ ਮੰਨੀ ਜਾ ਸਕਦੀ ਹੈ? ਦੂਜੇ, ਜੇਕਰ ਇਸ ਤੁਕ ਦੇ ਵਿਚ ਤਿੰਨਾ ਦੀ ਗਿਣਤੀ ਹੈ ਤਾਂ ਬਾਣੀ ਦੀ ਤੁਕ ਬਜਾਏ "ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ" ਦੀ ਥਾਂ ਤੇ ਇਕ ਸੰਸਾਰੀ ਦੂਜਾ ਭੰਡਾਰੀ ਤੀਜਾ ਲਾਏ ਦੀਬਾਣ ਕਿਉਂ ਨਹੀਂ ਹੈ? ਜੇਕਰ ਇਹ ਤਿੰਨ ਦੀ ਗਿਣਤੀ ਹੈ ਤਾਂ ਤਿੰਨ ਦੀ ਗਿਣਤੀ ਲਿਖੀ ਕਿਉਂ ਨਹੀਂ? ਵਿਚਾਰ ਕਰਨ ਤੋਂ ਪਤਾ ਲਗੇਗਾ ਕਿ ਇਥੇ ਤਿੰਨ ਦੀ ਗਿਣਤੀ ਹੈ ਹੀ ਨਹੀਂ। ਗੁਰਬਾਣੀ ਵਿਚ ਜਿਥੇ ਤਿੰਨ ਦੀ ਗਿਣਤੀ ਕੀਤੀ ਗਈ ਹੈ ਉਥੇ ਤਤੇ ਨੂੰ ਬਿਹਾਰੀ ਪਾ ਕੇ ਕੀਤੀ ਹੈ ਜਿਵੇਂ:

"ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥੧॥"(ਪੰਨਾ ੩੪੬)
"ਤੀਨ ਭਵਨ ਨਿਹਕੇਵਲ ਗਿਆਨੁ ॥" (ਪੰਨਾ ੪੧੪)

ਜੇ ਇਸਨੂੰ ਧਿਆਨ ਨਾਲ ਦੇਖੀਏ ਤਾਂ ਪਤਾ ਲਗਦਾ ਹੈ ਕਿ ਇਥੇ ਨੰਨੇ ਨੂੰ ਵੀ ਸਿਹਾਰੀ ਹੈ, ਤਤੇ ਨੂੰ ਵੀ ਸਿਹਾਰੀ ਹੈ। ਅਸਾਂ ਨੰਨੇ ਦੀ ਸਿਹਾਰੀ ਨੂੰ ਬਿਲਕੁਲ ਗੂੰਗਾ ਕਰ ਦਿਤਾ ਹੈ, ਹਾਲਾਂਕਿ ਇਸਦਾ ਪਾਠ ਸੀ "ਤਿਨ੍ਹੇ"। ਹੁਣ ਇਸਦੀ ਵਿਆਖਿਆ ਸਾਫ ਹੋ ਜਾਵੇਗੀ। ਪ੍ਰਮਾਤਮਾ ਨੇ ਸਾਰੀ ਮਾਇਆ, ਸਾਰੀ ਰਚਨਾ (Creation) ਇਕ ਐਸੇ ਟੈਕਨੀਕ ਦੇ ਨਾਲ, ਐਸੀ ਜੁਗਤੀ ਦੇ ਨਾਲ ਤਿਆਰ ਕੀਤੀ ਹੈ ਜਿਸਦੇ ਬਾਰੇ ਹੋਰ ਕੋਈ ਜਾਣ ਨਹੀਂ ਸਕਦਾ। ਉਸ ਮਾਇਆ ਦੇ ਵਿਚੋਂ ਉਸਨੂੰ ਉਹ ਹੀ ਪਰਵਾਨ ਹੋਏ ਹਨ ਜਿਹੜੇ ਉਸਦੇ ਚੇਲੇ ਬਣ ਗਏ। ਜਿਹੜੇ ਚੇਲੇ ਬਣਨ ਦੀ ਹਿੰਮਤ ਕਰ ਸਕੇ ਉਹ ਪਰਵਾਨ ਹੋ ਗਏ। ਫੇਰ ਉਹਨਾਂ ਦੀ ਕੀ ਅਵਸਥਾ ਹੈ? ਬਾਣੀ ਦਾ ਫੁਰਮਾਨ ਹੈ:

"ਪੰਚ ਪਰਵਾਣੁ, ਪੰਚ ਪਰਧਾਨੁ ॥ ਪੰਚੇ ਪਾਵਹਿ ਦਰਗਹ ਮਾਨੁ ॥ ਪੰਚੇ ਸੋਹਹਿ ਦਰਿ ਰਾਜਾਨੁ ॥ ਪੰਚਾ ਕਾ ਗੁਰੁ ਏਕੁ ਧਿਆਨੁ ॥"

ਜਿਹੜੇ ਇਕ ਨਾਲ ਜੁੜ ਗਏ, ਜੋ ਪੰਜਾ ਕਰਮ ਇੰਦਰੀਆਂ ਨੂੰ, ਪੰਜਾਂ ਗਿਆਨ ਇੰਦਰੀਆਂ ਨੂੰ, ਦਸਾਂ ਹੀ ਸ਼ਰੁਤੀਆਂ ਨੂੰ ਇਕਠਿਆ ਕਰਕੇ ਇਕ ਈਸ਼ਵਰ ਦੇ ਨਾਲ ਅਭੇਦ ਹੋ ਗਏ ;

"ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ॥"

ਜੋ ਉਸ ਨਾਲ ਮਿਲ ਗਏ ਉਹ ਪਰਵਾਨ ਹੋ ਗਏ ।

ਮਾਇਆ ਨੂੰ ਬਣਾਉਂਦਾ ਵੀ ਉਹ ਆਪ ਹੈ, ਮਾਇਆ ਨੂੰ ਪਾਲਦਾ ਵੀ ਉਹ ਆਪ ਹੈ, ਅਤੇ ਮਾਇਆ ਨੂੰ ਨਾਸ਼ ਵੀ ਉਹ ਆਪ ਹੀ ਕਰਦਾ ਹੈ। ਜਿਤਨੀ ਵਾਰ 'ਇਕ' ਲਿਖਿਆ ਹੈ ਉਤਨੀ ਵਾਰੀ ਹੀ ਉਸਦੇ 'ਕਕੇ' ਨੂੰ underline ਕੀਤਾ ਹੈ, ਹਗਿਹਲਗਿਹਟ ਕੀਤਾ ਹੈ ਭਾਵ ਕਿ ਕਕੇ ਦੇ ਥਲੇ ਬਾਰ-ਬਾਰ ਔਂਕੜ ਪਾਇਆ ਹੈ। ਗੁਰਬਾਣੀ ਇਸ ਤਰ੍ਹਾਂ ਇਸ਼ਾਰਾ ਕਰ ਰਹੀ ਹੈ ਕਿ ਇਸਦੇ ਵਲ ਧਿਆਨ ਦਿਉ। ਉਹੀ ਹੈ ਪੈਦਾ ਕਰਨ ਵਾਲਾ, ਉਹੀ ਹੈ ਪਾਲਣ ਵਾਲਾ ਅਤੇ ਉਹੀ ਹੈ ਇਸ ਨੂੰ ਨਾਸ਼ ਕਰਨ ਵਾਲਾ। ਬਾਣੀ ਬਾਰ ਬਾਰ ਕਹਿ ਰਹੀ ਹੈ ਕਿ:

"ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ
ਤੁਧੁ ਆਪੇ ਸਿਰਜਿ ਸਭ ਗੋਈ ॥"
"ਆਪੇ ਸ੍ਰਿਸਟਿ ਉਪਾਈਅਨੁ ਆਪੇ ਫੁਨਿ ਗੋਈ ॥
"ਤੁਧੁ ਆਪੇ ਸਿਸਟਿ ਸਿਰਜੀਆ ਆਪੇ ਫੁਨਿ ਗੋਈ ॥"
(ਪੰਨਾ ੬੫੩-੬੫੪)

ਗੋਈ ਤੋਂ ਭਾਵ ਹੈ ਨਾਸ਼ ਕਰਨਾ। ਪਹਿਲਾਂ ਆਪੇ ਹੀ ਸਾਰੀ ਸ੍ਰਿਸ਼ਟੀ ਸਾਜੀ ਹੈ ਤੇ ਫੇਰ ਜਦੋਂ ਵਕਤ ਆਏਗਾ ਆਪ ਹੀ ਨਾਸ਼ ਕਰ ਦੇਵੇਗਾ। "ਏਕਾ ਮਾਈ ਜੁਗਤਿ ਵਿਆਈ" ਉਹ ਜੁਗਤਿ ਕਿਹੜੀ ਹੈ ਜਿਸ ਵਲ ਇਸ਼ਾਰਾ ਕੀਤਾ ਗਇਆ ਹੈ? ਉਸਦਾ ਜਵਾਬ ਹੈ "ਓਹੁ ਵੇਖੈ ਓਨਾ ਨਦਰਿ ਨ ਆਵੈ"

ਅਜ ਤਕ ਦੁਨਿਆਂ ਦੇ ਉਤੇ ਜਿਤਨੇ ਵੀ ਰਚਨਹਾਰ (Creator) ਦੇਖਦੇ ਹਾਂ, ਉਹਨਾਂ ਦੀ ਰਚਨਾ (Creation) ਰਚਨਹਾਰੇ ਨਾਲੋਂ ਅਲਗ ਹੁੰਦੀ ਹੈ। ਜਿਵੇਂ ਕਿ ਬੁਤਕਾਰ ਨੇ ਬੁਤ ਬਣਾਏ, ਬੁਤਕਾਰ ਆਪਣੇ ਘਰ ਬੈਠਾ ਹੈ ਤੇ ਬੁਤ ਉਸਦਾ ਕਿਸੇ ਹੋਰ ਘਰ ਵਿਕ ਕੇ ਚਲਾ ਗਇਆ ਹੈ। ਚਿਤ੍ਰਕਾਰ (Painter) ਚਿਤ੍ਰ (Painting) ਬਣਾ ਲਵੇ ਤਾਂ ਉਸਦੀ ਚਿਤ੍ਰ ਕਿਸੇ ਘਰ ਵਿਚ ਲਗੀ ਹੋਈ ਹੈ ਤੇ ਉਹ ਆਪਣੇ ਘਰ ਵਿਚ ਬੈਠਾ ਹੋਇਆ ਹੈ। ਪਰ ਕੁਦਰਤ (ਮਾਇਆ) ਇਕ ਐਸੀ ਰਚਨਾ ਹੈ ਕਿ ਰਚਨਹਾਰ ਇਸਦੇ ਵਿਚ ਛੁਪਿਆ ਬੈਠਾ ਹੈ, ਬਾਕੀਆਂ ਦੀ ਤਰ੍ਹਾਂ ਅਲਗ ਨਹੀਂ ਹੈ। ਬਾਣੀ ਦਾ ਫੁਰਮਾਨ ਹੈ:

''ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥'' (ਪੰਨਾ ੪੬੩)

''ਕਰਿ ਆਸਣੁ'' ਭਾਵ ਆਪੇ ਮਾਇਆ ਬਣਾ ਕੇ ਉਸ ਵਿਚ ਬੈਠ ਕੇ ਦੇਖ ਰਿਹਾ ਹੈ (ਡਿਠੋ), ਔਰ ਫਿਰ ਖੁਸ਼ ਹੋ ਰਿਹਾ ਹੈ। ਉਹਦੇ ਦਰਬਾਰ ਵਿਚ ਕੋਈ ਗਲ ਗ਼ਲਤ ਨਹੀਂ ਅਤੇ ਨਾ ਹੀ ਉਹਦੇ ਦਰਬਾਰ ਵਿਚ ਕੋਈ ਗਲ ਅਣਹੋਣੀ ਹੈ ਇਸ ਕਰਕੇ ਉਹ ਸਦਾ ਹੀ ਚਾਉ ਦੀ ਅਵਸਥਾ ਵਿਚ ਹੈ, ਸਤਿ, ਚਿਤੁ, ਆਨੰਦ ਦੀ ਮੌਜ ਵਿਚ ਹੈ।

ਸੋ ਜੁਗਤਿ ਕੀ ਹੈ? "ਓਹੁ ਵੇਖੈ ਓਨਾ ਨਦਰਿ ਨ ਆਵੈ" ਉਹ ਸਾਰਿਆਂ ਨੂੰ ਦੇਖ ਰਿਹਾ ਹੈ ਪਰ ਉਹ ਕਿਸੇ ਨੂੰ ਨਹੀਂ ਦਿਸਦਾ। ਜਿਹੜੇ ਚੇਲੇ ਪਰਵਾਨ ਹੋਏ ਹਨ ਉਹੀ ਉਸਦਾ ਆਨੰਦ ਮਾਣ ਸਕਦੇ ਹਨ, ਜਿਹੜੇ ਪਰਵਾਨ ਨਹੀਂ, ਉਹ ਉਸਨੂੰ ਵੇਖ ਵੀ ਨਹੀਂ ਸਕਦੇ। ਇਸ ਵਿਚ 'ਓਹੁ' ਪ੍ਰਮਾਤਮਾਂ ਵਲ ਇਸ਼ਾਰਾ ਕਰਦਾ ਹੈ ਅਤੇ 'ਓਨਾ' ਮਾਇਆ ਵਿਚ ਡੁਬਿਆਂ ਵਲ ਇਸ਼ਾਰਾ ਹੈ। ਉਹ ਮਾਇਆ ਨੂੰ ਦੇਖਦਾ ਹੈ, ਮਾਇਆ ਵਿਚ ਫਸੇ ਇਨਸਾਨਾਂ ਨੂੰ ਦੇਖਦਾ ਹੈ, ਮਾਇਆ ਵਿਚ ਫਸੀ ਸਾਰੀ ਕਾਇਨਾਤ ਨੂੰ ਦੇਖਦਾ ਹੈ। ਪਰ ਮਾਇਆ ਵਿਚੋਂ ਜਿਹੜਾ ਨਿਕਲ ਕੇ ਪਰਵਾਨ ਹੋਇਆ ਉਹੀ ਉਸਦੀ ਝਲਕ ਨੂੰ ਦੇਖ ਸਕਦਾ ਹੈ, ਦੂਜੇ ਨੂੰ ਇਹ ਪ੍ਰਸਾਦਿ ਪ੍ਰਾਪਤ ਨਹੀਂ। ਬਸ ਇਹੀ ਹੈ ਉਸ ਦੀ ਜੁਗਤਿ।

ਜਿਸ ਦਿਨ ਇਹ ਗਲ ਸਮਝ ਵਿਚ ਬੈਠ ਗਈ, ਉਸ ਦਿਨ ਆਪਣੇ ਆਪ ਹੀ ''ਆਦੇਸ ਤਿਸੈ ਆਦੇਸ'' ਮੂੰਹੋ ਨਿਕਲਨਾ ਸ਼ੁਰੂ ਹੋ ਜਾਏਗਾ। ਉਸ ਸਮੇਂ ਹੋਰ ਕੁਝ ਕੀਤਾ ਹੀ ਨਹੀਂ ਜਾ ਸਕਦਾ। ਆਪਣੇ ਆਪ ਮੂੰਹੋਂ ਉਸਦੀ ਉਸਤਤਿ ਸ਼ੁਰੂ ਹੋ ਜਾਏਗੀ। ਉਸਦੇ ਦਰਬਾਰ ਵਿਚ ਆਪ ਮਹਾਰੇ ਮੂਹੋਂ ਨਿਕਲ ਜਾਵੇਗਾ "ਆਦੇਸ", ਪ੍ਰਨਾਮ, ਨਮਸਕਾਰ, ਤੂੰ ਹੀ ਤੂੰ, ਆਦਿ। ਹੁਣ ਧਿਆਨ ਦਿਉ, ਇਹਨਾ ਦੋ ਪਦਿਆਂ ਦਾ ਯੋਗ ਮਤ ਨਾਲ ਕੋਈ ਸੰਬੰਧ ਨਹੀਂ ਹੈ। ਇਹ ਤਾਂ ਨਿਰੋਲ (Pure) ਗੁਰਮਤਿ ਹੈ। ਯੋਗ ਮਤ ਬਾਰੇ ਪਹਿਲੇ ਦੋ ਅੰਕ ਹਨ, ਹਾਲਾਂਕਿ ਚਾਰੇ ਇਕਠੇ ਹਨ। ਪਰ ਭੇਦ ਨੂੰ ਸਮਝਾਉਣ ਲਈ ਯੋਗ ਮਤ ਦੀ ਗਲ ਦਸ ਕੇ ਗੁਰਮਤ ਇਸ਼ਾਰਾ ਕਰ ਰਹੀ ਹੈ ਕਿ ਨਿਕਲ ਜਾਓ ਬਾਹਰ ਇਹਨਾਂ ਰਿਧੀਆਂ ਸਿਧੀਆਂ ਵਿਚੋਂ, ਅਤੇ ਬਾਕੀ ਫਿਕਰ ਛਡਕੇ ਉਸ ਦੇ ਨਾਲ ਜੁੜ ਜਾਉ। ਹੋਰ ਸਭ ਕੁਝ ਮੰਗਣਾ ਛਡ ਦਿਓ ਕਿਉਂਕਿ ਬਾਕੀ ਸਭ ਕੁਝ ਉਸਨੇ ਆਪੇ ਹੀ ਦੇ ਦਿਤਾ ਹੋਇਆ ਹੈ। ਅਗਲੀਆਂ ਲਾਇਨਾਂ ਇਹੀ ਇਸ਼ਾਰਾ ਕਰ ਰਹੀਆਂ ਹਨ:

''ਆਸਣੁ ਲੋਇ ਲੋਇ ਭੰਡਾਰ ॥ ਜੋ ਕਿਛੁ ਪਾਇਆ ਸੁ ਏਕਾ ਵਾਰ ॥ ਕਰਿ ਕਰਿ ਵੇਖੈ ਸਿਰਜਣਹਾਰੁ ॥ ਨਾਨਕ ਸਚੇ ਕੀ ਸਾਚੀ ਕਾਰ ॥ ਆਦੇਸੁ ਤਿਸੈ ਆਦੇਸੁ ॥ ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੩੧॥''
(ਸਾਰੇ ਬ੍ਰਹਮੰਡਾਂ ਵਿਚ ਉਸਦਾ ਵਾਸਾ ਹੈ 'ਆਸਣੁ ਲੋਇ ਲੋਇ', ਅਤੇ ਹਰ ਥਾਂ ਉਸੇ ਦੇ ਹੀ ਖ਼ਜ਼ਾਨੇ (ਭੰਡਾਰ) ਹਨ। ਜਿਤਨਾਂ ਕੁਝ ਵੀ ਸਾਰੇ ਬ੍ਰਹਮੰਡਾਂ ਨੂੰ ਪਾਲਣ ਲਈ ਚਾਹੀਦਾ ਹੈ ਉਹ ਸਾਰੇ ਦਾ ਸਾਰਾ ਇਕੋ ਵਾਰ ਹੀ ਦੇ ਦਿਤਾ ਗਇਆ ਹੈ। ਇਹ ਉਸ ਮਾਲਿਕ (ਸਿਰਜਣਹਾਰੁ) ਦੀ ਰਜ਼ਾ ਹੈ ਜਿਸ ਨਾਲ ਸਭ ਕੁਝ ਆਪਣੇ ਆਪ ਹੀ ਹੋ ਰਿਹਾ ਹੈ ਕਿਉਂਕਿ ਉਹ ਮਾਲਿਕ ਆਪ ਸਚਾ ਹੈ ਇਸ ਕਰਕੇ ਉਸਦੀ ਹਰ ਕਰਨੀ ਵੀ ਸਚੀ ਹੈ। ਤਾਂ ਤੇ ਉਸਨੂੰ ਨਮਸਕਾਰ ਹੀ ਕੀਤਾ ਜਾ ਸਕਦਾ ਹੈ ਜੋ ਕਿ ਸਦਾ ਹੈ, ਬੇਦਾਗ਼ ਹੈ, ਧੁਨ ਰੂਪ ਹੈ, ਅਤੇ ਜੁਗਾਂ ਜੁਗਾਂਤਰ੍ਹਾਂ ਤੋਂ ਇਕੋ ਜਿਹਾ ਹੈ।)

ਹਰ ਜੀਵ ਇਕ ਚਿੰਤਾ ਵਿਚ ਫਸਿਆ ਹੋਇਆ ਦਿਸਦਾ ਹੈ ਕਿ ਕਿਤੇ ਉਸ ਪਾਸ ਜੀਵਨ ਗੁਜ਼ਾਰਨ ਲਈ ਦੌਲਤ ਦੀ ਕਮੀ ਨਾ ਹੋ ਜਾਵੇ। ਸੋ ਜਦੋਂ ਉਸਨੂੰ ਮੌਕਾ ਲਗਦਾ ਹੈ ਤਾਂ ਉਹ ਪ੍ਰਮਾਤਮਾ ਕੋਲੋਂ ਇਹੀ ਮੰਗ ਕਰਦਾ ਹੈ ਕਿ ਹੋਰ ਦੌਲਤ ਦੇ। ਗੁਰਬਾਣੀ ਇਸ਼ਾਰਾ ਕਰ ਰਹੀ ਕਿ ਇਹ ਗਲ ਬਣਨੀ ਨਹੀਂ ਕਿਉਂਕਿ ਉਸਦਾ ਅਟਲ ਫੈਸਲਾ ਹੈ ਕਿ ਜਿਤਨੀ ਵੀ ਕਾਇਨਾਤ ਹੈ ਉਸ ਨੂੰ ਪਾਲਣ ਦਾ ਇੰਤਜਾਮ ਉਸਨੇ ਸਾਰਾ ਇਕੋ ਵੇਲੇ ਹੀ ਕਰ ਦਿਤਾ ਹੈ। ਜਿਤਨੇ ਵੀ ਬ੍ਰਹਮੰਡ (Galaxies) ਹਨ, ਜਿਤਨੀਆਂ ਪਾਤਾਲਾਂ ਆਗਾਸਾਂ ਵਿਚ ਧਰਤੀਆਂ ਹਨ, ਉਹ ਸਾਰੀਆਂ ਉਸੇ ਦੀਆਂ ਬਣਾਈਆਂ ਹੋਈਆਂ ਹਨ ਅਤੇ ਸਾਰਿਆਂ ਦੇ ਪਾਲਣ ਦਾ ਖਾਜਾ ਇਕੋ ਵਾਰ ਹੀ ਦੇ ਦਿਤਾ ਗਇਆ ਹੈ। ਅਸੀਂ ਨੌਕਰੀਆਂ ਕਰਦੇ ਹਾਂ, ਤਾਂ ਹਰ ਹਫਤੇ ਜਾਂ ਮਹੀਨੇ ਮਗਰੋਂ ਸਾਨੂੰ ਤਨਖਾਹ ਮਿਲ ਜਾਂਦੀ ਹੈ ਭਾਵ ਕਿ ਜਿਤਨੇ ਦਿਨ ਕੰਮ ਕੀਤਾ ਉਤਨੇ ਦਿਨ ਦੇ ਪੈਸੇ ਮਿਲ ਗਏ ਅਤੇ ਅਗੇ ਪੈਸੇ ਲੈਣ ਲਈ ਕੰਮ ਹੋਰ ਕਰਨਾ ਪੈਂਦਾ ਹੈ। ਪਰ ਪ੍ਰਮਾਤਮਾ ਦਾ ਕਾਨੂੰਨ ਇਹ ਨਹੀਂ ਹੈ। ਸਾਰੀਆਂ ਧਰਤੀਆਂ ਦੇ ਉਤੇ ਜਿਤਨੇ ਜੀਵ ਹਨ, ਜਿਸ ਤਰ੍ਹਾਂ ਦੀ ਵੀ ਜੀਵੰਤ ਰੂਪ (Life form) ਹੈ, ਅਤੇ ਜਿਤਨੀ ਦੇਰ ਵੀ ਉਸਨੇ ਜੀਊਂਦੇ ਰਹਿਣਾ ਹੈ ਉਹ ਸਾਰੇ ਦਾ ਸਾਰਾ ਇੰਤਜਾਮ ਇਕੋ ਵਾਰ ਹੀ ਕਰ ਦਿਤਾ ਹੈ। ਸੋ ਇਹ ਨਾ ਘਟੇਗਾ ਤੇ ਨਾ ਇਹ ਵਧੇਗਾ। ਸੋ ਬਾਰ ਬਾਰ ਆਕੇ ਹੋਰ ਮੰਗਣ ਦਾ ਕੋਈ ਫਾਇਦਾ ਹੀ ਨਹੀਂ। ਜੋ ਵੀ ਇਸ ਸਰੀਰ ਦੀਆਂ ਸਾਰੀ ਉਮਰ ਦੀਆਂ ਲੋੜਾਂ ਹਨ, ਉਹ ਸਭ ਕੁਝ ਇਕੋ ਵਾਰਾਂ ਭਾਂਡੇ ਵਿਚ ਪਾ ਦਿਤਾ ਗਇਆ ਹੈ। ਹੁਣ ਬਾਰ ਬਾਰ ਗੁਰ ਦਰਬਾਰ ਵਿਚ ਆ ਕੇ ਇਹ ਭਾਡਾਂ ਖੜਕਾਉਣ ਦਾ ਕੋਈ ਲਾਭ ਨਹੀਂ ਹੋਏਗਾ। ਇਸ ਭਾਂਡੇ ਵਿਚ ਇਹ ਜੋ ਕਮੀ ਰਹਿ ਗਈ ਲਗਦੀ ਹੈ ਉਹ ਸਿਰਫ ਲੋਭ ਕਰਕੇ ਲਗਦੀ ਹੈ ਨਹੀਂ ਤਾਂ ਇਸਦੀਆਂ ਜ਼ਰੂਰਤਾਂ ਮੁਤਾਬਿਕ ਸਭ ਕੁਝ ਬਿਨਾਂ ਮੰਗਿਆਂ ਹੀ ਮਿਲ ਰਿਹਾ ਹੈ। ਇਹ ਉਸ ਸਚੇ ਦੀ ਸਚੀ ਕਰਨੀ ਦੀ ਨਿਸ਼ਾਨੀ ਹੈ।

ਸਾਨੂੰ ਤੇ ਅਜੇ ਤਕ ਇਹੀ ਫਰਕ ਹੀ ਨਹੀਂ ਪਤਾ ਲਗਾ ਕਿ ਸਚੀ ਤੇ ਝੂਠੀ ਕਾਰ ਹੁੰਦੀ ਕੀ ਹੈ। ਅਧਿਆਤਮਿਕਵਾਦ ਦੀ ਦੁਨੀਆਂ ਵਿਚ ਜਿਸ ਵੀ ਕੰਮ ਦੇ ਨਾਲ "ਮੈਂ" ਜੁੜ ਜਾਵੇ, ਉਹ ਗ਼ਲਤ ਹੋ ਗਇਆ। ਕੰਮ ਸਹੀ ਹੋਵੇ ਭਾਵੇਂ ਨਾ ਹੋਵੇ ਇਸਦਾ ਸਵਾਲ ਹੀ ਨਹੀਂ ਹੈ। ਜੇਕਰ ਕਿਸੇ

ਵੀ ਕੰਮ ਨਾਲ ''ਮੈਂ'' ਜੁੜ ਗਈ ਤਾਂ ਉਹ ਕੰਮ ਗ਼ਲਤ ਹੋ ਗਇਆ, ਉਹ ਕੰਮ ਗੁਨਾਹ ਬਣ ਗਇਆ। ਇਸ ਭੇਦ ਵਿਚ ਸਭਨੂੰ ਇਕ ਆਮ ਅੜਚਨ ਪੈਂਦੀ ਹੈ, ਜਿਸ ਬਾਰੇ ਨੌਜਵਾਨ ਬਚੇ ਬਚੀਆਂ ਇਹ ਸਵਾਲ ਖੜਾ ਕਰਦੇ ਹਨ ਕਿ ਭਾਸ਼ਾ ਦੇ ਵਿਚ ਕਹਿਣਾ ਪੈਂਦਾ ਹੈ, ਮੈਂ ਪੜ੍ਹ ਰਿਹਾ ਹਾਂ, ਮੈਂ ਰੋਟੀ ਖਾ ਰਿਹਾ ਹਾਂ, ਮੈਂ ਕੰਮ ਕਰ ਰਿਹਾ ਹਾਂ। ਇਸ ਕਰਕੇ ਅਕਸਰ ਉਨ੍ਹਾਂ ਬਚਿਆਂ ਨੂੰ ਰਾਏ ਦਿਤੀ ਜਾਂਦੀ ਹੈ ਕਿ ਜਦੋਂ ਕੋਈ ਪੁਛੇ ਕਿ ਕੀ ਕਰਦੇ ਹੋ ਤਾਂ ਇਹ ਨਹੀਂ ਕਹਿਣਾ ਕਿ ਮੈਂ ਕਰ ਰਿਹਾ ਹਾਂ। ਉਦੋਂ ਇਹ ਕਹਿਣਾ ਕਿ ਇਹ ਕੰਮ ਹੋ ਰਿਹਾ ਹੈ; ਜਿਵੇਂ ਰੋਟੀ ਖਾਧੀ ਜਾ ਰਹੀ ਹੈ, ਵਿਚਾਰ ਵਟਾਂਦਰਾ ਹੋ ਰਿਹਾ ਹੈ ਆਦਿ। ਮੈਂ ਵਿਚਾਰ ਕਰ ਰਿਹਾ ਹਾਂ, ਇਹ ਨਹੀਂ ਕਹਿਣਾ। ਜੇ ਮੈਂ ਵਿਚਾਰ ਕਰ ਰਿਹਾ ਹਾਂ ਤਾਂ ਫੇਰ ਅੰਦਰੋਂ ''ਮੈਂ'' ਬੈਠੀ ਬੋਲ ਰਹੀ ਹੈ ਤਾਂ ਵਿਚਾਰ ਕਾਹਦੀ ਰਹਿ ਗਈ, ਫਿਰ ਤੇ ਹੰਕਾਰ ਬਣ ਗਇਆ।

''ਕਰਿ ਕਰਿ ਵੇਖੈ ਸਿਰਜਣਹਾਰੁ।''

ਕਰਤਾ ਦਾ ਭਾਉ ਸਿਰਫ ਉਸੇ ਨਾਲ ਹੀ ਲਗ ਸਕਦਾ ਹੈ। ਇਨਸਾਨ ਨਾਲ ਨਹੀਂ ਲਗ ਸਕਦਾ। ਜਦੋਂ ਵੀ ਜੀਵ ਨਾਲ ਕਰਤਾ ਲਗ ਜਾਏਗਾ ਤਾਂ ਉਹ ਕੰਮ ਝੂਠਾ ਹੋ ਜਾਵੇਗਾ। ਇਸੇ ਕਰਕੇ ਅਜ ਤਕ ਕਿਸੇ ਥਾਂ ਤੇ ਤੁਸੀਂ ਬੋਰਡ ਲਗਾ ਨਹੀਂ ਵੇਖਿਆ ਹੋਵੇਗਾ ਕਿ ਇਹ ਵਸਤੂ ਪ੍ਰਮਾਤਮਾ ਦੀ ਬਣਾਈ ਹੋਈ ਹੈ। ਇਤਨੀ ਕਾਇਨਾਤ ਬਣਾਕੇ ਵੀ ਉਸਨੇ ਕਿਸੇ ਜਗਹ ਨਹੀਂ ਲਿਖਿਆ ਹੈ ਕਿ ਮੈਂ ਧਰਤੀ ਬਣਾਈ ਹੈ, ਜਾਂ ਮੈਂ ਇਨਸਾਨ ਬਣਾਏ ਹਨ। ਉਹ ਯਾਦ ਵੀ ਨਹੀਂ ਕਰਵਾਉਂਦਾ ਕਿ ਅਸੀਂ ਉਸਦਾ ਸ਼ੁਕਰਾਨਾ ਕਰੀਏ। ਅਸੀਂ ਭਾਵੇਂ ਸ਼ੁਕਰਾਨਾ ਕਰੀਏ ਜਾਂ ਨਾ ਕਰੀਏ, ਉਹ ਸਾਨੂੰ ਬਚਿਆਂ ਦੀ ਤਰ੍ਹਾਂ ਪਾਲੀ ਜਾ ਰਿਹਾ ਹੈ। ਇਸੇ ਕਰਕੇ ਗੁਰਬਾਣੀ ਇਸ਼ਾਰਾ ਕਰਦੀ ਹੈ ਕਿ

''ਨਾਨਕ ਸਚੇ ਕੀ ਸਾਚੀ ਕਾਰ'' ॥

ਉਹ ਸਚ ਇਸ ਕਰਕੇ ਹੈ ਕਿਉਂਕਿ ਉਸਦੇ ਨਾਲ ''ਮੈ'' (ਆਈ) ਨਹੀਂ ਲਗੀ ਹੋਈ। ਇਤਨਾਂ ਕੁਝ ਹੋਣ ਦੇ ਬਾਵਜੂਦ ਵੀ ਉਹਦੇ ਨਾਲ ''ਮੈਂ'' ਨਹੀਂ ਲਗੀ ਹੋਈ। ਔਰ ਸਾਡੇ ਕੋਲ ਕੁਝ ਨਾ ਹੁੰਦਿਆਂ ਹੋਇਆਂ ਵੀ ਸਾਡੀ ''ਮੈਂ'' ਦੀ ਕੋਈ ਹਦ ਨਹੀਂ। ਮੇਰਾ ਕੀਰਤਨ ਸੁਣ ਲਉ, ਮੇਰੀ ਆਵਾਜ਼ ਸੁਣ ਲਉ, ਮੇਰਾ ਗਿਆਨ ਦੇਖ ਲਉ, ਮੇਰਾ ਰਾਗ ਦੇਖ ਲਉ; ਬਸ ਮੇਰਾ, ਮੇਰਾ ਕਰਦਿਆਂ-ਕਰਦਿਆਂ, ਹੌਲੀ-ਹੌਲੀ, ਤੂੰ, ਤੂੰ ਤੋਂ ਇਤਨੇ ਦੂਰ ਚਲੇ ਗਏ ਹਾਂ ਕਿ ਹੁਣ ਜੋ ਗੁਰਬਾਣੀ ਨੇ ਇਸ਼ਾਰਾ ਕੀਤਾ ਹੈ, ਉਹ ਪਹਿਚਾਨਿਆਂ ਹੀ ਨਹੀਂ ਜਾਂਦਾ। ਇਹ ਗੁਰਮਤਿ ਦਾ ਨਿਚੋੜ ਕਢਕੇ ਸਾਡੇ ਸਾਹਮਣੇ ਰਖਿਆ ਹੈ। ਜਿਸ ਦਿਨ ਇਹ ਗਲ ਸਾਨੂੰ ਸਮਝ ਆ ਗਈ ''ਜੋ ਕਿਛੁ ਪਾਇਆ ਸੋ ਏਕਾ ਵਾਰ'' ਤਾਂ ਫੇਰ ਬਾਰ ਬਾਰ ਆਕੇ ਲੰਮੀਆਂ ਲੰਮੀਆਂ ਅਰਦਾਸਾਂ ਨਹੀਂ ਕਰਾਂਗੇ; ਕਿਉਂਕਿ ਇਥੋਂ ਆਕੇ ਜਿੰਨੀ ਵਾਰ ਮੰਗਾਗੇ ਬਸ ਨਕ ਰਗੜਕੇ ਚਲੇ ਜਾਵਾਂਗੇ, ਪਰ ਲਭਣਾ ਕੁਝ ਨਹੀਂ। ਜਿਸ ਵਸਤੂ ਨੂੰ ਮੰਗਣ ਦੀ ਲੋੜ ਹੈ ਉਹ ਤੇ ਮੰਗਦਾ
ਨਹੀਂ। ਉਸਨੇ ਇਕ ਹੀ ਚੀਜ਼ ਆਪਣੇ ਕੋਲ ਰਖੀ ਹੈ ਬਾਕੀ ਕੁਝ ਵੀ ਨਹੀਂ ਛੁਪਾਇਆ।

''ਦਾਤੈ ਦਾਤਿ ਰਖੀ ਹਥਿ ਅਪਣੈ
ਜਿਸੁ ਭਾਵੈ ਤਿਸੁ ਦੇਈ ॥'' (ਪੰਨਾ ੬●੪)

ਅਤੇ ਇਹ ਦਾਤ ਉਹ ਬਿਨਾਂ ਮੰਗਿਆ ਨਹੀਂ ਦਿੰਦਾ, ਇਹ ਗਲ ਨੂੰ ਮਨ ਵਿਚ ਬੰਨ੍ਹ ਲਿਉ। ਜਿਸ ਦਿਨ ਤਕ ਦਿਲੋਂ ਇਹ ਅਰਦਾਸ ਨਾ ਉਠੀ:

''ਨਿਮਖ ਏਕ ਹਰਿ ਨਾਮੁ ਦੇਇ
ਮੇਰਾ ਮਨੁ ਤਨੁ ਸੀਤਲੁ ਹੋਇ ॥'' (ਪੰਨਾ ੪੫)

ਇਕ ਜ਼ਰਰਾ, ਇਕ ਕਿਨਕਾ ਨਾਮ ਦਾਤ ਦੀ ਝੋਲੀ ਵਿਚ ਪਾ ਦੇ, ਉਤਨਾ ਚਿਰ ਉਹ ਇਹ ਪ੍ਰਸਾਦ ਨਹੀਂ ਦੇਵੇਗਾ। ਔਰ ਇਸ ਨੂੰ ਇਸ ਤਰੀਕੇ ਨਾਲ ਮੰਗ:

''ਪਾਵਉ ਦਾਨੁ ਢੀਠੁ ਹੋਇ ਮਾਗਉ
ਮੁਖਿ ਲਾਗੈ ਸੰਤ ਰੇਨਾਰੇ ॥'' (ਪੰਨਾ ੭੩੮)

ਜੇ ਤੂੰ ਕਿਸੇ ਗਲ ਦੀ ਜਿਦ ਕਰਨੀ ਹੈ ਤਾਂ ਇਕ ਕੰਮ ਲਈ ਢੀਠ ਹੋ ਜਾ, ਬਸ ਬਾਕੀ ਮੰਗਾਂ ਛਡ ਦੇ। ਪਰ ਅਸਾਂ ਜ਼ਿਦ ਹੀ ਪੁਠੀ ਕੀਤੀ ਹੈ ਕਿ ਇਹ ਛਡ ਕੇ ਦੂਜੇ ਨੂੰ ਫੜ ਲਇਆ ਹੈ। ਉਸ ਅਵਸਥਾ ਵਲ ਹਜ਼ੂਰ ਬਾਰ-ਬਾਰ ਇਸ਼ਾਰਾ ਕਰਕੇ ਕਹਿ ਰਹੇ ਹਨ। ਇਹ ਉਸਦੇ ਕੰਮ ਹਨ, ਇਹ ਸਚੇ ਕੰਮ ਹਨ, ਤਾਂ ਤੇ ਉਸਨੂੰ ਨਮਸਕਾਰ ਹੀ ਕੀਤਾ ਜਾ ਸਕਦਾ ਹੈ ਜੋ ਕਿ ਸਦਾ ਹੈ, ਬੇਦਾਗ਼ ਹੈ, ਧੁਨ ਰੂਪ ਹੈ, ਅਤੇ ਜੁਗਾਂ ਜੁਗਾਂਤਰ੍ਹਾਂ ਤੋਂ ਇਕੋ ਜਿਹਾ ਹੀ ਹੈ।

## (ਅੰਕ ੩੨-੩੩)

ਅਸੀਂ ਜਪੁ ਬਾਣੀ ਦੇ ਇਕ ਬਹੁਤ ਅਹਿਮ ਪੜਾਉ ਤੇ ਪਹੁੰਚ ਗਏ ਹਾਂ ਜਿਸ ਨੂੰ ਕਿ ਖਾਸ ਧਿਆਨ ਨਾਲ ਦੇਖਣ ਦੀ, ਸੋਚਣ ਦੀ, ਵਿਚਾਰਨ ਦੀ ਜ਼ਰੂਰਤ ਹੈ। ਕਿਉਂਕਿ ਇਸ ਪੜਾਉ ਦੇ ਵਿਚ ਗੁਰਮਤਿ ਦਾ ਜੋ ਗ੍ਰਿਹਸਤ ਮਾਰਗ ਵਿਚ ਰਹਿਕੇ ਪਰਮ ਹਸਤੀ ਨੂੰ ਪਾਉਣ ਦਾ ਤਰੀਕਾ ਹੈ ਉਸ ਦੀ ਝਲਕੀ ਦਿਤੀ ਗਈ ਹੈ, ਇਸ਼ਾਰਾ ਕੀਤਾ ਗਇਆ ਹੈ। ਕਿਉਂਕਿ ਜਿਹੜੇ ਅਸੀਂ ਪਿਛਲੇ ਅੰਕ ਵਿਚਾਰੇ ਸਨ, ਉਹਨਾਂ ਦੇ ਵਿਚ ਜੋਗ ਮਤ ਦੇ ਬਾਰੇ ਦਸਿਆ ਗਇਆ ਸੀ ਕਿ ਗੋਰਖ ਨਾਥ ਦਾ ਜੋਗ ਮਤ ਕੀ ਸੀ, ਅਤੇ ਉਹ ਕੀ ਬਣ ਕੇ ਰਹਿ ਗਇਆ। ਜਦੋਂ ਉਸ ਨੇ ਮੁੰਦਰਾਂ ਦੀਆਂ ਗਲਾਂ ਕੀਤੀਆਂ ਸਨ, ਉਹ ਕੰਨਾਂ ਦੀਆਂ ਮੁੰਦਰਾਂ ਬਣ ਕੇ ਰਹਿ ਗਈਆਂ। ਜੋ ਦੁਨੀਆਂ ਨੂੰ ਗੋਰਖ ਨਾਥ ਸਿਖਾ ਰਹਿਆ ਸੀ ਉਹ ਭੁਲ ਗਇਆ। ਮਹਾਰਾਜ ਨੇ ਉਸ ਵਲ ਇਸ਼ਾਰਾ ਕੀਤਾ ਸੀ। ਗੋਰਖ ਨਾਥ ਦੇ ਜੋਗ ਮਤ ਦਾ ਕੰਨਾਂ ਨੂੰ ਪਾੜਨ ਨਾਲ ਕੋਈ ਸੰਬੰਧ ਹੀ ਨਹੀਂ ਸੀ। ਜੋਗ ਮਤ ਦੀ ਸ਼ੁਰੂਆਤ ਸੰਤੁਸ਼ਟੀ ਭਾਵ ਕੰਨਟੈਂਟਮੈਂਟ (Contentment) ਤੋਂ ਹੁੰਦੀ ਸੀ, "ਮੁੰਦਾ ਸੰਤੋਖੁ"। ਅਸੀਂ ਜੋਗ ਮਤ ਨੂੰ ਵਿਚਾਰਦੇ ਹੋਏ ਪਿਛੇ ਇਹ ਵੀ ਦੇਖਿਆ ਸੀ ਕਿ ਜੋ ਪ੍ਰਮਾਤਮਾ ਦੀ ਬਣਾਈ ਹੋਈ ਸਾਰੀ ਕਾਇਨਾਤ ਹੈ, ਉਸਨੂੰ ਪਾਲਣ ਪੋਸਣ ਦੇ ਲਈ ਹਰ ਜੀਵ ਦੇ ਲਈ ਉਸਨੇ ਸਾਰਾ ਕੁਝ ਇਕੋ ਵਾਰ ਹੀ ਦੇ ਦਿਤਾ ਹੈ। ਉਹ ਸਾਡੇ ਵਾਗੂੰ ਹਰ ਮਹੀਨੇ ਦੀ ਤਨਖਾਹ ਨਹੀਂ ਦਿੰਦਾ।

ਸਾਰੀਆਂ ਹੀ ਸ੍ਰਿਸ਼ਟੀਆਂ ਜਾਂ ਗੈਲੈਕਸੀਜ਼ (Galaxies) ਉਤੇ ਜਿਸਤਰ੍ਹਾਂ ਦੀ ਵੀ ਜੀਵ ਇਸਤਰੀ ਨੂੰ ਪਾਲਣਾ ਦਾ ਇੰਤਜ਼ਾਮ ਚਾਹੀਦਾ ਹੈ, ਉਹ ਸਾਰਾ ਇਕੋ ਵਾਰਾਂ ਕਰ ਦਿਤਾ ਗਇਆ ਹੈ। ਗੁਰਬਾਣੀ ਇਸ਼ਾਰਾ ਕਰ ਰਹੀ ਹੈ ਕਿ ਜਿਹੜਾ ਜੀਵਤ ਰਹਿਣ (Survival) ਦਾ ਫਿਕਰ ਹੈ ਇਹ ਤਾਂ ਬਿਲਕੁਲ ਹੀ ਬੇਕਾਰ ਹੈ। ਇਹ ਚਿੰਤਾ ਕਰਨ ਦੇ ਨਾਲ ਕੋਈ ਫਰਕ ਨਹੀਂ ਪੈਣਾ। ਜਿਤਨਾ ਮਿਲਣਾ ਸੀ ਉਤਨਾ ਹੀ ਮਿਲੇਗਾ ਉਸ ਤੋਂ ਘਟ ਨਹੀਂ ਹੋਣਾ, ਵਧ ਨਹੀਂ ਹੋਣਾ। ਨਕ ਰਗੜਨ ਦਾ ਅਤੇ ਅਰਦਾਸਾਂ ਕਰਨ ਦਾ ਕੁਝ ਫਾਇਦਾ ਹੀ ਨਹੀਂ ਹੋਣਾ। ਇਹ ਉਸਦਾ ਅਟਲ ਹੁਕਮ ਹੈ।

ਗੁਰਬਾਣੀ ਨੇ ਇਕ ਹੋਰ ਵੀ ਵਿਚਾਰ ਕੀਤਾ ਸੀ ਕਿ ਝੂਠੇ ਦੇ ਹਰ ਕੰਮ ਦੇ ਨਾਲ "ਮੈਂ" ਲਗੀ ਹੁੰਦੀ ਹੈ। ਸਚੇ ਦੇ ਕਿਸੇ ਕੰਮ ਦੇ ਨਾਲ "ਮੈਂ" ਨਹੀਂ ਲਗੀ ਹੋਈ। ਇਤਨੀ ਕਾਇਨਾਤ ਬਣਾਈ ਹੈ ਪਰ ਪ੍ਰਮਾਤਮਾ ਨੇ ਕਿਸੇ ਜਗਾ ਨੋਟਿਸ ਬੋਰਡ ਲਿਖਕੇ ਨਹੀਂ ਲਗਾਇਆ ਕਿ ਧਰਤੀ ਮੈਂ ਬਣਾਈ ਹੈ ਜਾਂ ਇਹ ਬੰਦਾ "ਮੈਂ" ਬਣਾਇਆ ਹੈ। ਜਿਥੇ "ਮੈਂ" ਨਾਲ ਲਗ ਗਈ ਉਥੇ ਹਰ ਕੰਮ ਝੂਠ ਹੋ ਜਾਵੇਗਾ। ਤਾਂ ਫੇਰ ਇਸ "ਮੈਂ" ਨੂੰ ਕਾਬੂ (control) ਕਰਨ ਦਾ ਕੀ ਤਰੀਕਾ ਹੈ? ਇਸਨੂੰ ਕਿਸ ਤਰ੍ਹਾਂ ਬੰਨ੍ਹਿਆ ਜਾ ਸਕਦਾ ਹੈ? ਜਿਹੜਾ ਇਹ ਮੈਂ-ਮੈਂ ਕਹਿਣ ਦਾ ਸਵਾਦ ਪੈ ਗਇਆ ਹੈ, ਇਸਨੂੰ ਕਿਸ ਤਰ੍ਹਾਂ ਤੋੜਿਆ ਜਾਵੇ, ਇਸਦੇ ਜਵਾਬ ਵਜੋਂ ਅਗਲਾ ਅੰਕ ਸ਼ੁਰੂ ਹੋ ਗਇਆ। ਜਪੁ ਬਾਣੀ ਦਾ ਕੋਈ ਅੰਕ ਦੂਜੇ ਨਾਲੋਂ ਅਲਗ ਨਹੀਂ ਹੈ। ਇਕ ਲਾਇਨ ਦੂਜੇ ਨਾਲੋਂ ਅਲਗ ਨਹੀਂ ਹੈ। ਬਿਲਕੁਲ ਮੋਤੀਆਂ ਦੀ ਮਾਲਾ ਦੀ ਤਰ੍ਹਾਂ ਪਰੋਏ ਹੋਏ ਹਨ। ਜ਼ਰਾ ਥੋੜਾ ਜਿਹਾ ਧਿਆਨ ਨਾਲ ਗਹਿਰਾਈ ਵਿਚ ਜਾਣਾ ਪੈਂਦਾ ਹੈ। ਇਸ "ਮੈਂ" ਨੂੰ ਤੋੜਨ ਦਾ ਇਕੋ ਤਰੀਕਾ ਹੈ। ਉਪਰ ਗਲ ਕਰ ਚੁਕੇ ਹਾਂ "ਨਾਨਕੁ ਸਚੇ ਕੀ ਸਾਚੀ ਕਾਰੁ।" ਸੋ ਇਕੋ ਫਰਜ਼ ਬਚਿਆ ਹੈ ਅਤੇ ਉਹ ਹੈ "ਆਦੇਸ ਤਿਸੈ ਆਦੇਸ"। ਪਰ ਅਸੀਂ ਤੇ ਰੋਜ਼ ਸ਼ੁਕਰਾਨਾ ਕਰਦੇ ਹਾਂ, ਰੋਜ਼ ਅਰਦਾਸਾ ਕਰਦੇ ਹਾਂ, ਰੋਜ਼ ਗੁਰਦੁਆਰੇ, ਮੰਦਰ, ਮਸਜਿਦ, ਜਾਂ ਚਰਚ ਜਾਂਦੇ ਹਾਂ। ਕੀ ਇਹ ਸਭ ਕੁਝ ਕਰਨਾ ਉਸਨੂੰ ਆਦੇਸ ਕਰਨਾ ਨਹੀਂ ਹੈ? ਗੁਰਬਾਣੀ ਕਹਿ ਰਹੀ ਹੈ ਕਿ ਨਹੀਂ, ਉਹ ਸਭ ਕਰਮ ਕਾਂਡ ਹੈ। ਉਸ ਨੂੰ ਆਦੇਸ ਕਰਨ ਦਾ ਤਰੀਕਾ ਗੁਰਬਾਣੀ ਮੁਤਾਬਿਕ ਕੁਝ ਹੋਰ ਹੈ। ਉਹ ਤਰੀਕਾ, ਉਹ ਵਿਧੀ, ਉਹ ਜੁਗਤੀ ਜੋ ਹੈ ਉਸਦੇ ਸਮਝਾਉਣ ਦੀ ਖਾਤਰ ਅਗਲਾ ਪਦਾ ਆਇਆ ਅਤੇ ਫੁਰਮਾਇਆ:

“ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥ ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥ ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ॥ ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ ॥
ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ ॥੩੨॥”
(ਪ੍ਰਭੂ ਦਾ ਨਾਮ ਇੰਜ ਜਪਣਾ ਹੈ ਮਾਨੋ ਕਿ ਇਕ ਜੀਭ ਲਖਾਂ ਕਰੋੜਾਂ ਵਿਚ ਬਦਲ ਗਈ ਹੈ ਅਤੇ ਉਹ ਲਖਾਂ ਕਰੋੜਾਂ ਜੀਭਾ ਲਖਾਂ ਕਰੋੜਾਂ ਵਾਰ ਉਸਦੇ ਨਾਮ ਨੂੰ ਜਪ ਰਹੀਆਂ ਹਨ ਭਾਵ ਜਪਣ ਦੀ ਗਿਣਤੀ ਦਾ ਕੋਈ ਹਿਸਾਬ ਹੀ ਨਾ ਰਹਿ ਜਾਵੇ। ਇਸਤਰ੍ਹਾਂ ਜਪੁ ਦੇ ਰਸਤੇ ਦੀ ਯਾਤਰਾ ਕਰਦੇ ਰਹਿਣ ਵਿਚ ਹੀ ਉਸਦੇ ਦਰਬਾਰ ਵਿਚ ਇਜ਼ਤ ਮਿਲਦੀ
ਹੈ। ਉਸਦਾ ਨਾਦ ਉਹਨਾਂ ਨੂੰ ਸੁਣਾਈ ਦੇਂਦਾ ਹੈ ਜਿਹਨਾਂ ਅੰਦਰ ਕੀੜੀ ਜਿੰਨੀ ਵੀ ਹਉਮੈਂ ਨਹੀਂ ਬਚ ਜਾਂਦੀ। ਇਹ ਯਾਤਰਾ ਇਕ ਇਕ ਪਉੜੀ ਕਰਕੇ ਚੜ੍ਹਨ ਵਾਲੀ ਹੈ। ਇਸ ਯਾਤਰਾ ਵਿਚ ਸਾਰੀਆਂ ਕਰਮ ਇੰਦਰੀਆਂ ਅਤੇ ਗਿਆਨ ਇੰਦਰੀਆਂ ਮਿਲਕੇ ਉਸ ਨਾਲ ਇਕ ਹੋ ਜਾਂਦੀਆਂ ਹਨ। ਪਰ ਉਸਦੀ ਪ੍ਰਾਪਤੀ ਉਸਦੀ ਕਿਰਪਾ ਨਾਲ ਹੀ ਹੋ ਸਕਦੀ ਹੈ, ਇਸਤੋਂ ਇਲਾਵਾ ਸਭ ਕੁਝ ਮਾਇਆ ਦਾ ਜਾਲ ਹੈ ਅਤੇ ਫਾਲਤੂ ਝੂਠੀਆਂ ਗਪਾਂ ਹੀ ਹਨ।)

ਪ੍ਰਭੂ ਨੂੰ ਆਦੇਸ ਕਰਨ ਦੀ ਜੁਗਤੀ ਹੈ ਉਸਦੇ ਸ਼ਬਦ ਨੂੰ ਜਪਣਾ, ਜੀਭਾ ਨਾਲ ਦੁਧ ਰਿੜਕਣ ਵਾਲੀ ਮਧਾਣੀ ਵਾਗੂੰ ਗੇੜੇ ਦੇਣੇ। ਗੁਰਬਾਣੀ ਨੇ ਸਾਡੇ ਲਈ ਇਹ ਭੇਦ ਖੋਲ੍ਹਿਆ ਸੀ। ਇਹ ਸਾਡੀ ਬਦਨਸੀਬੀ ਹੈ ਕਿ ਅਸੀਂ ਉਸ ਨੂੰ ਛਡ ਕੇ ਕਿਸੇ ਹੋਰ ਪਾਸੇ ਵਲ ਲਗ ਗਏ ਹਾਂ। ‘ਲਖ ਲਖ ਗੇੜਾ ਆਖੀਅਹਿ’ ਭਾਵ ਉਸਦੇ ਅਖਰ ਨੂੰ ਲੈ ਕੇ ਗੇੜੇ ਦੇਣੇ ਹਨ, ਅਤੇ ਉਸਦੀ ਗਿਣਤੀ ਨਹੀਂ ਕਰਨੀ, ਹਿਸਾਬ ਨਹੀਂ ਰਖਣਾ ਕਿ “ਮੈਂ” ਅਧਾ ਘੰਟਾ ਬੈਠ ਕੇ ਨਾਮ ਜਪੁ ਲਇਆ ਹੈ ਜਾਂ “ਮੈਂ” ਦੋ ਘੰਟੇ ਬਹਿ ਕੇ ਨਾਮ ਜਪੁ ਲਇਆ ਹੈ। ਏਸੇ ਕਰਕੇ ਪਹਿਲਾਂ ਹੀ ਇਸ਼ਾਰਾ ਕਰ ਦਿਤਾ। “ਇਕ ਦੂ ਜੀਭੌ ਲਖ ਹੋਇ”, ਇਕ ਦੀ ਥਾਂ ਦੋ ਜ਼ੁਬਾਨਾਂ ਹੋ ਜਾਣ, ਦੋ ਦੀ ਥਾਂ ਲਖ ਹੋ ਜਾਇ, ਲਖ ਦੇ ਅਗੇ ਫੇਰ ਲਖ ਹੋ ਜਾਣ, ‘‘ਲਖ ਹੋਵੇ ਲਖ ਵੀਸ।’’ ਭਾਵ ਕਿ ਗਿਣਤੀ ਹੈ ਹੀ ਨਹੀਂ। ਇਤਨੇ ਲਖ ਜ਼ੁਬਾਨਾਂ ਹੋਣ ਦੇ ਬਾਵਜੂਦ ਵੀ ਉਹਨਾਂ ਨੂੰ ਲਖ ਲਖ ਗੇੜੇ ਦੇਣੇ ਹਨ। ਇਥੇ ਕਿਸੇ ਨੰਬਰ ਨਾਲ ਸੰਬੰਧ ਹੀ ਨਹੀਂ ਹੈ। ਸੰਬੰਧ ਇਹ ਹੈ ਕਿ ਨਾਮ ਦੇ ਅਖਰ ਨੂੰ ਲੈ ਕੇ, ਇਕ ਸ਼ਬਦ ਨੂੰ ਲੈਕੇ ਉਸਦੀ ਕਮਾਈ ਕਰਨੀ ਹੈ। ਮਨ ਨੂੰ ਭਜਣ ਦੀ ਆਦਤ ਹੈ, ਇਹ ਹਰ ਸਮਾਂ ਤਬਦੀਲੀ ਮੰਗਦਾ ਹੈ, ਇਸ ਲਈ ਹਰ ਵਕਤ ਕੋਈ ਨਵੀਂ ਗਲ ਚਾਹੀਦੀ ਹੈ। ਸੋ ਜੇਕਰ ਤੁਸੀਂ ਮਨ ਨੂੰ ਬਹੁਤੇ ਸ਼ਬਦਾਂ ਨਾਲ ਜੋੜੋਗੇ ਤਾਂ ਫੇਰ ਇਹ ਹੋਰ ਜ਼ਿਆਦਾ ਭਜੇਗਾ। ਜਿਸ ਤਰ੍ਹਾਂ ਇਕ ਅਖਰ ਤੋਂ ਦੂਜੇ ਅਖਰ ਤੇ ਜਾ ਰਹੇ ਹਾਂ, ਇਕ ਵਾਕ ਤੋਂ ਦੂਜੇ ਵਾਕ ਤੇ ਜਾ ਰਹੇ ਹਾਂ ਤਾਂ ਇਸਨੂੰ ਹੋਰ ਸ਼ਕਤੀ ਮਿਲ ਰਹੀ ਹੈ, ਤਬਦੀਲੀ ਮਿਲ ਰਹੀ ਹੈ। ਜਿਨਾਂ ਚਿਰ ਤਬਦੀਲੀ ਮਿਲਦੀ ਜਾਏਗੀ, ਉਨ੍ਹਾਂ ਚਿਰ ਇਸਨੂੰ ਖਾਣਾ ਪੀਣਾ ਮਿਲਦਾ ਜਾਏਗਾ। ਫਿਰ ਭਾਵੇਂ ਤੁਸੀਂ ਕਿਤਨਾ ਭੀ ਇਸਨੂੰ ਟਿਕਾਉਣ ਦੀ ਕੋਸ਼ਿਸ਼ ਕਰੋ ਇਹ ਬੇਲਗਾਮ ਘੋੜੇ ਦੀ ਤਰ੍ਹਾਂ ਹੋਰ ਦੌੜੇਗਾ। ਇਸ ਕਰਕੇ ਇਸਨੂੰ ਤਬਦੀਲੀ ਦਾ ਖਾਜਾ ਨਹੀਂ ਪਾਉਣਾ। ਸਗੋਂ ਇਕੋ ਅਖਰ ਨਾਲ ਲਗਾ ਕੇ ਗੇੜੇ ਦੇਣੇ ਸ਼ੁਰੂ ਕਰ ਦੇਣੇ ਹਨ। ਇਕ ਅਖਰ ਤੋਂ ਇਲਾਵਾ ਦੂਸਰਾ ਅਖਰ ਇਸਨੂੰ ਦੇਣਾ ਹੀ ਨਹੀਂ ਕਿਉਂਕਿ ਦੂਸਰੇ ਅਖਰ ਨੂੰ ਮਿਲਦਿਆਂ ਹੀ ਇਹ ਮਨ ਉਸਦੀ ਵਿਆਖਿਆ ਵਲ ਚਲਾ ਜਾਵੇਗਾ, ਇਹ ਉਸਦੇ ਸੁਆਦ ਵਲ ਚਲਾ ਜਾਵੇਗਾ। ਇਸਨੂੰ ਉਸੇ ਵੇਲੇ ਬਾਹਰ ਭਜਣ ਦਾ ਦਰਵਾਜ਼ਾ ਮਿਲ ਜਾਣਾ ਹੈ। ਇਹ ਜਿਸ ਮਨ ਨੂੰ “ਮੈਂ” “ਮੈਂ” ਕਰਨ ਦੀ ਆਦਤ ਪਈ ਹੋਈ ਹੈ, ਅਗਰ ਏਸ ਨੂੰ ਬੰਨ੍ਹਣਾ ਹੈ ਤਾਂ ਜੋ ਇਸ ਦਾ ਖਾਣਾ ਹੈ, ਜਿਹੜਾ ਇਸਦਾ ਸੁਆਦ ਹੈ, ਉਸ ਦੀ ਜੜ੍ਹ ਹੀ ਕਟਣੀ ਪਵੇਗੀ। ਉਹ ਜੜ੍ਹ ਕਿਸ ਤਰ੍ਹਾਂ ਕਟੀ ਜਾਏਗੀ? ਇਸ ਮਨ ਨੂੰ ਇਕ ਅਖਰ ਨੂੰ ਗੇੜੇ ਦੇਣੇ ਸਿਖਾਉਣੇ ਪੈਣਗੇ। ਇਤਨੇ ਗੇੜੇ ਦਿਓ ਕਿ ਇਹ ਮਨ ਭਜਣ ਜੋਗਾ ਰਹੇ ਹੀ ਨਾ, ਉਹ ਥਕਕੇ ਚੁਪ ਹੀ ਕਰ ਜਾਵੇ, ਬੈਠ ਹੀ ਜਾਏ, ਟਿਕਾਉ ਵਿਚ ਆ ਜਾਏ। ਫਿਰ ਇਸ ਦੀਆਂ ਸਾਰੀਆਂ ਕਰਮ ਇੰਦਰੀਆਂ, ਸਾਰੀਆਂ ਗਿਆਨ ਇੰਦਰੀਆਂ, ਅਤੇ ਸਾਰੀਆਂ ਸ਼ਰੁਤੀਆਂ ਇਕ ਥਾਂ ਤੇ ਹੋ ਜਾਣਗੀਆਂ। ਗੁਰਸਿਖ ਦੀ ਅਧਿਆਤਮਿਕ ਯਾਤਰਾ ਜਪਣ ਤੋਂ ਸ਼ੁਰੂ ਹੁੰਦੀ ਹੈ।

ਜਪਣ ਨਾਲ ਕੀ ਹੋਏਗਾ? ‘‘ਏਤ ਰਾਹਿ ਪਤਿ’’ ਇਸ ਤੁਕ ਨੂੰ ਅਸੀਂ ਜਲਦੀ ਵਿਚ ਇਕਠਾ ਪੜ੍ਹ ਜਾਂਦੇ ਹਾਂ ਇਸ ਕਰਕੇ ਮਤਲਬ ਸਾਫ ਨਹੀਂ ਹੁੰਦਾ। ਉਸ ਦੇ ਦਰਬਾਰ ਵਿਚ ਸਨਮਾਨ, ਸਤਿਕਾਰ, ਇਜਤ, ਜਾਂ ਪਤ ਬਚ ਜਾਣਦਾ ਇਹੀ ਇਕ ਤਰੀਕਾ ਹੈ। ਗ੍ਰਹਿਸਤ ਮਾਰਗ ਵਿਚ ਰਹਿ ਕੇ ਸਹੀ ਭਗਤੀ ਕਰਨ ਦਾ ਇਹੀ ਤਰੀਕਾ ਹੈ। ਇਹ ਇਕ ਇਕ ਕਦਮ ਕਰਕੇ ਹੌਲੀ-ਹੌਲੀ ਚੜ੍ਹਾਈ ਕਰਨ ਵਾਲੀ ਗਲ ਹੈ। ਇਕੋ ਦਮ ਸ਼ਲਾਂਗ ਨਹੀਂ ਲਗਣੀ। ਹੌਲੀ-ਹੌਲੀ ਪੌੜੀਆਂ ਚੜ੍ਹੀਆਂ ਜਾਣਗੀਆਂ, ਭਾਵ ਸੁਰਤੀ ਉਚਾਈ ਵਲ ਚਲਣੀ ਸ਼ੁਰੂ ਹੋ ਜਾਏਗੀ ਹੈ। ਪਰ ਉਪਰ ਨੂੰ ਚੜ੍ਹਨਾ ਔਖਾ ਹੁੰਦਾ ਹੈ, ਥਲ੍ਹੇ ਡਿਗਣਾ ਸੌਖਾ ਹੁੰਦਾ ਹੈ। ਇਸੇ ਕਰਕੇ ਮਨ ਸੁਆਰਥਾਂ ਵਲ ਹੀ ਭਜਦਾ ਹੈ। ਇਸੇ ਕਰਕੇ ਹੀ ਮਾੜੀ ਗਲ੍ਹ ਦਾ ਜਲਦੀ ਅਸਰ ਹੁੰਦਾ ਹੈ, ਕਿਉਂਕਿ ਉਹ ਚੜ੍ਹਾਈ ਨਹੀਂ ਹੈ ਉਹ ਉਤਰਨਾ ਹੈ। ਸੋ ਇਕ ਅਖਰ ਨੂੰ ਲੈਕੇ ਗੇੜੇ ਦੇਣੇ ਸ਼ੁਰੂ ਕਰ ਅਤੇ ਇਕ ਇਕ ਪਾਉੜੀ ਚੜ੍ਹਕੇ ਆਪਣੀ ਸੁਰਤੀ ਨੂੰ ਉਪਰ ਉਠਾਉਣਾ ਹੈ। ਇਸ ਯੋਜਨਾ (system) ਵਿਚ ਹਿੰਮਤ ਨਹੀਂ ਹਾਰਨੀ, ਧੀਰਜ ਰਖਣਾ ਹੈ, ਅਤੇ ਜਾਪ ਚਾਲੂ ਰਖਣਾ ਹੈ।

‘ਹੋਇ ਇਕੀਸ’ ਤੋਂ ਭਾਵ ਹੈ ਈਸ਼ਵਰ ਨਾਲ ਇਕ ਹੋ ਜਾਣਦੀ ਸਮਰਥਾ ਆ ਜਾਣੀ। ਜਦ ਜਪਦਿਆਂ ਜਪਦਿਆਂ ਮਨ ਟਿਕਾਓ ਵਿਚ ਚਲਾ ਜਾਏਗਾ ਅਤੇ ਸਾਰੀਆਂ ਕਰਮ ਇੰਦਰੀਆਂ ਅਤੇ ਗਿਆਨ ਇੰਦਰੀਆਂ ਸ਼ਾਂਤ ਹੋਕੇ ਸਹਿਜ ਅਵਸਥਾ ਵਿਚ ਪਹੁੰਚ ਜਾਣਗੀਆਂ, ਤਾਂ ਮਾਨੋ ਉਹ ਪ੍ਰਭੂ ਪਤੀ ਨਾਲ ਇਕ ਮਿਕ ਹੋ ਜਾਣ ਦੇ ਕਾਬਲ ਹੋ ਜਾਣਗੀਆਂ। ਪਰ ਇਸ ਆਤਮਿਕ ਉਚਾਈ ਦੀ ਪ੍ਰਾਪਤੀ ਲਈ ਕੀੜੀ ਵਾਂਗੂ ਸਭ ਤੋਂ ਨਿਮਾਣਾ ਸੁਭਾਅ ਬਨਾਉਣਾ ਪਏਗਾ। ਉਸਦੇ ਵਰਗਾ ਛੋਟਾ ਜ਼ਮੀਨ ਦੇ ਤਲ ਦੇ ਨਾਲ ਲਗਾ ਹੋਇਆ ਸੁਭਾਅ ਹੋਵੇ ਭਾਵ ਕਿ ਹਉਮੈਂ ਲੇਸ ਮਾਤਰ ਵੀ ਨ ਬਚੇ।

‘‘ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ ॥’’

ਜੇਕਰ ਆਕਾਸ਼ਬਾਣੀ ਸੁਣਨੀ ਹੈ ਤਾਂ ਨਿਮਾਣੇ ਕੀੜਿਆਂ ਵਰਗਾ ਸਵਭਾਵ ਬਨਾਉਣਾ ਪਵੇਗਾ ਪਰ ਜਦ ਤਕ ਮਨ ਬਿਖਰਿਆ ਹੋਇਆ ਹੈ, ਇਹ ਹੰਕਾਰ ਛਡੇਗਾ ਨਹੀਂ। ਇਸ ਕਰਕੇ ਪਹਿਲਾਂ ਜਪ ਕਰਕੇ ਇਸ ਮਨ ਨੂੰ ਵਸ ਵਿਚ ਕਰਨਾ ਹੈ ਤੇ ਫੇਰ ਉਸਦਾ ਨਾਦ ਸੁਣਨ ਲਈ ਹਾਉਮੈਂ ਨੂੰ ਗਾਲਣਾ ਹੈ। ਇਸਤੋਂ ਅਗੇ ਦੀ ਯਾਤਰਾ ਭਾਵ ਉਸਦੀ ਪ੍ਰਾਪਤੀ, ਉਸਦੇ ਸਾਖਸ਼ਾਤ ਦਰਸ਼ਨ ਸਿਰਫ ਉਸਦੀ ਕਿਰਪਾ ਸਦਕਾ ਹੀ ਹੋ ਸਕਦੇ ਹਨ। ਇਥੇ ਗੁਰਬਾਣੀ ਇਕ ਬਹੁਤ ਗਹਿਰਾ ਭੇਦ ਖੋਹਲ ਰਹੀ ਹੈ। ਦਸਿਆ ਜਾ ਰਿਹਾ ਹੈ ਕਿ ਜਪਣਾ ਸਿਰਫ ਮਨ ਦੀ ਸਫਾਈ ਕਰ ਸਕਦਾ ਹੈ, ਕਰਮ ਇੰਦਰੀਆਂ ਨੂੰ ਸ਼ਾਂਤ ਕਰ ਸਕਦਾ ਹੈ ਤਾਂ ਕਿ ਉਸਦਾ ਨਾਦ ਸੁਣਾਈ ਦੇ ਜਾਵੇ ਪਰ ਉਸਨੂੰ ਮਿਲਾ ਨਹੀਂ ਸਕਦਾ। ਦੁਨੀਆਂ ਦੀ ਕੋਈ ਜੁਗਤੀ ਉਸਨੂੰ ਖਿਚਕੇ ਲਇਆ ਨਹੀਂ ਸਕਦੀ। ਉਹ ਕਿਸੇ ਜੁਗਤੀ ਦਾ ਗ਼ੁਲਾਮ ਨਹੀਂ ਹੈ। ਭਗਤੀ ਸਿਰਫ ਤਿਆਰੀ ਕਰਵਾਂਉਦੀ ਹੈ ਕਿ ਜੇਕਰ ਉਹ ਆਉਣਾ ਚਾਹੇ ਤਾਂ ਉਸ ਲਈ ਮਨ ਤੰਨ ਸਹੀ ਰੂਪ ਵਿਚ ਤਿਆਰ ਹੋਣ। ਘਰ ਸਾਫ ਹੋਣਾ ਚਾਹੀਦਾ ਹੈ ਤਾਂਕਿ ਅਗਰ ਮਹਿਮਾਨ ਆ ਜਾਵੇ ਤਾਂ ਉਸਦੇ ਬੈਠਣ ਲਈ ਜਗਹ ਸਾਫ ਹੋਵੇ। ਮਹਿਮਾਨ ਘਰ ਆਵੇਗਾ ਹੀ ਸਹੀ, ਇਸਦੀ ਕੋਈ ਗਰੰਟੀ ਨਹੀਂ। ਇਸ ਕਰਕੇ ਗੁਰਬਾਣੀ ਨੇ ਇਸ਼ਾਰਾ ਕਰ ਦਿਤਾ ਕਿ ਜਦੋਂ ਵੀ ਪ੍ਰਾਪਤੀ ਹੋਣੀ ਹੈ, ਉਹ ਆਪਣੇ ਕਰਕੇ ਨਹੀਂ ਹੈ, ਬਲਕਿ ਉਸਦੀ ਨਦਰ ਕਰਕੇ, ਉਸਦੀ ਬਖ਼ਸ਼ੀਸ਼ ਕਰਕੇ, ਉਸਦੀ ਮਿਹਰ ਕਰਕੇ ਹੈ। ਉਸਦੀ ਮਿਹਰ ਨੂੰ ਨਹੀਂ ਭੁਲਣਾ। ਜਿੰਨਾ ਚਿਰ ਉਸਦੀ ਮਿਹਰ ਦਿਮਾਗ਼ ਵਿਚ ਹੋਵੇਗੀ ਉਨਾਂ ਚਿਰ ਜੀਭਾ ਵਿਚੋਂ ਤੂੰ-ਤੂੰ-ਤੂੰ-ਤੂੰ ਨਿਕਲੇਗਾ। ਜਿਸ ਦਿਨ ਮਿਹਰ ਭੁਲੀ ਉਸੇ ਦਿਨ ਮੈਂ-ਮੈਂ-ਮੈਂ-ਮੈਂ ਬਣ ਜਾਣੀ ਹੈ। ਇਸ "ਮੈਂ" ਤੋਂ ਬਚਣਾ ਹੈ ਅਤੇ ਜਿਹੜੇ ਨਹੀਂ ਬਚਦੇ ਉਹ ਬਾਹਰ ਦੇ ਕਰਮ ਕਰਦੇ ਰਹਿ ਜਾਂਦੇ ਹਨ, ਅੰਦਰੋਂ ਕੁਝ ਪ੍ਰਾਪਤ ਨਹੀਂ ਹੁੰਦਾ।

''ਕੂੜੀ ਕੂੜੈ ਠੀਸ'' ਜਿਹੜੇ ਝੂਠ ਵਾਲੇ ਹਨ ਉਨ੍ਹਾਂ ਦੇ ਪਲੇ ਕੁਝ ਪੈਂਦਾ ਨਹੀਂ ਅਤੇ ਉਹਨਾਂ ਦਾ ਬਾਹਰਲਾ ਕਰਮ ਦਿਖਾਵਾ ਰਹਿ ਜਾਂਦਾ ਹੈ। ਇਸੇ ਕਰਕੇ ਉਹ ਝੂਠੀਆਂ ਗਪਾਂ ਮਾਰਨ ਜੋਗੇ ਰਹਿ ਜਾਂਦੇ ਹਨ ਕਿ ਦੇਖੋ ਜੀ ਅਸੀਂ ਇਤਨੇ ਸਾਲਾਂ ਤੋਂ ਇਹ ਨਿਤਨੇਮ ਕਰਦੇ ਆ ਰਹੇ ਹਾਂ ਪਰ ਜੇ ਉਹਨਾਂ ਨੂੰ ਪੁਛਿਆ ਜਾਵੇ ਕਿ ਪੰਜਾਂ ਚੋਰਾਂ ਵਿਚੋਂ ਕਿਹੜਾ ਚੋਰ ਪਕੜ ਲਇਆ ਜੇ, ਕਾਮ ਘਟਿਆ ਹੈ, ਕ੍ਰੋਧ ਘਟਿਆ ਹੈ, ਲੋਭ ਘਟਿਆ ਹੈ, ਮੋਹ ਘਟਿਆ ਹੈ, ਹੰਕਾਰ ਘਟਿਆ ਹੈ, ਤਾਂ ਉਹਨਾਂ ਪਾਸ ਕੋਈ ਜਵਾਬ ਨਹੀਂ ਹੁੰਦਾ। ਉਲਟੇ ਹੰਕਾਰ ਅਤੇ ਕ੍ਰੋਧ ਵਧਿਆ ਹੀ ਦਿਖਾਈ ਦੇਂਦਾ ਹੈ। ਜਿਸ ਵੀ ਜੁਗਤੀ ਨਾਲ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵਸ ਵਿਚ ਆਉਂਦੇ ਹਨ, ਉਹੀ ਜੁਗਤੀ ਮੁਬਾਰਕ ਹੈ ਕਿਉਂਕਿ ਪਰਮ ਸ਼ਕਤੀ ਨਾਲ ਜੁੜਨ ਦਾ ਇਹੀ ਤਰੀਕਾ ਹੈ। ਇਸ ਵਿਚਾਰ ਦਾ ਵਿਸਥਾਰ ਗੁਰਬਾਣੀ ਅਗਲੇ ਪਦੇ ਵਿਚ ਬਿਆਨ ਕਰਦੀ ਜਾਪਦੀ ਹੈ।

ਆਖਣਿ ਜੋਰੁ ਚੁਪੈ ਨਹ ਜੋਰੁ ॥ ਜੋਰੁ ਨ ਮੰਗਣਿ ਦੇਣਿ ਨ ਜੋਰੁ ॥
ਜੋਰੁ ਨ ਜੀਵਣਿ ਮਰਣਿ ਨਹ ਜੋਰੁ ॥ ਜੋਰੁ ਨ ਰਾਜਿ ਮਾਲਿ ਮਨਿ ਸੋਰੁ ॥ ਜੋਰੁ ਨ ਸੁਰਤੀ ਗਿਆਨਿ ਵੀਚਾਰਿ ॥ ਜੋਰੁ ਨ ਜੁਗਤੀ ਛੁਟੈ ਸੰਸਾਰੁ ॥
ਜਿਸੁ ਹਥਿ ਜੋਰੁ ਕਰਿ ਵੇਖੈ ਸੋਇ ॥
ਨਾਨਕ ਉਤਮੁ ਨੀਚੁ ਨ ਕੋਇ ॥੩੩॥

(ਉਸ ਨਾਮ ਨੂੰ ਆਖਣ ਨਾਲ ਤਾਂ ਉਸ ਨਾਲ ਜੁੜਨ ਦੀ ਸੰਭਾਵਨਾ ਹੈ, ਪਰ ਮੋਨ ਵਰਤ ਧਾਰਨ ਨਾਲ ਉਸ ਨਾਲ ਜੁੜਨਾ ਨਹੀਂ ਹੋ ਸਕਦਾ। ਮੰਗਤਾ ਬਣਕੇ ਜਾਂ ਦਾਤਾ ਬਣਕੇ ਉਸ ਨਾਲ ਨਹੀਂ ਜੁੜਿਆ ਜਾ ਸਕਦਾ। ਲੰਬੀ ਉਮਰ ਜੀ ਕੇ ਜਾਂ ਜਲਦੀ ਮਰਕੇ ਉਸ ਨਾਲ ਨਹੀਂ ਜੁੜਿਆ ਜਾ ਸਕਦਾ। ਰਾਜਨੀਤਕ ਤਾਕਤਾਂ ਨਾਲ ਉਸ ਨਾਲ ਨਹੀਂ ਜੁੜਿਆ ਜਾ ਸਕਦਾ, ਉਹ ਤਾਂ ਸਗੋਂ ਮਨ ਦੇ ਅੰਦਰ ਹੋਰ ਸ਼ੋਰ ਮਚਾ ਦੇਂਦੀਆਂ ਹਨ। ਆਪਣੀ ਸੁਰਤੀ ਨੂੰ ਕੁਦਰਤ ਦੀ ਵਿਚਾਰ ਅਤੇ ਉਸ ਬਾਰੇ ਇਕਠਾ ਕੀਤੇ ਗਿਆਨ ਨਾਲ ਉਸ ਨਾਲ ਨਹੀਂ ਜੁੜਿਆ ਜਾ ਸਕਦਾ। ਕਿਸੇ ਵੀ ਤਰੀਕੇ ਨਾਲ ਸੰਸਾਰ ਨੂੰ ਛਡਕੇ ਉਸ ਨਾਲ ਨਹੀਂ ਜੁੜਿਆ ਜਾ ਸਕਦਾ। ਕਿਉਂਕਿ ਉਸ ਨਾਲ ਜੁੜਨ ਦੀ ਸ਼ਕਤੀ ਸਿਰਫ ਉਸਦੇ ਆਪਣੇ ਪਾਸ ਹੀ ਹੈ ਜਿਸ ਦੀਆਂ ਨਿਗਾਹਾਂ ਵਿਚ ਕੋਈ ਉਚਾ ਨੀਵਾਂ ਨਹੀਂ ਹੈ)

ਇਨ੍ਹਾਂ ਤੁਕਾਂ ਨੂੰ ਜ਼ਰਾ ਧਿਆਨ ਨਾਲ ਵੇਖੋ। ਸਾਰੇ ਹੀ ਪਦੇ ਵਿਚ ਸਿਰਫ ਇਕ ਥਾਂ ਤੇ ਨੰਨਾਂ ਨਹੀਂ ਹੈ, ਬਾਕੀ ਸਭ ਥਾਂ ਤੇ ਨੰਨਾਂ ਹੈ। ''ਆਖਣਿ'' ਅਤੇ ''ਜੋਰੁ'' ਦੇ ਵਿਚਕਾਰ ਨੰਨਾਂ ਨਹੀਂ ਹੈ, ਬਾਕੀ ਸਭਨਾਂ ਦੇ ਵਿਚਕਾਰ ਨੰਨਾ ਆਵੇਗਾ। ਜੋਰੁ ਤੋਂ ਭਾਵ ਇਥੇ ਸ਼ਕਤੀ ਨਹੀਂ ਹੈ। ਉਪਰ ਕਿਹਾ ਗਇਆ ਹੈ ''ਲਖ ਲਖ ਗੇੜਾ ਆਖੀਅਹਿ''। ਆਖਣ ਲਈ ਕਿਉਂ ਕਿਹਾ ਜਾ ਰਿਹਾ ਹੈ, ਗੇੜੇ ਦੇਣ ਨੂੰ ਕਿਉਂ ਕਿਹਾ ਜਾ ਰਿਹਾ ਹੈ? ਉਸਦਾ ਜਵਾਬ ਹੈ ਕਿ ਆਖਣ ਵਿਚ (ਨਾਮ ਜਪਣ ਵਿਚ) ਇਹ ਸ਼ਕਤੀ ਹੈ ਕਿ ਉਹ ਪ੍ਰਮਾਤਮਾ ਨਾਲ ਜੁੜਨ ਲਈ ਤਿਆਰ ਕਰ ਦੇਵੇਗੀ। ਹੋਰ ਜਿਤਨੇ ਵੀ ਕਰਮ ਕਾਂਡ ਹਨ, ਉਹਨਾਂ ਵਿਚ ਉਸਦੇ ਨਾਲ ਜੋੜਨ ਦੀ ਸ਼ਕਤੀ ਹੈ ਹੀ ਨਹੀਂ। ਮਿਸਾਲ ਵਜੋਂ ਚੁਪ ਰਹਿਣ ਨਾਲ, ਭਾਵ ਮੋਨ ਵਰਤ ਧਾਰਨ ਨਾਲ, ਬਾਹਰੋਂ ਤਾਂ ਚੁਪ ਹੋ ਜਾਵੇਗਾ, ਪਰ ਅੰਦਰੋਂ ਮਨ ਨੂੰ ਚੁਪ ਕਰਾਉਣ ਦਾ ਕੋਈ ਤਰੀਕਾ ਨਹੀਂ। ਮਨ ਨੂੰ ਚੁਪ ਕਰਨ ਲਈ ਸਾਲਾਂ ਭਰ ਦੀ ਸਾਧਨਾ ਵੀ ਕਚੀ ਪੈ ਜਾਂਦੀ ਹੈ। ਜਿਹੜਾ ਜੰਗਲਾਂ ਨੂੰ ਭਜਣ ਦਾ ਲੋਕਾਂ ਨੇ ਇਰਾਦਾ ਬਣਾਇਆ ਸੀ, ਉਹ ਇਹੀ ਸੰਜਮ (discipline) ਪੈਦਾ ਕਰਨ ਲਈ ਸੀ ਕਿ ਮਨ ਨੂੰ ਕਿਸੇ ਤਰ੍ਹਾਂ ਨਾਲ ਚੁਪ ਕਰਾਇਆ ਜਾਵੇ। ਪਰ ਇਹ ਕਾਮਯਾਬੀ ਕਿਸੇ ਵਿਰਲੇ ਨੂੰ ਹੀ ਹੁੰਦੀ ਹੈ ਅਤੇ ਅੰਦਰ ਇਕ ਸ਼ੋਰ ਚਲਦਾ ਹੀ ਰਹਿੰਦਾ ਹੈ। ਗੁਰਬਾਣੀ ਨੇ ਕਿਹਾ ਕਿ ਬਾਹਰ ਜਾਣ ਦੀ ਕੋਈ ਲੋੜ ਨਹੀਂ, ਬਸ ਉਸਦੇ ਨਾਮ ਨੂੰ ਆਖਣਾ ਸ਼ੁਰੂ ਕਰਦੇ। ਉਸਦੇ ਨਾਲ ਮਨ ਹੌਲੀ-ਹੌਲੀ ਟਿਕ ਜਾਏਗਾ। ਉਸਨੂੰ ਜਿਹੜਾ ਭਜਣ ਦਾ ਸੁਆਦ ਹੈ, ਉਹ ਦੂਰ ਹੋ ਜਾਏਗਾ। ਇਕਲਾ ਮੰਗਤਾ ਬਣਨ ਨਾਲ ਜਾਂ ਦਾਨੀ ਬਣਨ ਨਾਲ ਵੀ ਉਹ ਗਲ ਬਣਨੀ ਨਹੀਂ। ਪਹਿਲਾਂ ਸ਼ਬਦ ਦੀ ਕਮਾਈ ਕਰਨੀ ਪਏਗੀ। ਪਹਿਲਾਂ ਸਰੀਰ ਰੂਪੀ ਭਾਂਡੇ ਦੀ ਸਫਾਈ ਕਰਨੀ ਪਏਗੀ। ਜਦ ਤਕ ਉਸਦਾ ਪ੍ਰਸਾਦਿ ਤੇਰੇ ਭਾਂਡੇ ਤਕ ਨਹੀਂ ਆਇਆ ਤਾਂ ਸਮਝ ਲਈਂ ਕਿ ਭਾਂਡਾ ਅਜੇ ਪੂਰਾ ਸਾਫ ਨਹੀਂ ਹੈ। ਕਿਤਨਾ ਵਡਾ ਦਾਨੀ ਕਿਉਂ ਨਾ ਹੋਵੇ, ਇਹ ਗਲ ਬਣਦੀ ਨਹੀਂ। ਰਾਜ ਸ਼ਕਤੀ ਸਿਵਾਏ ਮਨ ਦੇ ਵਿਚ ਹੋਰ ਸ਼ੋਰ ਮਚਾਣ ਦੇ ਹੋਰ ਕੁਝ ਨਹੀਂ ਕਰ ਸਕਦੀ। ਬਾਹਰ ਦੀ ਤਾਕਤ ਅੰਦਰ ਹੋਰ ਸ਼ੋਰ ਪੈਦਾ ਕਰਦੀ ਹੈ ਉਹ ਮਨ ਨੂੰ ਚੁਪ ਨਹੀਂ ਕਰਾ ਸਕਦੀ। ਜੇਕਰ ਇਕਲੀ ਕਥਾ ਹੀ ਕਰ ਲਈ, ਸੁਣ ਲਈ ਅਤੇ ਵਿਚਾਰ ਹੀ ਘੋਟੀ ਗਏ ਤਾਂ ਵੀ ਮੰਨ ਟਿਕਾਉ

ਵਿਚ ਨਹੀਂ ਆਵੇਗਾ ਭਾਵੇਂ ਐਸੀਆਂ ਗਲਾਂ ਵਿਚ ਸਵਾਦ ਬਹੁਤ ਹੈ। ਇਥੇ ਇਸ਼ਾਰਾ ਕੀਤਾ ਹੈ ਕਿ ਖੇਡ੍ਹ ਨੂੰ ਬਦਲਣਾ ਹੈ, ਖਿਡੌਣੇ ਨਹੀਂ ਬਦਲਣੇ। ਖੇਡ੍ਹ ਕਹਿ ਰਹੀ ਹੈ ਕਿ ਇਹ ਸਭ ਕਰਮ ਇੰਦਰੀਆਂ ਦਾ
ਭੋਗ ਹੈ ਤੇ ਕਰਮ ਇੰਦਰੀਆਂ ਨੂੰ ਇਹਨਾਂ ਭੋਗਾਂ ਤੋਂ ਉਪਰ ਲਿਜਾਣਾ
ਹੈ। ਸਰੀਰਕ ਭਾਂਡੇ ਨੂੰ ਸਾਫ ਕਰਨਾ ਹੈ ਅਤੇ ਫੇਰ ਉਸਦੀ ਇੰਤਜਾਰ ਕਰਨੀ ਹੈ। ਜੋੜਨ ਦੀ ਸ਼ਕਤੀ ਕਿਸੇ ਇਨਸਾਨ ਦੇ ਕੋਲ ਨਹੀਂ ਹੈ, ਇਹ ਵਿਧੀ ਕਿਸੇ ਕੋਲ ਵੀ ਨਹੀਂ ਹੈ। ਉਹ ਸ਼ਕਤੀ ਸਿਰਫ ਉਸ ਦੇ ਕੋਲ ਹੈ।

"ਜਿਸੁ ਹਥਿ ਜੋਰੁ ਕਰਿ ਵੇਖੈ ਸੋਇ ॥ ਨਾਨਕ ਉਤਮੁ ਨੀਚੁ ਨ ਕੋਇ"

ਉਸਦੀਆਂ ਨਿਗਾਹਾਂ ਵਿਚ ਸਭ ਇਕੋ ਜਿਹੇ ਹਨ। ਭਗਤੀ ਕਰਨ ਵਾਲਾ ਭਾਵੇਂ ਕੋਈ ਵੀ ਕਿਉਂ ਨਾ ਹੋਵੇ, ਉਸਨੂੰ ਕੋਈ ਫਰਕ ਨਹੀਂ ਪੈਂਦਾ। ਤੂੰ ਸਿਖ ਬਣ ਕੇ ਭਗਤੀ ਕਰ, ਤੂੰ ਹਿੰਦੂ ਬਣ ਕੇ ਭਗਤੀ ਕਰ, ਤੂੰ ਮੁਸਲਮਾਨ ਬਣ ਕੇ ਭਗਤੀ ਕਰ, ਉਸ ਨੂੰ ਕੋਈ ਫਰਕ ਨਹੀਂ ਪੈਂਦਾ। ਤੂੰ ਕਿਸੇ ਰਸਤੇ ਰਾਹੀਂ ਆ, ਉਥੇ ਹੀ ਬਹਿ ਕੇ ਗਲਾਂ ਨਾ ਕਰੀ ਜਾ। ਉਠ ਕੇ ਕੁਝ ਕਰ, ਜਦੋਂ ਕਰਨ ਲਗ ਪਏਗਾ, ਤੂੰ ਇਕ ਕਦਮ ਚੁਕੇਂਗਾ, ਉਹ ਤੇਰੀ ਵਲ ਦਸ ਕਦਮ ਚੁਕੇਗਾ।

## (ਅੰਕ ੩੪)

ਰਾਤੀ ਰੁਤੀ ਥਿਤੀ ਵਾਰ ॥ ਪਵਣ ਪਾਣੀ ਅਗਨੀ ਪਾਤਾਲ ॥
ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ ॥
ਤਿਸੁ ਵਿਚਿ ਜੀਅ ਜੁਗਤਿ ਕੇ ਰੰਗ ॥ ਤਿਨ ਕੇ ਨਾਮ ਅਨੇਕ ਅਨੰਤ ॥ ਕਰਮੀ ਕਰਮੀ ਹੋਇ ਵੀਚਾਰੁ ॥ ਸਚਾ ਆਪਿ ਸਚਾ ਦਰਬਾਰੁ ॥ ਤਿਥੈ ਸੋਹਨਿ ਪੰਚ ਪਰਵਾਣੁ ॥ ਨਦਰੀ ਕਰਮਿ ਪਵੈ ਨੀਸਾਣੁ ॥ ਕਚ ਪਕਾਈ ਓਥੈ ਪਾਇ ॥ ਨਾਨਕ ਗਇਆ ਜਾਪੈ ਜਾਇ ॥੩੪॥
(ਰਾਤ ਅਤੇ ਦਿਨ, ਵਾਰ ਅਤੇ ਰੁਤਾਂ, ਹਵਾ, ਪਾਣੀ, ਅਗਨੀ, ਅਤੇ ਮਿਟੀ ਆਦਿ ਦਾ ਖੇਲ ਰਚਾਕੇ, ਪ੍ਰਮਾਤਮਾ ਨੇ ਇਕ ਧਰਤੀ ਧਰਮ ਸਾਲ ਦੇ ਰੂਪ ਵਿਚ ਸਜਾ ਦਿਤੀ ਹੈ। ਉਸ ਧਰਮਸਾਲ ਵਿਚ ਕਈ ਤਰਾਂ ਦੇ ਅਤੇ ਕਈ ਨਾਵਾਂ ਦੇ ਜੀਵ ਜੰਤੂ ਪੈਦਾ ਕਰ ਦਿਤੇ ਹਨ। ਜਿਵੇਂ ਕੋਈ ਜੀਵ ਕਰਮ ਕਮਾਉਂਦਾ ਹੈ ਉਂਝ ਹੀ ਉਸਦਾ ਸਚੇ ਦਰਬਾਰ ਵਿਚ ਮੁਲ ਪੈ ਜਾਂਦਾ
ਹੈ। ਉਸਦੇ ਦਰਬਾਰ ਵਿਚ ਸਿਰਮੋਰ ਜੀਵ ਆਤਮਾ ਹੀ ਪਰਵਾਣ ਹੁੰਦੀਆਂ ਹਨ ਕਿਉਕਿ ਉਹ ਉਸਦੀ ਕਿਰਪਾ ਦੀਆਂ ਪਾਤ੍ਰ ਬਣ ਚੁਕੀਆਂ ਹਨ। ਸਿਰਮੋਰ ਕਉਣ ਹੈ ਅਤੇ ਕਉਣ ਨਹੀਂ ਇਸਦਾ ਫੈਸਲਾ ਵੀ ਉਸੇ ਪਾਸ ਹੈ ਅਤੇ ਉਸਦੇ ਦਰਬਾਰ ਪਹੁੰਚਕੇ ਹੀ ਇਸਦਾ ਭੇਦ ਖੁਲਦਾ ਹੈ)।

ਜਪੁ ਜੀ ਸਾਹਿਬ ਦੇ ਤੇਤੀਵੇਂ ਅੰਕ ਵਿਚ ਇਸ਼ਾਰਾ ਕੀਤਾ ਗਇਆ ਸੀ ਪ੍ਰਮਾਤਮਾ ਨਾਲ ਜੁੜਨ ਲਈ ਇਕ ਗ੍ਰਹਿਸਤੀ ਲਈ ਇਕੋ ਹੀ ਸਾਧਨ ਹੈ, ਬਾਕੀ ਸਭ ਕਰਮ ਕਾਂਡ ਹਨ ਅਤੇ ਉਹ ਮਾਇਆ ਨਾਲ ਹੀ ਸਬੰਧ ਬਣਾਉਂਦੇ ਹਨ। "ਆਖਣਿ ਜੋਰੁ ਚੁਪੈ ਨਹ ਜੋਰੁ" ਦੀ ਵਿਚਾਰ ਕਰਦਿਆਂ ਇਸ਼ਾਰਾ ਕੀਤਾ ਗਇਆ ਸੀ ਕਿ ਇਸ ਅੰਕ ਵਿਚ ਸਿਰਫ 'ਆਖਣਿ' ਤੋਂ ਬਾਦ 'ਨਹ' ਨਹੀਂ ਹੈ ਬਾਕੀ ਹਰ ਕਰਮ ਦੇ ਨਾਲ 'ਨਹ' ਲਗਾ ਹੋਇਆ ਹੈ। ਇਹ ਸਾਫ ਜ਼ਾਹਿਰ ਕਰਦਾ ਹੈ ਕਿ ਗੁਰਬਾਣੀ ਪ੍ਰਾਣੀ ਨੂੰ ਸਿਧੇ ਅਤੇ ਸਾਫ ਸ਼ਬਦਾਂ ਵਿਚ ਜਪਣ ਵਲ ਪਰੇਰ ਰਹੀ ਹੈ। ਥੋੜੀ ਜਿਹੀ ਵਿਚਾਰ ਕਰਨ ਨਾਲ ਹੀ ਇਹ ਗਲ ਸਮਝ ਵਿਚ ਆ ਜਾਂਦੀ ਹੈ ਕਿ ਇਸਦਾ ਕੀ ਕਾਰਨ ਹੈ। ਪ੍ਰਮਾਤਮਾਂ ਦੀ ਸਾਰੀ ਸ੍ਰਿਸ਼ਟੀ ਵਿਚ ਸਿਰਫ ਇਨਸਾਨ ਦਾ ਸਰੀਰ ਹੀ ਐਸਾ ਹੈ ਜਿਸ ਵਿਚ ਚੋਣ (Choice) ਕਰਨ ਦੀ ਸ਼ਕਤੀ ਅਤੇ ਜੀਭਾ ਨੂੰ ਖਾਣੇ ਤੋਂ ਇਲਾਵਾ ਵਰਤਣ ਦੀ ਸ਼ਕਤੀ ਬਖ਼ਸ਼ੀ ਹੈ। ਬਾਕੀ ਸਾਰੀਆਂ ਖੂਬੀਆਂ ਹਰ ਸਰੀਰ ਵਿਚ ਹਨ, ਇਹ ਦੋ ਖੂਬੀਆਂ ਸਿਰਫ ਇਨਸਾਨੀ ਜਿਸਮ ਵਿਚ ਹੀ ਹਨ। ਇਹ ਖਾਸ ਸ਼ਕਤੀਆਂ

ਹੀ ਜਨਮ ਮਰਨ ਦੇ ਚਕਰ ਵਿਚੋਂ ਬਾਹਰ ਕਢਣ ਦਾ ਕੰਮ ਕਰ ਸਕਦੀਆਂ ਹਨ, ਬਸ਼ਰਤੇ ਇਨਸਾਨ ਇਹਨਾਂ ਖ਼ੂਬੀਆਂ ਨੂੰ ਸਹੀ ਤਰੀਕੇ ਨਾਲ ਵਰਤਣਾ ਜਾਣਦਾ ਹੋਵੇ। ਹੋਰ ਕਿਸੇ ਜਾਨਵਰ, ਪਸ਼ੂ, ਪੰਛੀ, ਕੀੜੇ ਮਕੌੜੇ, ਅਤੇ ਪਰਿੰਦੇ ਆਦਿ ਲਈ ਇਹ ਮੁਮਕਿਨ ਨਹੀਂ ਹੈ ਕਿ ਉਹ ਆਪਣੇ ਜੀਵਨ ਵਿਚ ਜਨਮ-ਮਰਨ ਦੇ ਚਕਰ ਨੂੰ ਕਟ ਸਕੇ। ਇਸ ਕਰਕੇ ਗੁਰਬਾਣੀ ਨੇ ਇਨਸਾਨ ਲਈ ਇਹਨਾਂ ਸ਼ਕਤੀਆਂ ਦਾ ਸਹੀ ਪ੍ਰਯੋਗ ਕਰਨ ਵਾਲਾ ਭੇਦ ਖੋਲ੍ਹਿਆ ਅਤੇ ਦਸਿਆ ਕਿ ਜਿਤਨਾ ਚਿਰ ਜੀਵ ਜੀਭਾ ਨਾਲ ਸ਼ਬਦ ਦੀ ਕਮਾਈ ਕਰਨ ਦਾ ਫੈਸਲਾ ਨਹੀਂ ਕਰਦਾ, ਉਤਨਾ ਚਿਰ ਉਸਦੇ ਪ੍ਰਮਾਤਮਾ ਨਾਲ ਜੁੜਨ ਦਾ ਕੋਈ ਵਸੀਲਾ ਨਹੀਂ ਬਣ ਸਕਦਾ।

ਜ਼ਾਹਿਰ ਹੈ ਕਿ ਸ਼ਬਦ ਦੀ ਕਮਾਈ ਇਕ ਚੋਣ (Choice) ਹੈ, ਇਹ ਕਿਸੇ ਉਪਰ ਥੋਪੀ ਨਹੀਂ ਜਾ ਸਕਦੀ। ਹਰ ਜੀਵ ਦਾ ਆਪਣੀ ਮਰਜ਼ੀ ਨਾਲ ਕੀਤਾ ਹੋਇਆ ਫੈਸਲਾ ਹੀ ਨਿਭ ਸਕਦਾ ਹੈ, ਇਸ ਕਰਕੇ ਗੁਰਬਾਣੀ ਹੁਕਮ ਨਹੀਂ ਕਰਦੀ ਬਲਕਿ ਦਲੀਲਾਂ ਨਾਲ ਪ੍ਰੇਰਨ ਦੀ ਕੋਸ਼ਿਸ਼ ਕਰਦੀ ਹੈ। ਗੁਰਬਾਣੀ ਦਾ ਸਾਫ ਇਸ਼ਾਰਾ ਹੈ ਕਿ ਸਤੋ ਗੁਣ ਦੀਆਂ ਸਾਰੀਆਂ ਖ਼ੂਬੀਆਂ ਵੀ ਇਨਸਾਨ ਨੂੰ ਇਕ ਜਾਨਵਰ ਦੀ ਜ਼ਿੰਦਗੀ ਤੋਂ ਉਪਰ ਨਹੀਂ ਉਠਾਂਦੀਆਂ। ਸੁਣਨ ਵਿਚ ਇਹ ਗਲ ਬੜੀ ਕੌੜੀ ਲਗਦੀ ਹੈ, ਪਰ ਜੇਕਰ ਗਹਿਰਾਈ ਨਾਲ ਸੋਚਿਆ ਜਾਵੇ ਤਾਂ ਆਪਣੇ ਆਪਨੂੰ ਹੀ ਹੈਰਾਨੀ ਹੁੰਦੀ ਹੈ ਕਿ ਇਹ ਕਿਤਨੀ ਵਡੀ ਸਚਾਈ ਹੈ। ਮਿਸਾਲ ਵਜੋਂ ਇਕ ਘੋੜਾ ਕਦੀ ਚੋਰੀ ਨਹੀਂ ਕਰਦਾ, ਕਿਸੇ ਨਾਲ ਕੋਈ ਹੇਰਾ ਫੇਰੀ ਨਹੀਂ ਕਰਦਾ, ਕਦੀ ਝੂਠ ਨਹੀਂ ਬੋਲਦਾ, ਕਿਸੇ ਹੋਰ ਦੀ ਇਮਾਨਤ ਵਿਚ ਖਿਆਨਤ ਨਹੀਂ ਕਰਦਾ, ਦਿਨ ਰਾਤ ਜਾਨ ਮਾਰਕੇ ਮਿਹਨਤ ਕਰਦਾ ਹੈ। ਇਕ ਕੁਤਾ ਮਾਲਿਕ ਨਾਲ ਕਦੀ ਦਗ਼ਾ ਨਹੀਂ ਕਰਦਾ, ਹਮੇਸ਼ਾ ਵਫਾਦਾਰ ਰਹਿੰਦਾ ਹੈ ਭਾਵੇਂ ਮਾਲਿਕ ਕਿਸੇਤਰ੍ਹਾਂ ਦਾ ਵੀ ਸਲੂਕ ਕਿਉਂ ਨਾ ਕਰੇ। ਅਸੀਂ ਇਹੋ ਜਿਹੀਆਂ ਅਨੇਕ ਮਿਸਾਲਾਂ ਤੋਂ ਵੇਖ ਸਕਦੇ ਹਾਂ ਕਿ ਹੋਰ ਧਰਮ ਜਿਹੜੇ ਗੁਣ ਇਨਸਾਨ ਨੂੰ ਪੈਦਾ ਕਰਨ ਦਾ ਉਪਦੇਸ਼ ਦੇਂਦੇ ਹਨ, ਉਹ ਸਾਰੇ ਗੁਣ ਕੁਦਰਤ ਦੇ ਹੋਰ ਜੀਵਾਂ ਵਿਚ ਪਹਿਲੇ ਹੀ ਮਿਲਦੇ ਹਨ। ਪਰ ਉਹ ਗੁਣ ਕਿਸੇ ਜਾਨਵਰ ਨੂੰ ਪ੍ਰਮਾਤਮਾ ਨਾਲ ਅਭੇਦ ਹੋਣ ਵਿਚ ਕੰਮ ਨਹੀਂ ਆਉਂਦੇ। ਇਹ ਸਾਰੇ ਗੁਣ ਤ੍ਰੈ ਗੁਣਾ ਵਿਚ ਸ਼ਾਮਿਲ ਹਨ ਅਤੇ ਪਰਮ ਜੋਤੀ ਤ੍ਰੈ ਗੁਣਾਂ ਤੋਂ ਅਤੀਤ ਹੈ। ਇਸ ਕਰਕੇ ਇਨਸਾਨ ਨੂੰ ਵੀ ਉਹ ਕਰਨਾ ਪਵੇਗਾ ਜੋ ਉਸਨੂੰ ਤ੍ਰੈ ਗੁਣਾਂ ਤੋਂ ਅਤੀਤ ਹੋਣ ਵਿਚ ਸਹਾਇਕ ਹੋਵੇ। ਇਸ ਕਰਕੇ ਗੁਰਬਾਣੀ ਨੇ ਉਹ ਭੇਦ ਖੋਹਲਣਾ ਸ਼ੁਰੂ ਕੀਤਾ ਹੈ। ਪਿਛਲੇ ਅੰਕ ਵਿਚ ਇਹ ਕਹਿਆ ਸੀ ਕਿ ਸ਼ਬਦ ਦਾ ਜਪਣਾ ਪਰਮ ਜੋਤੀ ਨਾਲ ਜੁੜਨ ਦਾ ਇਕ ਸਾਧਨ ਹੈ। ਸੋ ਬਾਕੀ ਕਰਮ ਕਾਂਡ ਵਲੋਂ ਹਟਕੇ ਇਸ ਪਾਸੇ ਮਿਹਨਤ ਸ਼ੁਰੂ ਕਰ ਕਿਉਂਕਿ ਇਥੋਂ ਧਰਮ ਦੀ ਯਾਤਰਾ ਸ਼ੁਰੂ ਹੁੰਦੀ ਹੈ। ਇਸ ਵਿਚਾਰ ਨੂੰ ਲੈਕੇ ਅਗਲਾ ਅੰਕ ਸ਼ੁਰੂ ਕੀਤਾ ਗਇਆ ਹੈ:

"ਰਾਤੀ ਰੁਤੀ ਥਿਤੀ ਵਾਰ ॥ ਪਵਣ ਪਾਣੀ ਅਗਨੀ ਪਾਤਾਲ ॥
ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ ॥"

ਭਾਵ ਕਿ ਪ੍ਰਮਾਤਮਾ ਨੇ ਰਾਤ ਅਤੇ ਦਿਨ, ਰੁਤਾਂ ਅਤੇ ਮੌਸਮ, ਹਵਾ, ਪਾਣੀ, ਅਗ, ਅਤੇ ਪਾਤਾਲਾਂ ਦਾ ਖੇਲ੍ਹ ਰਚਕੇ ਉਸ ਵਿਚ ਧਰਤੀ ਇਕ ਧਰਮਸਾਲਾ ਰੂਪ ਵਿਚ ਰਖ ਦਿਤੀ ਹੈ। ਪੁਰਾਣੇ ਜ਼ਮਾਨੇ ਵਿਚ ਜਦੋਂ ਘੜੀਆਂ ਦਾ ਬਹੁਤਾ ਰਿਵਾਜ਼ ਨਹੀਂ ਸੀ ਪਇਆ ਤਾਂ ਸਮੇਂ ਨੂੰ ਰੁਤਾਂ ਅਤੇ ਚੰਦ ਦੇ ਉਤਾਰ ਚੜ੍ਹਾਵ ਮੁਤਾਬਿਕ ਮਿਣਿਆਂ ਜਾਂਦਾ ਸੀ। ਗੁਰਬਾਣੀ ਦਾ ਫੁਰਮਾਨ ਹੈ:

"ਵਿਸੁਏ ਚਸਿਆ ਘੜੀਆ ਪਹਰਾ
ਥਿਤੀ ਵਾਰੀ ਮਾਹੁ ਹੋਆ ॥" (ਪੰਨਾ ੧੨)

ਇਸ ਤੁਕ ਵਿਚ ਸਾਰੇ ਅਖਰ ਪੁਰਾਤਨ ਜ਼ਮਾਨੇ ਵਿਚ ਸਮੇਂ ਨੂੰ ਮਿਣਨ (Measure) ਜਾਂ ਮਾਪ ਕਰਨ ਲਈ ਦਰਸਾਏ ਗਏ ਹਨ। ਸਮੇਂ ਨੂੰ ਮਿਣਨ ਲਈ ਅਖਾਂ ਦੇ ਝਪਕਣ ਨੂੰ ਸਾਰਿਆਂ ਤੋਂ ਛੋਟਾ ਸਮਾਂ ਮੰਨਿਆਂ ਗਇਆ ਸੀ। ਪ੍ਰੋਫੈਸਰ ਸਾਹਿਬ ਸਿੰਘ ਨੇ ਪੁਰਾਤਨ ਸਮੇਂ ਦੀ ਹੇਠ ਲਿਖੀ ਵੰਡ ਆਪਣੇ ਸਟੀਕ ਵਿਚ ਦਰਜ ਕੀਤੀ ਹੈ।
ਅਖ ਦੇ ੧੫ ਫੋਰ (ਅਖ ਦਾ ੧੫ ਵਾਰ ਝਪਕਣਾ) = ੧ ਵਿਸਾ।
੧੫ ਵਿਸੁਏ = ੧ ਚਸਾ। ੩● ਚਸੇ = ੧ ਪਲ।
੬● ਪਲ = ੧ ਘੜੀ। ਸਾਢੇ ੭ ਘੜੀਆਂ (੭ ੧/੨) = ੧ ਪਹਰ।
੮ ਪਹਰ = ੧ ਦਿਨ ਰਾਤ। ੧੫ ਥਿਤਾਂ;
੭ ਵਾਰ; ੧੨ ਮਹੀਨੇ, ਛੇ ਰੁਤਾਂ।

ਗੁਰਬਾਣੀ ਇਸ਼ਾਰਾ ਕਰ ਰਹੀ ਹੈ ਕਿ ਸਮੇਂ ਦੀ ਚਾਲ ਵਿਚ ਧਰਤੀ ਸਿਰਫ ਰਹਿਣ ਦੀ ਜਗਹ ਹੀ ਨਹੀਂ। ਕੇਵਲ ਰਹਿਣ ਦੀ ਜਗਹ ਨੂੰ ਤਾਂ ਸਰਾਏ ਕਹਿਆ ਜਾਂਦਾ ਹੈ। ਇਹ ਧਰਤੀ ਜਾਨਵਰਾਂ ਲਈ ਤਾਂ ਸਰਾਂ ਹੋ ਸਕਦੀ ਹੈ ਪਰ ਇਨਸਾਨ ਲਈ ਇਹ ਧਰਮ ਸਾਲ ਹੈ। ਇਨਸਾਨੀ ਸਰੀਰ ਨੂੰ ਇਥੇ ਧਰਮ ਦੀ ਖੇਡ੍ਹ ਖੇਡ੍ਹਣ ਲਈ ਭੇਜਿਆ ਗਇਆ
ਹੈ। ਧਰਮ ਦੀ ਖੇਡ੍ਹ ਹੀ ਉਸਨੂੰ ਵਾਪਸ ਪਰਮ ਜੋਤੀ ਨਾਲ ਇਕ ਮਿਕ ਕਰਵਾ ਸਕਦੀ ਹੈ, ਬਾਕੀ ਸਭ ਤਰ੍ਹਾਂ ਦੀਆਂ ਖੇਡ੍ਹਾਂ ਉਸਨੂੰ ਮੋਹ ਮਾਇਆ ਦੇ ਬੰਧਨ ਵਿਚ ਜਕੜ ਕੇ ਬੈਠ ਜਾਣਗੀਆਂ। ਇਸੇ ਕਰਕੇ ਗੁਰਬਾਣੀ ਹਲੂਣਾ ਦਿੰਦੀ ਹੈ:

"ਏ ਸਰੀਰਾ ਮੇਰਿਆ ਇਸੁ ਜਗ ਮਹਿ ਆਇ ਕੈ

ਕਿਆ ਤੁਧੁ ਕਰਮ ਕਮਾਇਆ ॥" (ਪੰਨਾ ੯੨੨)

ਇਹ ਸਵਾਲ ਹਰ ਰੋਜ਼ ਹਰ ਜੀਵ ਨੂੰ ਆਪਣੇ ਆਪ ਨੂੰ ਪੁਛਣਾ ਚਾਹੀਦਾ ਹੈ। ਇਹ ਸਵਾਲ ਨਾ ਪੁਛਣ ਕਰਕੇ ਹੀ ਇਨਸਾਨ ਨੂੰ ਆਪਣੇ ਜੀਵਨ ਦਾ ਅਸਲੀ ਨਿਸ਼ਾਨਾ ਭੁਲ ਗਇਆ ਹੈ ਅਤੇ ਉਹ ਦੁਨੀਆਂ ਦੇ ਮੇਲੇ ਵਿਚ ਇਕ ਅਨਜਾਣ ਬਚੇ ਦੀ ਤਰ੍ਹਾਂ ਗੁੰਮ ਹੋ ਗਇਆ ਹੈ। ਧਰਮ ਦੀ ਖੇਡ੍ਹ ਖੇਡ੍ਹਣ ਦੀ ਜਗਹ ਇੰਦਰੀਆਂ ਦੇ ਚਸਕਿਆਂ ਨੂੰ ਪੂਰਾ ਕਰਨ ਵਿਚ ਰੁਝ ਗਇਆ ਹੈ।

"ਪਵਣ ਪਾਣੀ ਅਗਨੀ ਪਾਤਾਲ ॥"

ਇਸ ਤੁਕ ਦੇ ਅਖਰਾਂ ਦੀ ਤਰਤੀਬ ਧਿਆਨ ਜੋਗ
ਹੈ। ਅਧਿਆਤਮਿਕਵਾਦ ਦੇ ਦ੍ਰਿਸ਼ਟੀਕੋਨ ਤੋਂ ਇਹ ਸ੍ਰਿਸ਼ਟੀ ਪੰਜ (੫) ਤਤਾਂ ਤੋ ਬਣੀ ਹੈ। ਇਹਨਾਂ ਪੰਜ ਤਤਾਂ ਦੇ ਨਾਮ ਹਨ, ਹਵਾ, ਪਾਣੀ, ਅਗ, ਮਿਟੀ, ਅਤੇ ਆਕਾਸ਼। ਸ਼ਾਇਦ ਅਜ ਦੀ ਸਾਂਇੰਸ ਦਾ ਵਿਦਿਆਰਥੀ ਇਹ ਸੁਣਕੇ ਹੈਰਾਨ ਹੋਵੇ ਕਿਉਂਕਿ ਉਸਨੇ ਤਾਂ ੧●● ਤੋਂ ਵੀ ਜ਼ਿਆਦਾ ਤਤ ਵੇਖੇ ਹਨ। ਪਰ ਸਾਂਇੰਸ ਦੇ ਸਾਰੇ ਤਤ ਸ੍ਰਿਸ਼ਟੀ ਨੂੰ ਬਣਾਉਣ ਵਿਚ ਕੰਮ ਨਹੀਂ ਆ ਸਕਦੇ। ਜਦੋਂ ਵੀ ਕਿਸੇ ਪਦਾਰਥ ਦੀ ਖੋਜ ਕੀਤੀ ਜਾਵੇ ਤਾਂ ਉਸਦੇ ਮੂਲ ਤਤ ਪੰਜ ਹੀ ਨਜ਼ਰ ਆਉਂਦੇ
ਹਨ। ਜਿਵੇਂ ਲੋਹਾ ਸਾਂਇੰਸ ਦਾ ਇਕ ਤਤ ਹੈ ਪਰ ਇਸਨੂੰ ਕਾਇਨਾਤ ਸਾਜਣ ਵਿਚ ਨਹੀਂ ਵਰਤਿਆ ਜਾ ਸਕਦਾ ਪਰ ਇਸ ਦੀਆਂ ਕਾਇਨਾਤ ਵਿਚ ਹੋਰ ਚੀਜ਼ਾਂ ਬਣਾਈਆਂ ਜਾ ਸਕਦੀਆਂ ਹਨ। ਪਰ ਹਵਾ ਤੋਂ ਬਗੈਰ ਜੀਵਨ ਚਲ ਹੀ ਨਹੀਂ ਸਕਦਾ। ਇਸ ਕਰਕੇ ਗੁਰਬਾਣੀ ਨੇ ਇਸ਼ਾਰਾ ਕੀਤਾ ਸੀ:

"ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥
ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥" (ਪੰਨਾ ੧੯)

ਭਾਵ ਕਿ ਉਸ ਪਰਮ ਸ਼ਕਤੀ ਤੋਂ ਪਹਿਲੇ ਹਵਾ ਬਣੀ ਹੈ ਅਤੇ ਹਵਾ ਤੋਂ ਪਾਣੀ ਬਣਿਆਂ ਹੈ। ਇਹਨਾਂ ਦੋਵਾਂ ਮੁਢਲੇ ਤਤਾਂ ਦੀ ਮਦਦ ਨਾਲ ਬਾਕੀ ਸਾਰੀ ਸ੍ਰਿਸ਼ਟੀ ਬਣੀ ਹੈ। ਜਪੁ ਬਾਣੀ ਦੀ ਇਹ ਤੁਕ ਉਹਨਾਂ ਮੁਢਲੇ ਤਤਾਂ ਵਲ ਇਸ਼ਾਰਾ ਕਰਦੀ ਹੈ ਅਤੇ ਤਤ ਉਸੇ ਤਰਤੀਬ (Sequence) ਵਿਚ ਹਨ ਜਿਸ ਤਰਤੀਬ ਵਿਚ ਇਹਨਾਂ ਦੀ ਉਤਪਤੀ ਮੰਨੀ ਗਈ ਹੈ।

"ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ ॥"

ਪਹਿਲਾਂ ਮੁਢਲੇ ਚਾਰ ਤਤਾਂ ਵਲ ਇਸ਼ਾਰਾ ਕਰਕੇ ਪੰਜਵੇਂ ਤਤ ਮਿਟੀ ਵਲ ਇਸ਼ਾਰਾ ਕਰਦੇ ਹਨ ਅਤੇ ਫੁਰਮਾਂਦੇ ਹਨ ਕਿ ਮਿਟੀ ਦਾ ਤਤ ਧਰਮਸਾਲ ਬਣਾਉਣ ਲਈ ਵਰਤਿਆ ਗਇਆ ਹੈ। ਇਸੇ ਕਰਕੇ ਇਸ ਸਰੀਰ ਨੂੰ ਵੀ ਇਕ ਮੰਦਰ ਮੰਨਿਆਂ ਗਇਆ ਹੈ। ਗੁਰਮਤਿ ਨੇ ਬਾਹਰਦੇ ਕਿਸੇ ਅਸਥਾਨ ਦਾ ਨਾਮ ਗੁਰਦੁਆਰਾ ਨਹੀਂ ਸੀ ਮੰਨਿਆਂ। ਸੰਗਤ ਨਾਲ ਜੁੜਨ ਦੀ ਜਗਹ ਨੂੰ ਧਰਮਸਾਲ ਹੀ ਕਹਿਆ ਜਾਂਦਾ ਸੀ। ਗੁਰਦੁਆਰਾ ਸਰੀਰ ਦੇ ਅੰਦਰ ਹੈ, ਬਾਹਰ ਨਹੀਂ। ਗੁਰਬਾਣੀ ਇਸ ਬਾਰੇ ਖੁਲਾਸਾ ਕਰਦੀ ਹੈ:

"ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ॥ ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ ॥ ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ ॥" (ਪੰਨਾ ੯੨੨)

ਇਹ ਸਰੀਰ ਮਾਨੋਂ ਇਕ ਮਿਟੀ ਦੀ ਗੁਫਾ ਹੈ, ਇਸ ਵਿਚ ਹਵਾ ਆਵਾਜ਼ ਪੈਦਾ ਕਰਦੀ ਹੈ। ਇਸ ਗੁਫਾ ਵਿਚੋਂ ਸਰੀਰਕ ਸ਼ਕਤੀ ੯ ਦਰਵਾਜ਼ਿਆਂ, ਜੋ ਕਿ ਜੀਵ ਨੂੰ ਦਿਸਦੇ ਹਨ (ਦੋ ਅਖਾਂ, ਦੋ ਕੰਨ, ਦੋ ਨਾਸਾਂ, ਇਕ ਮੂੰਹ, ਦੋ ਸਰੀਰ ਦੀ ਮਲ ਕਢਣ ਲਈ ਰਸਤੇ) ਵਿਚੋਂ ਬਾਹਰ ਜਾਂਦੀ ਹੈ। ਜੋ ਗੁਰੂ ਦੇ ਦੁਆਰ ਤਕ ਭਾਵਨਾ ਰਖਕੇ ਪੁਜ ਜਾਂਦੇ ਹਨ ਉਹਨਾਂ ਨੂੰ ਦਸਮ ਦੁਆਰ ਦੇ ਦਰਸ਼ਨ ਹੋ ਜਾਂਦੇ ਹਨ।

"ਗੁਰਿ ਦਿਖਲਾਈ ਮੋਰੀ ॥ ਜਿਤੁ ਮਿਰਗ ਪੜਤ ਹੈ ਚੋਰੀ ॥
ਮੂੰਦਿ ਲੀਏ ਦਰਵਾਜੇ ॥ ਬਾਜੀਅਲੇ ਅਨਹਦ ਬਾਜੇ ॥" (ਪੰਨਾ ੬੫੬)

ਭਾਵ ਕਿ ਗੁਰਦੇਵ ਨੇ ਇਹ ਸਾਫ ਦਿਖਾ ਦਿਤਾ ਕਿੰਨ੍ਹਾਂ ਮੋਰੀਆਂ ਰਾਹੀਂ ਅਸਲੀ ਧਨ (ਭਗਤੀ) ਚੋਰੀ ਹੋਈ ਜਾ ਰਹਿਆ ਹੈ। ਜਿਸ ਸਮੇਂ ਉਹ ਸਾਰੇ ਦਿਸਦੇ ਦਰਵਾਜ਼ੇ ਬੰਦ ਕਰ ਲਏ ਤਾਂ ਪਰਮ ਸ਼ਕਤੀ ਦੀ ਅਸਲ਼ੀ ਆਵਾਜ਼ ਸੁਣਾਈ ਦੇਣ ਲਗ ਪਈ।

ਪੰਜਾਬੀ ਭਾਸ਼ਾ ਵਿਚ "ਦੁਆਰ" ਤੋਂ ਭਾਵ ਹੈ ਦਹਿਲੀਜ਼, ਘਰ ਅਤੇ ਦੁਨੀਆਂ ਵਿਚਕਾਰ ਦੀ ਹਦ (Boundary)। ਗੁਰਬਾਣੀ ਸਾਫ ਕਹਿ ਰਹੀ ਹੈ ਕਿ ਜਦੋਂ ਸੁਰਤੀ ਬਹਾਰ ਦੇ ਸੰਸਾਰ ਨਾਲੋਂ ਟੁਟਕੇ ਅੰਦਰਲੀ ਦੁਨੀਆਂ ਵਿਚ ਪ੍ਰਵੇਸ਼ ਕਰਨ ਲਈ ਤਿਆਰ ਹੁੰਦੀ ਹੈ ਤਾਂ ਉਸ ਹਦ ਨੂੰ

ਗੁਰੂ ਦਾ ਦੁਆਰ ਜਾਂ ਦਹਿਲੀਜ਼ ਕਹਿਆ ਗਇਆ ਹੈ। ਬਾਹਰ ਦੀ ਹਰ ਬਿਲਡਿੰਗ ਇਸ ਧਰਤੀ ਦੀ ਧਰਮਸਾਲ ਉਤੇ ਇਕ ਛੋਟੀ ਧਰਮਸਾਲ ਹੀ ਸਮਝਣੀ ਚਾਹੀਦੀ ਹੈ। ਪਰ ਸਾਡੀ ਭਾਸ਼ਾ ਬਦਲਕੇ ਗੁਰਬਾਣੀ ਦੇ ਸ਼ਬਦਾਂ ਦਾ ਰੂਪ ਹੀ ਬਦਲਦੀ ਜਾ ਰਹੀ ਹੈ।

"ਤਿਸੁ ਵਿਚਿ ਜੀਅ ਜੁਗਤਿ ਕੇ ਰੰਗ ॥
ਤਿਨ ਕੇ ਨਾਮ ਅਨੇਕ ਅਨੰਤ ॥"

ਇਸ ਧਰਮ ਸਾਲ ਵਿਚ ਅਨੇਕ ਪ੍ਰਕਾਰ ਦੇ ਜੀਵ ਬੜੀ ਰਹਸਮਈ ਜੁਗਤੀ ਨਾਲ ਬਣਾਏ ਗਏ ਹਨ। ਜਿਵੇਂ ਅਨੇਕ ਪ੍ਰਕਾਰ ਦੇ ਜੀਵ ਜੰਤੂ ਹਨ ਇਸੇ ਤਰ੍ਹਾਂ ਅਨੇਕ ਪ੍ਰਕਾਰ ਦੇ ਉਹਨਾਂ ਦੇ ਨਾਂਵ ਹਨ। ਗੁਰਬਾਣੀ ਦੁਬਾਰਾ ਯਾਦ ਦਿਲਾ ਰਹੀ ਹੈ ਕਿ ਕਾਦਰ ਦੀ ਕੁਦਰਤ ਅਸੀਮ ਹੈ, ਅਤੇ ਧਰਮ ਸਾਲਾ ਵਿਚ ਰਹਿੰਦੇ ਹੋਏ ਜੀਵ ਨੂੰ ਇਹ ਫਿਕਰ ਵਿਚ ਨਹੀਂ ਪੈਣਾ ਚਾਹੀਦਾ ਕਿ ਕੁਦਰਤ ਕਿਤਨੀ ਕੁ ਵਡੀ ਹੈ। ਜੇਕਰ ਇਸ ਪਾਸੇ ਚਲ ਪਇਆ ਤਾਂ ਕੁਦਰਤ ਦੇ ਪਸਾਰੇ ਵਿਚ ਗਵਾਚ ਜਾਵੇਂਗਾ ਅਤੇ ਕਾਦਰ ਦੇ ਨੇੜੇ ਹੋਣ ਦਾ ਮੌਕਾ ਹਥੋਂ ਹੀ ਗਵਾ ਬੈਠੇਂਗਾ। ਇਹ ਬੜੀ ਹੈਰਾਨੀ ਦੀ ਗਲ ਹੈ ਕਿ ਇਤਨੀ ਵਾਰੀ ਯਾਦ ਦਿਵਾਉਣ ਦੇ ਬਾਵਜੂਦ ਵੀ ਗੁਰਸਿਖ ਕੁਦਰਤ ਦੀ ਵਿਚਾਰ ਕਰਨ ਵਿਚ ਹੀ ਫਸਿਆ ਪਇਆ ਹੈ। ਇਤਹਾਸ ਨੂੰ ਖੋਜਣ ਦੀ ਇਤਨੀ ਖਿਚ ਹੈ ਕਿ ਗੁਰਬਾਣੀ ਦੀ ਕਸਵਟੀ ਹੀ ਭੁਲ ਜਾਂਦੀ
ਹੈ। ਇਸ ਕਸਵਟੀ ਤੋਂ ਬਗੈਰ ਕਈ ਝੂਠੀਆਂ ਕਹਾਣੀਆਂ ਸਿਖ ਗੁਰੂ ਵਿਅਕਤੀਆਂ ਨਾਲ ਇਤਨੇ ਪਕੇ ਤਰੀਕੇ ਨਾਲ ਜੁੜ ਗਈਆਂ ਹਨ ਕਿ ਹੁਣ ਕੋਸ਼ਿਸ਼ ਕਰਨ ਤੇ ਵੀ ਨਹੀਂ ਉਤਰ ਦੀਆਂ। ਦਸਮ ਦੁਆਰ ਨੂੰ ਕੁਦਰਤ ਵਿਚੋਂ ਲਭਣ ਦੀ ਕੋਸ਼ਿਸ਼ ਜਾਰੀ ਹੈ। ਇਹ ਯਾਦ ਹੀ ਨਹੀਂ ਰਹਿਆ ਕਿ ਦਸਮ ਦੁਆਰਾ ਖੁਲ੍ਹਣਾ ਰੂਹਾਨੀ ਅਵਸਥਾ ਨੂੰ ਬਿਆਨ ਕਰਦਾ ਹੈ, ਜਿਸਮਾਨੀ ਕਿਰਿਆ ਨੂੰ ਨਹੀਂ। ਪਰ ਕੁਦਰਤ ਨਾਲ ਜੁੜੇ ਹੋਏ ਜੀਵ ਪ੍ਰਮਾਤਮਾ ਨੂੰ ਵੀ ਇਕ ਜੀਵ ਹੀ ਸਮਝਕੇ ਬੈਠ ਗਏ ਹਨ। ਉਹ ਕਹਿੰਦੇ ਹਨ ਕਿ ਅਸੀਂ ਪ੍ਰਮਾਤਮਾ ਦਾ ਸਰਗੁਨ ਰੂਪ ਵੇਖਣਾ ਚਾਹੁੰਦੇ ਹਾਂ, ਨਿਰਗੁਨ ਨਹੀਂ। ਇਹ ਧਿਆਨ ਵਿਚ ਹੀ ਨਹੀਂ ਹੈ ਕਿ ਜੇ ਪ੍ਰਮਾਤਮਾ ਦਾ ਸਰਗੁਨ ਰੂਪ ਵੇਖਣਾ ਚਾਹੁੰਦੇ ਹੋ ਤਾਂ ਆਪਣੇ ਆਲੇ ਦੁਆਲੇ ਝਾਤੀ ਮਾਰੋ। ਜੋ ਕੁਝ ਵੀ ਦਿਸ ਰਹਿਆ ਹੈ ਇਹ ਉਸਦਾ ਸਰਗੁਨ ਸਰੂਪ ਹੀ ਹੈ। ਇਸ ਵਿਚੋਂ ਨਿਰਗੁਨ ਸਰੂਪ ਨੂੰ ਪ੍ਰਗਟ ਕਰਨਾ ਹੈ, ਸਰਗੁਨ ਸਰੂਪ ਵਿਚ ਆਪਣੇ ਆਪ ਨੂੰ ਗਵਾਉਣਾ ਨਹੀਂ ਹੈ। ਇਸ ਕਰਕੇ ਗੁਰਬਾਣੀ ਬਾਰ ਬਾਰ ਇਸ ਗਲ ਨੂੰ ਦੁਹਰਾਉਂਦੀ ਹੈ ਕਿ ਕੁਦਰਤ ਦੀ ਵਿਚਾਰ ਤੋਂ ਦੂਰ ਹੋ ਅਤੇ ਕਾਦਰ ਨੂੰ ਆਪਣੇ ਅੰਦਰ ਪ੍ਰਗਟ ਕਰਨ ਦੇ ਉਪਰਾਲੇ ਨਾਲ ਜੁੜ।

"ਕਰਮੀ ਕਰਮੀ ਹੋਇ ਵੀਚਾਰੁ ॥ ਸਚਾ ਆਪਿ ਸਚਾ ਦਰਬਾਰੁ ॥"

ਉਸ ਸਚੇ ਦੇ ਸਚੇ ਦਰਬਾਰ ਵਿਚ ਆਪਣੇ ਆਪਣੇ ਕਰਮਾਂ ਮੁਤਾਬਿਕ ਵਿਚਾਰ ਹੁੰਦੀ ਹੈ। ਇਹਨਾਂ ਤੁਕਾਂ ਦਾ ਭਾਵ ਅਸਾਂ ਬਹੁਤ ਅਜੀਬ ਲਇਆ ਹੈ। "ਕਰਮ" ਅਖਰ ਦਾ ਮਤਲਬ ਕਿਸਮਤ ਜਾਂ ਭਾਗਯ (Destiny) ਲਗਾ ਲੈਂਦੇ ਹਾਂ। ਪਰ "ਕਰਮ" ਅਖਰ ਦੀ ਇਹ ਵਿਆਖਿਆ ਉਪਰ ਚਲ ਰਹੀ ਵਿਚਾਰਧਾਰਾ ਨਾਲ ਬਿਲਕੁਲ ਹੀ ਨਹੀਂ ਰਲਦੀ। ਇਥੇ ਮਜ਼ਮੂਨ ਚਲ ਰਹਿਆ ਹੈ ਕਿ ਧਰਮਸਾਲਾ ਵਿਚ ਰਹਿੰਦਿਆਂ ਹੋਇਆਂ ਧਰਮ ਦੀ ਖੇਡ੍ਹ ਖੇਲ੍ਹਣੀ ਸਿਖਣੀ ਹੈ। ਉਹ ਕੰਮ ਚੁਣਨਾ ਹੈ ਜਿਹੜਾ ਪ੍ਰਮਾਤਮਾ ਦੇ ਕੋਲ ਲੈਕੇ ਆਵੇ। ਪਰ ਹਰ ਜੀਵ ਦੀ ਚੋਣ (Choice) ਵਖਰੀ ਵਖਰੀ ਹੋਵੇਗੀ। ਇਸ ਚੋਣ ਲਈ ਸ਼ਬਦ ਵਰਤਿਆ ਹੈ ਕਰਮ, ਐਕਸ਼ਨ (Action)। ਕਰਮ ਕਰਨਾ ਭਾਵ ਐਕਸ਼ਨ ਕਰਨਾ, ਕੋਈ ਕੰਮ ਕਰਨਾ। ਸੋ ਇਥੇ ਭਾਵ ਹੈ ਕਿ ਕਿਹੜਾ ਕੰਮ ਉਸ ਤਕ ਪਹੁੰਚਾ ਸਕਦਾ ਹੈ ਅਤੇ ਕਿਹੜਾ ਨਹੀਂ ਇਸਦੀ ਪਹਿਚਾਨ ਉਸਦੇ ਦਰਬਾਰ ਵਿਚ ਹੀ ਹੋ ਸਕੇਗੀ।

ਇਹ ਧਿਆਨ ਜੋਗ ਗਲ ਹੈ ਕਿ "ਕਰਮ" ਅਖਰ ਦੋ ਵਾਰ ਵਰਤਿਆ ਗਇਆ ਹੈ ਅਤੇ ਦੋਵਾਂ ਦਾ ਭਾਵ ਇਕੋ ਹੀ ਨਹੀਂ ਹੈ। ਪਹਿਲਾ ਅਖਰ ਇਨਸਾਨ ਦੇ ਕੰਮ ਦੀ ਚੋਣ ਲਈ ਹੈ ਅਤੇ ਦੂਜਾ ਅਖਰ ਪ੍ਰਮਾਤਮਾ ਦੀ ਮਿਹਰ ਲਈ ਹੈ। ਭਾਵ ਕਿ ਇਸ ਵਿਚਾਰ ਨੂੰ ਕੋਈ ਸਜ਼ਾ ਨਹੀਂ ਸਮਝ ਲੈਣਾ। ਉਹ ਹਮੇਸ਼ਾ ਮਿਹਰਾਂ ਦੇ ਘਰ ਵਿਚ ਹੈ। ਉਸ ਲਈ ਜੀਵ ਦਾ ਕੋਈ ਵੀ ਕਰਮ ਮਾੜਾ ਜਾਂ ਚੰਗਾ ਨਹੀਂ ਹੈ। ਉਹ ਨਿਰਲੇਪ ਹੈ, ਸਾਰੀਆਂ ਚੋਣਾਂ (Choices) ਉਸੇ ਦੀਆਂ ਬਣਾਈਆਂ ਹੋਈਆਂ ਹਨ। ਜੋ ਵੀ ਚੁਣੇਗਾ, ਉਸਦੇ ਹੁਕਮ ਵਿਚ ਹੀ ਚੁਣੇਗਾ, ਪਰ ਹਰ ਚੋਣ ਨਾਲ ਉਸਦੇ ਨਤੀਜੇ ਪਹਿਲਾਂ ਹੀ ਨੀਯਤ ਕੀਤੇ ਹੋਇ ਹਨ। ਸੋ ਨਤੀਜੇ ਦਾਂ ਸਬੰਧ ਜੀਵ ਦੀ ਆਪਣੀ ਕੀਤੀ ਚੋਣ ਨਾਲ ਹੈ, ਪ੍ਰਮਾਤਮਾ ਨਾਲ ਨਹੀਂ। ਜੇਕਰ ਕਿਸੇ ਚੋਣ ਦਾ ਨਤੀਜਾ ਪਸੰਦ ਨਹੀਂ ਆਇਆ ਤਾਂ ਹਰ ਜੀਵ ਅਗਲੀ ਵਾਰ ਆਪਣੀ ਚੋਣ ਬਦਲ ਸਕਦਾ ਹੈ। ਸਹੀ ਚੋਣ ਕਰਨ ਦੀ ਜਾਚ ਸਿਖਾਉਣ ਲਈ ਹੀ ਸਾਰਾ ਸ੍ਰੀ ਗੁਰੂ ਗ੍ਰੰਥ ਹੋਂਦ ਵਿਚ ਆਇਆ ਹੈ।

ਇਥੇ ਤਾਂ ਹਰ ਧਰਮ ਇਹੀ ਕਹਿੰਦਾ ਹੈ ਕਿ ਮੇਰਾ ਮਾਰਗ ਦੂਜੇ ਧਰਮਾਂ ਨਾਲੋਂ ਜ਼ਿਆਦਾ ਸਹੀ ਹੈ। ਯਾਤਰੀ ਨੂੰ ਇਹ ਫੈਸਲਾ ਆਪ ਹੀ ਕਰਨਾ ਪਵੇਗਾ ਕਿ ਉਹ ਪਰਮ ਸ਼ਕਤੀ ਦੇ ਨੇੜੇ ਜਾ ਰਹਿਆ ਹੈ ਕਿ ਦੂਰ ਜਾ ਰਹਿਆ ਹੈ। ਗੁਰਬਾਣੀ ਨੇ ਸਾਨੂੰ ਇਸਦੀ ਪਹਿਚਾਨ ਦਸ ਦਿਤੀ ਹੈ।ਜਿਸ ਕਰਮ ਨਾਲ ਕਾਮ, ਕ੍ਰੋਧ, ਲੋਭ, ਮੋਹ, ਅਤੇ ਹੰਕਾਰ ਘਟਦੇ ਹਨ ਉਹ ਸਹੀ ਮਾਰਗ ਹੈ, ਨਹੀਂ ਤਾਂ ਜੀਵਨ ਅਜਾਈਂ ਜਾ ਰਹਿਆ ਹੈ।

"ਤਿਥੈ ਸੋਹਨਿ ਪੰਚ ਪਰਵਾਣੁ ॥ ਨਦਰੀ ਕਰਮਿ ਪਵੈ ਨੀਸਾਣੁ ॥"

ਉਸਦੀ ਦਰਗਹ ਵਿਚ ਜੋ ਉਤਮ ਪੁਰਸ਼ ਪ੍ਰਵਾਨ ਹੋ ਗਏ ਹਨ, ਉਹ ਉਸਦੀ ਕਿਰਪਾ ਦੇ ਪਾਤ੍ਰ ਬਣ ਜਾਣ ਦੀ ਨਿਸ਼ਾਨੀ ਹੈ। ਇਹ

ਸਮਝਣ ਵਾਲੀ ਗਲ ਹੈ ਕਿ ਕੋਈ ਜੀਵ ਆਪਣੇ ਆਪ ਨਹੀਂ ਕਹਿ ਸਕਦਾ ਕਿ ਉਹ ਆਪਣੇ ਕਿਸੇ ਕਰਮ (ਐਕਸ਼ਨ) ਕਰਕੇ ਸਫਲ ਹੋਇਆ ਹੈ। ਜੇਕਰ ਇਹ ਵਿਚਾਰ ਮਨ ਵਿਚ ਆ ਗਇਆ ਤਾਂ ਸਾਰੀ ਹੀ ਮਿਹਨਤ ਬੇਕਾਰ ਹੋ ਜਾਵੇਗੀ ਕਿਉਂਕਿ ਹਾਉਮੈਂ ਨੇ ਫਿਰ ਸਿਰ ਚੁਕ ਲਇਆ ਹੈ। ਹਰ ਕਰਮ ਦੀ ਚੋਣ ਨਾਲ ਇਹ ਯਾਦ ਰਹਿਣਾ ਚਾਹੀਦਾ ਹੈ ਕਿ ਉਹ ਚੰਗੀ ਚੋਣ ਕਰਵਾ ਰਹਿਆ ਹੈ, ਜੀਵ ਕੋਲ ਤਾਂ ਐਸੀ ਕੋਈ ਹਿੰਮਤ ਹੀ ਨਹੀਂ ਹੈ। ਪ੍ਰਵਾਨਗੀ ਉਸਦੇ ਨਦਰਿ-ਕਰਮ ਦੀ ਨਿਸ਼ਾਨੀ
ਹੈ। ਉਹੀ ਅਸਲੀ ਰੂਪ ਵਿਚ ਕਰਤਾ ਹੈ, ਅਸੀਂ ਸਭ ਉਸਦੇ ਨਮਿਤ ਮਾਤਰ ਹਾਂ। ਭਗਤੀ ਕਰਨ ਵਾਲਿਆਂ ਦੀ ਹਾਉਮੈਂ ਬੜੀ ਸੂਖਸ਼ਮ ਹੋ ਜਾਇਆ ਕਰਦੀ ਹੈ। ਇਹ ਬੜੀ ਭਾਰੀ ਅੜਚਨ ਹੈ ਅਤੇ ਹਰ ਅਭਿਆਸੀ ਨੂੰ ਇਸ ਮੁਸ਼ਕਲ ਦਾ ਸਾਹਮਣਾ ਕਰਨਾ ਪੈਂਦਾ ਹੈ। ਇਸ ਕਰਕੇ ਗੁਰਬਾਣੀ ਜਿਥੇ ਵੀ ਕੁਝ ਕਰਨ ਲਈ ਕਹਿੰਦੀ ਹੈ, ਉਥੇ ਨਾਲ
ਹੀ ਯਾਦ ਦਿਵਾਉਂਦੀ ਹੈ ਕਿ ਕਰਤੇ ਦੇ ਭਾਵ ਵਲੋਂ ਹੋਸ਼ਿਆਰ ਰਹਿਣਾ
ਹੈ। ਨਾਮ ਅਭਿਆਸ ਕਰਦਿਆਂ ਮਨ ਵਿਚ ਇਹ ਵਿਚਾਰ ਨਹੀਂ ਉਠਣ ਦੇਣਾ ਕਿ ਮੈਂ ਭਗਤੀ ਕਰ ਰਹਿਆ ਹਾਂ। ਜਦ ਵੀ ਐਸਾ ਵਿਚਾਰ ਆਵੇ ਤਾਂ ਆਪਣੇ ਆਪ ਨੂੰ ਯਾਦ ਦਿਲਾਉਣਾ ਹੈ ਕਿ ਜੀਵ ਕਰਤਾ ਨਹੀਂ ਹੋ ਸਕਦਾ। ਸਿਰਫ ਪ੍ਰਭੂ ਹੀ ਸਭ ਕੁਝ ਕਰਦਾ ਹੈ। ਜੀਵ ਸਿਰਫ ਉਸ ਕਠ ਪੁਤਲੀ ਦੀ ਤਰ੍ਹਾਂ ਹੈ ਜਿਸਦੀ ਵਾਗ ਡੋਰ ਕਿਸੇ ਹੋਰ ਦੇ ਹਥ ਵਿਚ
ਹੈ। ਕਈ ਵਾਰ ਆਪਣਾ ਹੀ ਮਨ ਸ਼ਰਾਰਤ ਕਰਦਾ ਹੈ ਅਤੇ ਭੁਲੇਖਾ ਪਾਉਂਦਾ ਹੈ ਕਿ ਪੂਰਨ ਪ੍ਰਾਪਤੀ ਹੋ ਗਈ ਹੈ। ਇਸ ਬਾਰੇ ਗੁਰਬਾਣੀ ਨੇ ਇਹਨਾਂ ਤੁਕਾਂ ਵਿਚ ਸਾਵਧਾਨ ਕੀਤਾ ਹੈ:

"ਸੇਵਾ ਥੋਰੀ ਮਾਗਨੁ ਬਹੁਤਾ ॥
ਮਹਲੁ ਨ ਪਾਵੈ ਕਹਤੋ ਪਹੁਤਾ ॥" (ਪੰਨਾ ੭੩੮)

ਭਾਵ ਕਿ ਘਾਲਣਾ ਤਾਂ ਕੋਈ ਘਾਲੀ ਨਹੀਂ ਪਰ ਆਪਣੇ ਅੰਦਰ ਬਹੁਤ ਵਡੇ ਇਨਾਮ ਦੀ ਚਾਹ ਰਖੀ ਹੋਈ ਹੈ। ਹੁਣ ਐਸੀ ਖਵਾਹਿਸ਼ ਪੂਰੀ ਤਾਂ ਹੋ ਹੀ ਨਹੀਂ ਸਕਦੀ, ਪਰ ਜੀਵ ਆਪਣੇ ਆਪਨੂੰ ਅਤੇ ਦੁਨੀਆਂ ਨੂੰ ਧੋਖਾ ਦੇਣ ਲਈ ਰੌਲਾ ਪਾ ਦੇਂਦਾ ਹੈ ਕਿ ਉਸਨੇ ਸਭ ਕੁਝ ਪ੍ਰਾਪਤ ਕਰ ਲਇਆ ਹੈ, ਹਾਲਾਂ ਕਿ ਉਸਨੂੰ ਕੁਝ ਵੀ ਨਹੀਂ ਮਿਲਿਆ ਹੁੰਦਾ। ਉਹ ਦੁਨੀਆਂ ਨੂੰ ਕਹਿੰਦਾ ਕਿ ਉਹ ਆਪਣੀ ਮੰਜਿਲ ਤੇ ਪਹੁੰਚ ਗਇਆ ਹੈ ਹਾਲਾਂ ਕਿ ਉਸਨੂੰ ਮੰਜਿਲ ਦਾ ਦਰਵਾਜ਼ਾ ਵੀ ਨਹੀਂ ਮਿਲਿਆ ਹੁੰਦਾ। ਇਹ ਸਭ ਕੁਝ ਆਪਣਾ ਹੀ ਮਨ ਦਿਨ ਦਿਹਾੜੇ ਖਵਾਬ ਲੈਂਦਾ ਹੋਇਆ ਕਰਦਾ ਹੈ। ਇਸ ਕਰਕੇ ਹਰ ਜਗਿਆਸੂ ਨੂੰ ਗੁਰਬਾਣੀ ਖਬਰਦਾਰ ਕਰਦੀ ਹੈ ਕਿ ਹਰ ਪ੍ਰਾਪਤੀ ਉਸਦੀ ਕਿਰਪਾ ਦੀ ਨਿਸ਼ਾਨੀ ਹੈ, ਕਿਸੇ ਕਰਮ ਦੀ ਚੋਣ ਕਰਕੇ ਨਹੀਂ ਹੈ।

"ਕਚ ਪਕਾਈ ਓਥੈ ਪਾਇ ॥ ਨਾਨਕ ਗਇਆ ਜਾਪੈ ਜਾਇ ॥੩੪॥"

ਭਗਤੀ ਕਰਨ ਨਾਲ ਕੋਈ ਕਿਤਨਾ ਪਕ ਗਇਆ ਹੈ ਅਤੇ ਕਿਤਨਾ ਕਚਾ ਰਹਿ ਗਇਆ ਹੈ, ਇਸਦਾ ਫੈਸਲਾ ਵੀ ਉਹੀ ਕਰ ਸਕਦਾ ਹੈ। ਇਥੇ ਬੈਠਾ ਹੋਇਆ ਜੀਵ ਕੇਵਲ ਅੰਦਾਜ਼ੇ ਹੀ ਲਗਾ ਸਕਦਾ
ਹੈ। ਉਥੇ ਜਾਕੇ ਹੀ ਪੂਰੀ ਤਰ੍ਹਾਂ ਨਿਬੇੜਾ ਹੋ ਸਕਦਾ ਹੈ ਕਿ ਕੌਣ ਕਚਾ ਹੈ ਅਤੇ ਕੌਣ ਪਕਾ। ਇਥੇ ਦੁਬਾਰਾ ਚੇਤਾਵਨੀ (warning) ਦਿਤੀ ਜਾ ਰਹੀ ਹੈ ਕਿ ਇਨਸਾਨ ਭਾਵੇਂ ਕਿਤਨੀ ਵੀ ਘਾਲਣਾ ਕਿਉਂ ਨਾ ਘਾਲ ਚੁਕਾ ਹੋਵੇ, ਉਹ ਇਹ ਨਹੀਂ ਕਹਿ ਸਕਦਾ ਕਿ ਉਸਦਾ ਕੰਮ ਪੂਰਾ ਹੋ ਗਇਆ ਹੈ। ਕਾਰਜ ਪੂਰੇ ਹੋਣ ਦੀ ਨਿਸ਼ਾਨੀ ਹੀ ਇਕ ਹੈ, ਜੇਕਰ ਬ੍ਰਹਮ ਗਿਆਨ ਦੀ ਅਵਸਥਾ ਮਿਲ ਗਈ ਹੈ ਤਾਂ ਹੀ ਕਾਰਜ਼ ਪੂਰਾ ਹੈ ਨਹੀਂ ਤਾਂ ਅਧੂਰਾ ਹੈ। ਪ੍ਰਮਾਤਮਾ ਦੇ ਦਰਸ਼ਨ ਤੋਂ ਬਗ਼ੈਰ ਹੋਰ ਸਭ ਪ੍ਰਾਪਤੀਆਂ ਕਚੀਆਂ
ਹਨ। ਉਸ ਅਵਸਥਾ ਦੀ ਪਹਿਚਾਨ ਜਾਂ ਪੂਰਨ ਗੁਰਦੇਵ ਕੋਲ ਹੈ ਜਾਂ ਪਰਮ ਸ਼ਕਤੀ ਕੋਲ ਹੈ।

## (ਅੰਕ ੩੫)

ਸਾਹਿਬ ਦੀ ਬਾਣੀ ਦਾ ਜਿਹੜਾ ਅਸਲੀ ਮਕਸਦ ਹੈ, ਜਿਹੜੇ ਅਗਲੇ ਚਾਰ ਅੰਕ ਆ ਰਹੇ ਹਨ, ਉਹਨਾਂ ਵਿਚ ਇਕ ਤਰ੍ਹਾਂ ਨਾਲ ਸਾਰਾ ਨਿਚੋੜ ਕਢ ਕੇ ਸਾਡੇ ਸਾਹਮਣੇ ਰਖ ਦਿਤਾ ਗਇਆ ਹੈ। ਗੁਰਬਾਣੀ ਨੇ ਆਤਮਿਕ ਤਰਕੀ ਦੀਆਂ ਅਵਸਥਾਵਾਂ ਦਾ ਜ਼ਿਕਰ ਕੀਤਾ ਹੈ ਕਿ ਜਿਹੜਾ ਇਸ ਰਸਤੇ ਤੇ ਚਲ ਪਏਗਾ ਉਹਨਾਂ ਨੂੰ ਚਾਰ ਅਵਸਥਾਂਵਾਂ (stages) ਵਿਚੋਂ ਗੁਜਰਨਾਂ ਪਏਗਾ। ਉਹਨਾਂ ਚਾਰ ਅਵਸਥਾਂਵਾਂ ਨੂੰ ਚਾਰ ਖੰਡ ਕਹਿਆ ਹੈ। ਖੰਡ ਤੋਂ ਭਾਵ ਇਲਾਕੇ ਨਹੀਂ ਹਨ, ਇਹ ਵੰਡੀਆਂ ਨਹੀਂ ਬਣੀਆਂ ਹੋਈਆਂ। ਪ੍ਰਚਲਤ ਵਿਆਖਿਆਂਵਾਂ ਵਿਚ ਤੁਸੀਂ ਪੜ੍ਹੋਂਗੇ ਕਿ ਇਹ ਚਾਰ ਜਗ੍ਹਾ ਹਨ ਕਿਉਂਕਿ ਖੰਡ ਦਾ ਵਿਆਕਰਨ (grammar) ਦੇ ਪਹਿਲੂ ਤੋਂ ਮਤਲਬ ਹੁੰਦਾ ਹੈ ਵੰਡੀ ਹੋਈ ਜਗ੍ਹਾ। ਦਰਅਸਲ ਗੁਰਬਾਣੀ ਚਾਰ ਅਵਸਥਾਵਾਂ ਜਾਂ ਸਟੇਜਾਂ ਦਸ ਰਹੀ ਹੈ। ਜਿਸ ਤਰ੍ਹਾਂ ਕਿ ਚੌਥੇ ਮਹਲ ਕੋਲੋਂ ਜਦੋਂ ਚਾਰ ਅਵਸਥਾਵਾਂ ਜਾਂ ਸਟੇਜਾਂ ਦਾ ਜ਼ਿਕਰ ਆਇਆ ਤਾਂ ਉਥੇ ਇਹਨਾਂ ਨੂੰ ਚਾਰ ਲਾਵਾਂ ਕਹਿਆ ਗਇਆ ਹੈ। ਗੁਰਬਾਣੀ ਵਿਚ ਲਾਂਵ ਅਸਲ ਰੂਪ ਵਿਚ ਇਕ ਚਕਰ (Circle) ਨਹੀਂ ਹੈ, ਭਾਂਵੇਂ ਅਸਾਂ ਇਸਨੂੰ ਇਕ ਤਰ੍ਹਾਂ ਨਾਲ ਫੇਰਾ ਹੀ ਮਨ ਲਇਆ ਹੈ। ਚਕਰ ਤਾਂ ਜ਼ਰੂਰ ਲਗਦਾ ਹੈ ਪਰ ਜਦ ਚਕਰ ਪੂਰਾ ਹੁੰਦਾ ਹੈ ਤਾਂ ਜੀਵ ਪਹਿਲੇ ਤਲ ਤੋਂ ਉਪਰ ਉਠਕੇ ਦੂਸਰੇ ਤਲ ਉਤੇ ਪਹੁੰਚ ਜਾਂਦਾ ਹੈ। ਜਿੰਨਾ ਘਰਾਂ ਵਿਚ ਚਕਰਦਾਰ ਪੌੜੀਆਂ ਲਗੀਆਂ ਹੋਈਆਂ ਹਨ, ਉਹ ਜਾਣਦੇ ਹਨ ਕਿ ਪੌੜੀਆਂ ਚੜ੍ਹਦੇ ਸਮੇਂ ਉਹ ਚਕਰ ਤਾਂ ਲਗਾ ਰਹੇ ਹਨ ਪਰ ਹਰ ਪੂਰਾ ਫੇਰਾ ਉਹਨਾਂ ਨੂੰ ਉਪਰਲੀ ਮੰਜਿਲ ਤੇ ਲੈ ਜਾ ਰਹਿਆ ਹੈ। ਸੋ ਲਾਂਵ ਤੋਂ ਭਾਵ ਸੀ ਆਤਮਿਕ ਚੜ੍ਹਾਈ। ਇਸੇ ਤਰ੍ਹਾਂ ਜਦ ਪੰਜਵੇਂ ਮਹਲ ਕੋਲੋਂ ਚਾਰ ਅਵਸਥਾਵਾਂ ਜਾਂ ਸਟੇਜਾਂ ਦਾ ਸੁਨੇਹਾਂ ਆਇਆ ਤਾਂ ਉਸ ਸਮੇਂ ਇਹਨਾਂ ਨੂੰ ਚਾਰ ਪਦੇ ਕਹਿਆ ਗਇਆ ਸੀ। "ਮੇਰਾ ਮਨੁ ਲੋਚੈ ਗੁਰ ਦਰਸਨ ਤਾਈ" ਕੋਈ ਇਕ ਪੁਤਰ ਦੀ ਆਪਣੇ ਪਿਤਾ ਨੂੰ ਲਿਖੀ ਹੋਈ ਚਿਠੀ ਨਹੀਂ ਹੈ। ਇਹ ਇਕ ਮਨਘੜੰਤ ਕਹਾਣੀ ਇਹਨਾਂ ਪਦਿਆਂ ਨਾਲ ਜੋੜ ਦਿਤੀ ਗਈ ਹੈ। ਇਹ ਧੁਰ ਕੀ ਬਾਣੀ ਹੈ ਜਿਸ ਵਿਚ ਨਾਮ ਅਭਿਆਸੀ ਦੀ ਆਤਮਿਕ ਯਾਤਰਾ ਦੇ ਪੜਾਵ ਦਰਸਾਏ ਗਏ ਹਨ। ਉਹ ਵੀ ਜਗਿਆਸੂ ਦੀਆਂ ਚਾਰ ਸਟੇਜਾਂ ਹਨ, ਅਵਸਥਾਵਾਂ ਹਨ। ਜਪੁ ਬਾਣੀ ਵਿਚ ਇਹ ਚਾਰ ਖੰਡ ਕਹੇ ਗਏ ਹਨ। ਜੇ ਜਗਿਆਸੂ ਭਗਤੀ ਮਾਰਗ ਉੱਤੇ ਚਲ ਪਵੇ ਤਾਂ ਇਹ ਚਾਰ ਅਵਸਥਾਵਾਂ ਹਰ ਜਗਿਆਸੂ ਦੇ ਰਸਤੇ ਵਿਚ ਆਉਣਗੀਆਂ।

ਅਸੀਂ ਇਸਤੋਂ ਪਹਿਲਾਂ ਵਿਚਾਰ ਕਰ ਚੁਕੇ ਹਾਂ ਕਿ ਇਹ ਧਰਤੀ ਇਕ ਧਰਮਸਾਲ ਹੈ। ਹਰ ਜੀਵ ਇਥੇ ਧਰਮ ਦੀ ਖੇਡ੍ਹ ਖੇਡ੍ਹਣ ਲਈ ਭੇਜਿਆ ਗਇਆ ਹੈ। ਹਰ ਜੀਵ ਨੂੰ ਇਹ ਆਜ਼ਾਦੀ ਹੈ ਕਿ ਉਹ ਧਰਮ ਦੀ ਖੇਡ੍ਹ ਖੇਡ੍ਹੇ ਜਾਂ ਮਾਇਆ ਦਾ ਆਨੰਦ ਮਾਣੇ। ਜਿਸਨੇ ਧਰਮ ਦੀ ਖੇਡ੍ਹ ਖੇਡ੍ਹਣ ਦਾ ਇਰਾਦਾ ਪਕਾ ਕਰ ਲਇਆ ਹੈ, ਉਸਦੀ ਅਗਵਾਈ ਲਈ ਅਗਲੇ ਅੰਕ ਖੁਲਾਸਾ ਕਰ ਰਹੇ ਹਨ:

"ਧਰਮ ਖੰਡ ਕਾ ਏਹੋ ਧਰਮੁ ॥ ਗਿਆਨ ਖੰਡ ਕਾ ਆਖਹੁ ਕਰਮੁ ॥ ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ ॥ ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ ॥ ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ ॥ ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ ॥ ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ ॥ ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ ॥ ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ ॥

ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ ॥੩੫॥"
(ਧਰਮ ਖੰਡ ਦੀ ਵਿਚਾਰ ਤੋ ਬਾਦ ਗਿਆਨ ਖੰਡ ਦੀਆਂ ਨਿਸ਼ਾਨੀਆਂ ਦਸੀਆਂ ਜਾਂਦੀਆਂ ਹਨ। ਗਿਆਨ ਖੰਡ ਵਿਚ ਜੀਵ ਜਾਣਕਾਰੀ ਹਾਸਲ ਕਰਦਾ ਹੈ ਕਿ ਹਵਾ, ਪਾਣੀ, ਅਤੇ ਅਗਨੀ ਦਾ ਕੋਈ ਅੰਤ ਨਹੀ ਹੈ। ਉਸਦੇ ਬਣਾਏ ਹੋਏ ਕਈ ਕ੍ਰਿਸ਼ਨ ਅਤੇ ਸ਼ਿਵਜੀ ਹਨ। ਉਸਨੇ ਅਨਗਿਣਨਤ ਬਰਮਾ ਵਰਗੇ ਸਾਜੇ ਹਨ। ਧਰਤੀਆਂ, ਪਰਬਤਾਂ, ਅਤੇ ਧ੍ਰੂ ਤਾਰਿਆਂ ਦਾ ਕੋਈ ਅੰਤ ਨਹੀਂ। ਕਈ ਚੰਦਰਮਾ ਅਤੇ ਕਈ ਗੇਲੈਕਸੀਆਂ ਬਣੀਆਂ ਹੋਈਆਂ ਹਨ। ਅਨੇਕਾਂ ਬੁਧ, ਜੋਗੀ, ਅਤੇ ਦੇਵਤਿਆਂ ਵਰਗੇ ਜੀਵ ਹਨ। ਅਨਗਿਣਤ ਦੇਵਤਿਆਂ ਅਤੇ ਰਾਖਸ਼ਸ਼ ਮਨੋ ਬਿਰਤੀਆਂ ਵਾਲੇ ਹਨ, ਅਨੇਕਾ ਰਿਸੀ ਮੁਨੀ ਹਨ, ਅਨੇਕਾ ਹੀ ਤਰਾਂ ਦੇ ਸਾਗਰਾਂ ਵਿਚ ਅਨੇਕਾ ਤਰਾਂ ਦੇ ਰਤਨ ਪਦਾਰਥ ਹਨ। ਅਨੇਕ ਤਰਾਂ ਦੀਆਂ ਖਾਣੀਆਂ ਅਤੇ ਅਨੇਕ ਤਰਹ ਦੀਆਂ ਬੋਲੀਆਂ ਹਨ, ਅਨੇਕਾਂ ਹੀ ਰਾਜੇ ਅਤੇ ਬਾਦਸ਼ਾਹ ਹਨ। ਅਨਗਿਨਤ ਤਰਾਂ ਦੇ ਧਿਆਨ ਲਗਾਉਣ ਵਾਲੇ ਅਤੇ ਸੇਵਕ ਹਨ। ਭਾਵ ਕੀ ਕਿਸੇ ਵੀ ਬਣਤਰ ਦਾ ਅੰਤ ਨਹੀਂ ਪਾਇਆਂ ਜਾ ਸਕਦਾ।)

ਪਹਿਲਾ ਧਰਮ ਅਖਰ ਔਂਕੜ ਤੋਂ ਬਿਨਾਂ ਹੈ ਪਰ ਦੂਸਰੇ ਧਰਮ ਅਖਰ ਦੇ ਥਲੇ ਔਂਕੜ ਹੈ। ਸੋ ਦੋਨਾਂ ਅਖਰਾਂ ਦਾ ਮਤਲਬ ਇਕੋ ਨਹੀਂ ਹੋ ਸਕਦਾ, ਸੋ ਇਸ ਕਰਕੇ ਇਹਨੂੰ ਧਿਆਨ ਨਾਲ ਵਿਚਾਰਨਾ
ਹੈ। ਪਹਿਲੇ ਦਾ ਮਤਲਬ ਹੈ ਧਰਮ (Spirituality) ਦੇ ਰਸਤੇ ਉੱਤੇ ਚਲਿਆ ਹੋਇਆ ਜੀਵ। ਦੂਸਰਾ ਅਖਰ ਹੈ ਕਿ ਧਰਮ ਦੇ ਰਸਤੇ ਉੱਤੇ ਚਲੇ ਹੋਏ ਦੀ ਕੀ ਨਿਸ਼ਾਨੀ (Characteristics) ਹੈ। ਉਸਦੀ ਮਾਨਸਕਿ ਅਵਸਥਾ ਕੀ ਹੈ, ਉਸਦੀ ਬਨਾਵਟ ਕੀ ਹੈ। ਇਸ ਕਰਕੇ ਧਰਮ ਦੇ ਦੂਸਰੇ ਅਖਰ ਦੇ 'ਮੰਮੇ' ਥਲੇ ਔਂਕੜ ਦਿਤਾ ਹੈ ਕਿ ਇਹਨੂੰ ਸਮਝ ਲੈਣਾ ਕਿ ਦੋਨਾਂ ਦਾ ਇਕੋ ਮਤਲਬ ਨਹੀਂ ਹੈ। ਇਸ਼ਾਰਾ ਕਰ ਰਹੇ ਹਨ ਕਿ ਧਰਮ ਖੰਡ ਦਾ ਏਹੋ ਧਰਮ ਹੈ ਜਿਹੜਾ ਇਸਤੋਂ ਪਹਿਲੇ ਅੰਕ (ਅੰਕ ੩੪) ਵਿਚ ਬਿਆਨ ਕਰ ਦਿਤਾ ਗਇਆ ਹੈ। ਪਹਿਲੀਆਂ ਤੁਕਾਂ ਸਨ ''ਰਾਤੀ ਰੁਤੀ ਥਿਤੀ ਵਾਰ .......... ਨਾਨਕ ਗਇਆ ਜਾਪੈ ਜਾਇ" ਇਹ ਹੈ ਧਰਮ ਖੰਡ ਦਾ ਧਰਮ। ਜਦੋਂ ਧਰਮ ਦੇ ਰਸਤੇ ਤੇ ਇਨਸਾਨ ਚਲਦਾ ਹੈ ਤਾਂ ਉਹਦੀ ਪਹਿਲੀ ਅਵਸਥਾ ਇਹ ਬਣਦੀ ਹੈ ਕਿ ਉਹ ਉਸਦੀ ਸਾਰੀ ਕਾਇਨਾਤ ਨੂੰ ਸਮਝਣ ਲਗ ਪੈਂਦਾ ਹੈ ਕਿ ਇਹ ਉਸਦਾ ਬਣਾਇਆ ਹੋਇਆ ਖੇਲ੍ਹ ਹੈ। ਔਰ ਉਸ ਦਾ ਯਕੀਨ ਬਣ ਜਾਂਦਾ ਹੈ ਕਿ ਜੋ ਵੀ ਉਹਨੂੰ ਮੰਨਜ਼ੂਰ ਹੈ ਉਹੀ ਮੁਲ ਵਾਲਾ ਹੈ; ਜਿਹੜਾ ਦੁਨੀਆਂ ਨੂੰ ਮੰਨਜ਼ੂਰ ਹੈ ਉਹਦਾ ਕੋਈ ਮੁਲ ਨਹੀਂ। ਧਰਮ ਦੇ ਰਾਹ ਤੇ ਚਲਣ ਵਾਲੇ ਨੂੰ ਇਸ ਚੀਜ਼ ਦਾ ਯਕੀਨ ਹੋ ਜਾਂਦਾ ਹੈ ਕਿ ਸਚਾ ਕੀ ਤੇ ਝੂਠਾ ਕੀ, ਕਚਾ ਕੀ ਤੇ ਪਕਾ ਕੀ, ਠੀਕ ਉਹ ਹੈ ਜਿਹੜਾ ਉਹਨੂੰ ਪ੍ਰਵਾਨ ਹੋਵੇ। ਜਿਸਨੂੰ ਦੁਨੀਆਂ ਇਥੇ ਕਚਾ ਪਕਾ ਕਹੇ ਉਹਦਾ ਮੁਲ ਧਰਮ ਦੇ ਰਸਤੇ ਤੇ ਚਲੇ ਇਨਸਾਨ ਲਈ ਕੁਝ ਨਹੀਂ ਰਹਿ ਜਾਂਦਾ। ਇਹ ਉਹਦੇ ਜੀਵਨ ਵਿਚ ਪਹਿਲਾ ਇਨਕਲਾਬ ਆਉਂਦਾ ਹੈ।

ਉਹਦੀ ਪਹਿਲੀ ਅਵਸਥਾ ਇਹ ਬਣਦੀ ਹੈ ਕਿ ਉਹ ਦੁਨੀਆਂ ਦੀ ਕਹੀ ਹੋਈ ਗਲ ਦੀ ਪ੍ਰਵਾਹ ਨਹੀਂ ਕਰਦਾ। ਉਹ ਇਹ ਸੋਚਦਾ ਹੈ ਕਿ ਉੱਥੇ ਕੀ ਬਣੇਗਾ। ਉਹ ਆਪਣੇ ਹਰ ਇਕ ਕਰਮ ਨੂੰ ਪ੍ਰਮਾਤਮਾ ਦੀਆਂ ਨਿਗਾਹਾਂ ਨਾਲ ਦੇਖਣ ਦੀ ਕੋਸ਼ਿਸ਼ ਕਰਦਾ ਹੈ। ਉਸਦਾ ਆਪਣਾ ਸਵਭਾਵ, ਆਪਣਾ ਠਾਠ-ਬਾਠ, ਆਪਣੀ ਰਹਿਣੀ ਬਹਿਣੀ ਅਤੇ ਕਹਿਣੀ ਜੋ ਵੀ ਹੈ ਉਹ ਪਰਮ ਸ਼ਕਤੀ ਦੀ ਤਕੜੀ ਨਾਲ ਤੋਲਣ ਦੀ ਕੋਸ਼ਿਸ਼ ਕਰਦਾ ਹੈ। ਇਸੇ ਕਰਕੇ ਗੁਰਬਾਣੀ ਨੇ ਕਹਿਆ ਸੀ:

"ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ ॥" (ਪੰਨਾ ੧੪੫)

ਜਿਹੜਾ ਜੀਵ ਸੰਸਾਰ ਨਾਲ ਜੁੜਿਆ ਹੈ ਉਹਨੇ ਹਰ ਗਲ ਇਹ ਸੋਚਕੇ ਕਰਨੀ ਹੈ ਕਿ ਲੋਕ ਕੀ ਕਹਿਣਗੇ, ਸਮਾਜ ਕੀ ਕਹੇਗਾ, ਦੁਨੀਆਂ ਕੀ ਕਹੇਗੀ। ਸੰਸਾਰ ਦੇ ਵਿਚ ਰਹਿਣ ਵਾਲਾ ਜੀਵ ਸੰਸਾਰ ਨਾਲ ਪੂਰੀ ਤਰ੍ਹਾਂ ਜੁੜਿਆ ਹੋਇਆ ਹੈ। ਜਿਹੜੀ ਆਤਮਾ ਪਰਮਾਤਮਾ ਨਾਲ ਜੁੜੀ ਹੋਈ ਹੈ ਉਹਨੇ ਸੋਚਨਾ ਹੈ ਕਿ ਉਹ ਕੀ ਕਹੇਗਾ; ਉਹਨੂੰ ਦੁਨੀਆਂ ਕੀ ਕਹਿੰਦੀ ਹੈ ਉਸ ਨਾਲ ਕੋਈ ਫਰਕ ਹੀ ਨਹੀਂ ਹੈ। ਇਸ ਕਰਕੇ ਭਗਤ ਹਮੇਸ਼ਾ ਵਖਰੇ ਹੀ ਲਗਦੇ ਹਨ; ਸੰਸਾਰੀਆਂ ਵਲੋਂ ਉਹਨਾਂ ਨੂੰ ਕੁਰਾਹੀਆਂ ਕਹਿਆ ਜਾਂਦਾ ਹੈ, ਗਾਲਾਂ ਕਢੀਆਂ ਜਾਂਦੀਆਂ ਹਨ, ਪਾਗਲ ਕਹਿਆ ਜਾਂਦਾ ਹੈ। ਦੁਨੀਆਂ ਵਿਚ ਜਿਹੜੇ ਵੀ ਤਰ੍ਹਾਂ-ਤਰ੍ਹਾਂ ਦੇ ਉਹਨਾਂ ਨੂੰ ਖ਼ਿਤਾਬ ਮਿਲਦੇ ਹਨ, ਉਹਨਾ ਦੀ ਉਹ ਪਰਵਾਹ ਹੀ ਨਹੀਂ ਕਰਦੇ।

"ਭਗਤਾ ਕੀ ਚਾਲ ਨਿਰਾਲੀ ॥
ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ॥
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ॥
ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥
ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ ॥
ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ ॥"
(ਪੰਨਾ ੯੧੮-੯੧੯)

ਭਗਤ ਪਹਿਚਾਣ ਚੁਕੇ ਹਨ ਕਿ ਇਹ ਮਾਰਗ ਕਠਿਨ
ਹੈ। ਇਸ ਮਾਰਗ ਉਤੇ ਚਲਕੇ ਲੋਭ, ਮੋਹ, ਹੰਕਾਰ, ਕ੍ਰੋਧ ਆਦਿ ਸਭ ਨੂੰ ਹੀ ਛਡਣਾ ਹੈ, ਕੁਦਰਤ ਵਿਚੋਂ ਕਾਦਰ ਨੂੰ ਲਭਣਾ ਹੈ। ਇਹ ਧਰਮ ਖੰਡ ਵਿਚ ਪੈਰ ਰਖਣ ਵਾਲੇ ਦੀਆਂ ਨਿਸ਼ਾਨੀਆਂ ਹਨ। ਜਦੋਂ ਧਰਮ ਦੇ ਰਸਤੇ ਤੇ ਚਲਦਾ ਹੈ ਤਾਂ ਪਹਿਲਾਂ ਇਹ ਸੋਝੀ ਆਉਂਦੀ ਹੈ ਕਿ ਉਸ ਦਾ

ਬਣਾਇਆ ਹੈ ਜੋ ਵੀ ਹੈ ਸਹੀ ਹੈ। ਭਗਤ ਉਹਦੇ ਕੋਲੋਂ ਸਦਾ ਇਕ ਮੰਗ ਹੀ ਮੰਗਦਾ ਹੈ ਕਿ ਮੈਨੂੰ ਆਪਣਾ ਨਾਮ ਦੇਦੇ ਅਤੇ ਮੈਨੂੰ ਨਾਮ ਜਪਣ ਦੀ ਹਿੰਮਤ ਦੇਦੇ ਤਾਂ ਕਿ ਤੇਰੇ ਨਾਮ ਦੇ ਨਾਲ ਜੁੜ ਜਾਵਾਂ।

"ਗਿਆਨ ਖੰਡ ਕਾ ਆਖਹੁ ਕਰਮੁ ॥"

ਜਦੋਂ ਜੀਵ ਧਰਮ ਦੇ ਰਸਤੇ ਤੇ ਚਲੇ ਤਾਂ ਉਸ ਲਈ ਗਿਆਨ ਖੰਡ ਦੇ ਵਿਚੋਂ ਦੀ ਗੁਜ਼ਰਨਾਂ ਜ਼ਰੂਰੀ ਹੈ। ਗੁਰਮਤਿ ਦੇ ਆਗਮਨ ਤੋਂ ਪਹਿਲਾਂ ਭਾਰਤ ਵਿਚ ਪਰਮ ਜੋਤ ਨਾਲ ਮਿਲਣ ਦੇ ਦੋ ਮਾਰਗ (system) ਸਨ; ਗਿਆਨ ਮਾਰਗ ਅਤੇ ਭਗਤੀ ਮਾਰਗ। ਗਿਆਨ ਮਾਰਗ ਦੀ ਜੁਗਤੀ ਸੀ ਕਿ ਸ਼ਬਦ ਦੀ ਖੋਜ ਕਰਦਿਆਂ ਕਰਦਿਆਂ ਸ਼ਬਦ ਵਿਚ ਹੀ ਸਮਾ ਜਾਣਾ ਹੈ। ਨਿਰੋਲ ਗਿਆਨ ਮਾਰਗ ਵਿਚ ਹਾਉਮੈਂ ਇਤਨੀ ਤੀਬਰ ਹੋ ਸਕਦੀ ਹੈ ਪਕੇ ਫਲ ਦੀ ਤਰ੍ਹਾਂ ਡਾਲੀ ਨਾਲੋਂ ਆਪੇ ਹੀ ਝੜ ਜਾਂਦੀ ਹੈ। ਨਿਰੋਲ ਭਗਤੀ ਮਾਰਗ ਦੀ ਜੁਗਤੀ ਸੀ ਕਿ ਹਾਉਮੈਂ ਸ਼ੁਰੂ ਵਿਚ ਹੀ ਗੁਰੂ ਦੀ ਭੇਟ ਕਰ ਦਿਉ ਅਤੇ ਜੋ ਦਸਿਆ ਜਾ ਰਹਿਆ ਹੈ ਉਸਨੂੰ ਬਿਨਾਂ ਕਿਸੇ ਹੁਜ਼ਤ ਦੇ ਕਰੀ ਜਾਉ। ਇਹਨਾਂ ਦੋਵਾਂ ਹੀ ਰਸਤਿਆਂ ਉਤੇ ਚਲਣ ਲਈ ਇਕ ਗ੍ਰਿਹਸਤੀ ਦੇ ਰਸਤੇ ਵਿਚ ਬਹੁਤ ਔਕੜਾਂ
ਹਨ। ਪਹਿਲੀ ਗਲ ਇਹ ਹੈ ਕਿ ਦੋਵੇਂ ਮਾਰਗ ਸਨਿਆਸ ਚਾਹੁੰਦੇ ਹਨ, ਗ੍ਰਿਹਿਸਤ ਵਿਚ ਰਹਿਕੇ ਦੋਵੇਂ ਹੀ ਨਹੀਂ ਨਿਭਾਏ ਜਾ ਸਕਦੇ। ਦੂਜੇ ਨਿਰੋਲ ਗਿਆਨ ਵਾਲਾ ਇਤਨਾ ਹਾਉਮੈਂ ਵਿਚ ਉਲਝ ਜਾਂਦਾ ਹੈ ਕਿ ਕੋਈ ਵਿਰਲਾ ਹੀ ਉਸਤੋਂ ਛੁਟਕਾਰਾ ਪਾ ਸਕਦਾ ਹੈ। ਨਿਰੋਲ ਭਗਤੀ ਮਾਰਗ ਜੀਵ ਨੂੰ ਅੰਧ ਵਿਸ਼ਵਾਸੀ ਬਣਾ ਦਿੰਦਾ ਹੈ ਅਤੇ ਉਹ ਕਰਮ ਕਾਂਡੀ ਬਣਕੇ ਰਹਿ ਜਾਂਦਾ ਹੈ। ਇਹਨਾਂ ਸਾਰੀਆਂ ਮੁਸ਼ਕਲਾਂ ਨੂੰ ਧਿਆਨ ਵਿਚ ਰਖਦੇ ਹੋਏ ਗੁਰਮਤਿ ਨੇ ਦੋਵੇਂ ਮਾਰਗ ਇਕਠੇ ਕਰ ਦਿਤੇ ਹਨ। ਇਸੇ ਕਰਕੇ ਗੁਰਮਤਿ ਦੇ ਮਾਰਗ ਉਤੇ ਚਲਣ ਵਾਲਿਆਂ ਨੂੰ ਗੁਰਸਿਖ ਕਹਿਆ ਗਇਆ ਹੈ। ਇਕ ਗੁਰੂ ਦਾ ਸਿਖ ਹਮੇਸ਼ਾ ਹੀ ਵਿਦਿਆਰਥੀ (Disciple) ਦੇ ਰੂਪ ਵਿਚ ਰਹਿੰਦਾ ਹੈ, ਉਹ ਕਦੇ ਉਸਤਾਦ ਨਹੀਂ ਬਣਦਾ। ਜੋ ਹਮੇਸ਼ਾਂ ਹੀ ਸਿਖ ਹੈ ਉਸਦੀ ਹਉਮੇਂ ਦੀ ਜੜ੍ਹ ਹੀ ਕਟੀ ਜਾਂਦੀ ਹੈ ਕਿਉਂਕਿ ਉਸ ਕੋਲ ਕਿਸੇ ਨੂੰ ਸਿਖਾਉਣ ਲਈ ਕੁਝ ਹੈ ਹੀ ਨਹੀਂ। ਉਹ ਖ਼ੁਦ ਅਜੇ ਵਿਦਿਆਰਥੀ ਹੈ। ਜੇਕਰ ਇਤਨਾ ਭੇਦ ਹੀ
ਜੀਵ ਦੇ ਹਿਰਦੇ ਵਿਚ ਵਸ ਜਾਵੇ ਤਾਂ ਧਰਮ ਦੀ ਖੇਡ੍ਹ ਬੜੀ ਆਸਾਨ ਹੋ ਜਾਵੇ। ਪਰ ਸਾਡੀ ਅਗਿਆਨਤਾ ਇਤਨੀ ਗਹਿਰੀ ਹੋ ਗਈ ਹੈ ਕਿ ਅਸੀਂ ਗੁਰੂ ਦੇ ਸਿਖ ਕਹਿਲਾਉਂਦੇ ਹੋਏ ਵੀ ਹਾਉਮੇਂ ਦੇ ਸ਼ਿਕਾਰ ਬਣੇ ਰਹਿੰਦੇ ਹਾਂ, ਮਾਨੋਂ ਸਾਨੂੰ ਗੁਰਸਿਖ ਸ਼ਬਦ ਦੀ ਪਰੀਭਾਸ਼ਾ ਹੀ ਯਾਦ ਨਹੀਂ ਰਹੀ।

ਸੋ ਗੁਰਮਤਿ ਨੇ ਕਹਿਆ ਕਿ ਗੁਰਸਿਖ ਨਾਂ ਤੇ ਇਤਨਾ ਗਿਆਨ ਵਿਚ ਫਸੇ ਕਿ ਹੰਕਾਰ ਤੋਂ ਛੁਟਕਾਰਾ ਪਾਉਣਾ ਮੁਸ਼ਕਿਲ ਹੋ ਜਾਵੇ ਅਤੇ ਨਾਂ ਹੀ ਇਤਨਾ ਅੰਧ ਵਿਸ਼ਵਾਸੀ ਹੋਵੇ ਕਿ ਜੋ ਕਰਮ ਕਰ ਰਹਿਆ ਹੈ ਉਸਦੇ ਬਾਰੇ ਕੋਈ ਗਿਆਨ ਹੀ ਨਾ ਹੋਵੇ। ਗੁਰਸਿਖ ਜੋ ਵੀ ਕਰੇ ਪਹਿਲਾਂ ਗੁਰਦੇਵ ਕੋਲੋਂ ਪੁਛਕੇ ਅਤੇ ਪੂਰੀ ਤਰ੍ਹਾਂ ਸਮਝਕੇ ਮਾਰਗ ਅਪਣਾਏ।

"ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥
ਡਿਠੈ ਮੁਕਤਿ ਨ ਹੋਵਈ
ਜਿਚਰੁ ਸਬਦਿ ਨ ਕਰੇ ਵੀਚਾਰੁ ॥" (ਪੰਨਾ ੫੯੪)
"ਪੜਿਐ ਨਾਹੀ ਭੇਦੁ ਬੁਝਿਐ ਪਾਵਣਾ ॥" (ਪੰਨਾ ੧੪੮)

"ਸਮਝੈ ਸੂਝੈ ਪੜਿ ਪੜਿ ਬੂਝੈ
ਅੰਤਿ ਨਿਰੰਤਰਿ ਸਾਚਾ ॥" (ਪੰਨਾ ੯੩●)
"ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ ॥
ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥"
(ਪੰਨਾ ੯੩੫)

ਗੁਰਬਾਣੀ ਅੰਧ ਵਿਸ਼ਵਾਸ ਦਾ ਪੁਰਜ਼ੋਰ ਸ਼ਬਦਾਂ ਵਿਚ ਖੰਡਨ ਕਰਦੀ ਹੈ। ਗੁਰਸਿਖ ਲਈ ਇਹ ਬਹੁਤ ਜ਼ਰੂਰੀ ਹੈ ਕਿ ਉਸਨੂੰ ਆਪਣੇ ਹਰ ਕਰਮ ਬਾਰੇ ਪੂਰਾ ਗਿਆਨ ਹੋਵੇ ਕਿ ਉਹ ਕੀ ਕਰ ਰਹਿਆ ਹੈ ਅਤੇ ਕਿਉਂ ਕਰ ਰਹਿਆ ਹੈ। ਇਕ ਗੁਰਸਿਖ ਲਈ ਕਿਸੇ ਵੀ ਸਵਾਲ ਦਾ ਜਵਾਬ "ਇਹ ਮੇਰੇ ਗੁਰੂ ਦਾ ਹੁਕਮ ਹੈ" ਕਾਫੀ ਨਹੀਂ ਹੋ ਸਕਦਾ। ਉਸਨੂੰ ਗੁਰਬਾਣੀ ਵਿਚੋਂ ਖੋਜ ਕਰਨੀ ਪਵੇਗੀ ਕਿ ਕਿਹੜਾ ਕਰਮ ਉਸਨੂੰ ਪ੍ਰਭੂ ਦੇ ਨੇੜੇ ਲੈ ਜਾ ਰਹਿਆ ਹੈ ਅਤੇ ਕਿਹੜਾ ਨਹੀਂ। ਇਸ ਕਰਕੇ ਧਰਮ ਦੀ ਯਾਤਰਾ ਉਤੇ ਅਗੇ ਵਧਣ ਲਈ ਗਿਆਨ ਖੰਡ ਵਿਚੋਂ ਲੰਘਣਾ ਜ਼ਰੂਰੀ ਹੈ। ਸੋ ਗੁਰਬਾਣੀ ਹੁਣ ਗਿਆਨ ਖੰਡ ਦੀ ਪ੍ਰੀਭਾਸ਼ਾ ਦਸਣ ਲਗੀ ਹੈ।

"ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ ॥
ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ ॥"

ਗਿਆਨ ਖੰਡ ਦੇ ਵਿਚ ਪਤਾ ਲਗਦਾ ਹੈ ਕਿ ਜੀਵ ਤਾਂ ਇਕ ਧਰਤੀ ਨਾਲ ਇਸਤਰ੍ਹਾਂ ਜੁੜਕੇ ਬੈਠ ਗਇਆ ਹੈ ਮਾਨੋਂ ਇਹ ਹੀ ਸਭ

ਕੁਝ ਹੈ, ਇਥੇ ਦੀ ਹਵਾ ਹੀ ਕਾਫੀ ਹੈ, ਇਸੇ ਦਾ ਪਾਣੀ ਹੀ ਕਾਫੀ ਹੈ; ਪਰ ਹੁਣ ਉਸਨੂੰ ਗੁਰਬਾਣੀ ਦੀ ਖੋਜ ਤੋਂ ਜਾਗਰਤੀ ਮਿਲਦੀ ਹੈ ਕਿ ਧਰਤੀਆਂ ਤਾਂ ਅਨੇਕਾਂ ਹੀ ਹਨ, ਇਹਨਾਂ ਦੀ ਤੇ ਕੋਈ ਗਿਣਤੀ ਹੀ
ਨਹੀਂ। ਜਦੋਂ ਅਸੀਂ ਚੁਲ੍ਹਾ (stove) ਬਾਲਦੇ ਹਾਂ ਤਾਂ ਉਹ ਅਗ ਕੁਝ ਹੋਰ ਹੈ, ਜਿਹੜੀ ਬਿਜਲੀ ਦੀਆਂ ਤਾਰਾਂ ਵਿਚੋਂ ਆਉਂਦੀ ਹੈ, ਉਹ ਅਗ ਕੁਝ ਹੋਰ ਹੈ, ਜਿਹੜੀ ਸਾਡੇ ਖਾਣੇ ਨੂੰ ਹਜ਼ਮ ਕਰਨ ਲਈ ਅਗ ਸਾਡੇ ਅੰਦਰ ਲਗੀ ਹੋਈ ਹੈ, ਉਹ ਕੁਝ ਹੋਰ ਹੈ। ਸੋ ਇਹ ਸਾਰੀਆਂ ਅਲਗ-ਅਲਗ ਤਰ੍ਹਾਂ ਦੀਆਂ ਅਗਾਂ ਹਨ। ਖਾਲੀ ਇਹ ਹੀ ਇਕ ਗ੍ਰਹਿ ਨਹੀਂ ਹੈ, ਇਕਲਾ ਇਹ ਹੀ ਇਕ ਬ੍ਰਹਮੰਡ (Galaxy) ਨਹੀਂ ਹੈ ਬਲਕਿ ਇਸਤਰ੍ਹਾਂ ਦੇ ਅਨੇਕਾਂ ਹੀ ਗ੍ਰਹਿ ਅਤੇ ਬ੍ਰਹਮੰਡ ਹਨ, ਤਰ੍ਹਾਂ-ਤਰ੍ਹਾਂ ਦੀਆਂ ਹਵਾਵਾਂ ਹਨ, ਤਰ੍ਹਾਂ-ਤਰ੍ਹਾਂ ਦੇ ਪਾਣੀ ਹਨ। ਕਈ ਤਰ੍ਹਾਂ ਦਾ ਜੀਵਨ ਹੈ ਅਤੇ ਕਈ ਤਰ੍ਹਾਂ ਦੇ ਜੀਵ ਹਨ। ਅਜ ਦੀ ਸਾਂਇੰਸ ਇਹ ਮੰਨਦੀ ਹੈ ਕਿ ਇਹ ਜ਼ਰੂਰੀ ਨਹੀਂ ਕਿ ਕਿਸੇ ਹੋਰ ਗ੍ਰਹਿ ਉਤੇ ਜੀਵਨ ਵੀ ਸਾਡੇ ਵਰਗੀ ਹਵਾ ਪਾਣੀ ਤੇ ਅਧਾਰਤ ਹੋਵੇ। ਉਸ ਜੀਵਨ ਦਾ ਆਧਾਰ ਕੁਝ ਹੋਰ ਵੀ ਹੋ ਸਕਦਾ
ਹੈ। ਗੁਰਬਾਣੀ ਨੇ ਇਹ ਵਿਚਾਰ ਸਾਡੇ ਲਈ ਪਹਿਲਾਂ ਹੀ ਦਰਜ ਕਰ ਦਿਤਾ ਹੈ। ਪ੍ਰਭੂ ਨੇ ਕਈ ਤਰ੍ਹਾਂ ਦੀ ਜੀਵਨੀ ਸਾਜ਼ੀ ਹੈ ਜੋ ਸਾਡੀ ਜਾਣਕਾਰੀ ਤੋਂ ਬਹੁਤ ਦੂਰ ਹੈ। 'ਕਾਨ' ਤੇ 'ਮਹੇਸ਼' ਕ੍ਰਿਸ਼ਨ ਤੇ ਸ਼ਿਵਜੀ ਦੇ ਨਾਮ ਹਨ। ਇਸਤਰ੍ਹਾਂ ਦੇ ਦੇਵਤੇ ਕੋਈ ਇਕ ਹੀ ਨਹੀਂ ਹਨ। ਅਜ ਵੀ
ਕ੍ਰਿਸ਼ਨ ਵਰਗੀਆਂ ਆਤਮਾਵਾਂ ਇਸ ਧਰਤੀ ਤੇ ਤੁਰਦੀਆਂ ਫਿਰਦੀਆਂ ਹਨ। ਇਹ ਅਲਗ ਗਲ ਹੈ ਕਿ ਉਹਨਾਂ ਨੂੰ ਵੇਖਣ ਲਈ ਅਜ ਦਾ ਜੀਵ ਤਿਆਰ ਨਹੀਂ ਹੈ। ਅਜ ਵੀ ਇਸ ਧਰਤੀ ਉਤੇ ਬਹੁਤ ਬ੍ਰਹਮ ਗਿਆਨੀ ਹਨ। ਅਸੀਂ ਤਾਂ ਇਕ ਬ੍ਰਹਮਾ ਬਾਰੇ ਸੋਚਦੇ ਸੀ, ਜਿਸ ਵੇਲੇ ਗਿਆਨ ਦੀਆਂ ਅਖਾਂ ਖੁਲ੍ਹੀਆਂ ਤਾਂ ਪਤਾ ਲਗਾ ਕਿ ਕਈ ਬ੍ਰਹਮਾ ਹਨ ਕਿਉਂਕਿ ਕਈ ਤਰ੍ਹਾਂ ਦੀਆਂ ਜੀਵਨੀਆਂ ਜੀਉਣ ਵਾਲੇ ਕਈ ਤਰ੍ਹਾਂ ਦੇ ਜੀਵ ਹਨ।

"ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ ॥"

"ਕੇਤੇ" ਅਖਰ ਨੂੰ ਸਮਝਣਾ ਹੈ ਕਿ ਪੜ੍ਹਨ ਲਗਿਆ ਕਿਹੜੇ ਪਾਸੇ ਲਗਾਉਣਾ ਹੈ। "ਕੇਤੀਆ ਕਰਮ ਭੂਮੀ ਮੇਰ ਕੇਤੇ" ਬਾਦ ਰੁਕਣ ਦੀ ਜ਼ਰੂਰਤ ਹੈ, ਦੂਜਾ "ਕੇਤੇ" "ਧੂ ਉਪਦੇਸ" ਦੇ ਨਾਲ ਹੈ। ਇਹਨਾਂ ਨੂੰ ਇਕਠੇ ਪੜ੍ਹਨ ਨਾਲ ਭਾਵ ਅਰਥ ਸਾਫ ਨਹੀਂ ਹੁੰਦਾ। ਸੋ ਇਹ "ਕੇਤੇ" ਕਿਥੇ-ਕਿਥੇ ਲਗਾਉਣਾ ਹੈ ਇਹਨਾਂ ਦੀ ਵਿਧੀ ਨੂੰ ਪਾਠ ਕਰਦਿਆਂ ਠੀਕ ਤਰ੍ਹਾਂ ਸਮਝਣਾ ਹੈ। ਪਾਠਕਾਂ ਦੀ ਜਾਣਕਾਰੀ ਲਈ ਇਹਨਾਂ ਤੁਕਾਂ ਵਿਚ ਕਾਮਾ (,) ਲਗਾਕੇ ਸਪਸ਼ਟ ਕੀਤਾ ਗਇਆ ਹੈ ਕਿ ਇਹਨਾਂ ਤੁਕਾਂ ਦਾ ਸਹੀ ਉਚਾਰਨ ਕਿਵੇਂ ਕਰਨਾ ਹੈ।

ਕੇਤੀਆ ਕਰਮ ਭੂਮੀ ਮੇਰ ਕੇਤੇ, ਕੇਤੇ ਧੂ ਉਪਦੇਸ ॥
ਕੇਤੇ ਇੰਦ ਚੰਦ ਸੂਰ ਕੇਤੇ, ਕੇਤੇ ਮੰਡਲ ਦੇਸ ॥
ਕੇਤੇ ਸਿਧ ਬੁਧ ਨਾਥ ਕੇਤੇ, ਕੇਤੇ ਦੇਵੀ ਵੇਸ ॥
ਕੇਤੇ ਦੇਵ ਦਾਨਵ ਮੁਨਿ ਕੇਤੇ, ਕੇਤੇ ਰਤਨ ਸਮੁੰਦ ॥
ਕੇਤੀਆ ਖਾਣੀ ਕੇਤੀਆ ਬਾਣੀ, ਕੇਤੇ ਪਾਤ ਨਰਿੰਦ ॥
ਕੇਤੀਆ ਸੁਰਤੀ ਸੇਵਕ ਕੇਤੇ, ਨਾਨਕ ਅੰਤੁ ਨ ਅੰਤੁ ॥੩੫॥"

ਅਨੇਕਾਂ ਧਰਤੀਆਂ ਹਨ, ਅਨੇਕਾਂ 'ਮੇਰ' ਵਰਗੇ ਬਹੁਤ ਵਡੇ ਪਰਬਤ ਹਨ, ਜਿਸ ਤਰ੍ਹਾਂ ਦਾ ਉਪਦੇਸ਼ 'ਧਰੂ" ਭਗਤ ਨੂੰ ਪ੍ਰਾਪਤ ਹੋ ਹੋਇਆ ਸੀ, ਉਸੇ ਤਰ੍ਹਾਂ ਦੇ ਉਪਦੇਸ਼ ਕਰਨ ਵਾਲੇ ਕਈ ਹਨ। "ਧਰੂ" ਦਾ ਮਤਲਬ ਹੈ ਜੋ ਸਦਾ ਸਥਿਰ ਹੈ, ਜੋ ਡੋਲਦਾ ਨਹੀਂ, ਇਕ ਜਗ੍ਹਾ ਰਹਿੰਦਾ ਹੈ। ਇਸੇ ਕਰਕੇ ਧਰਤੀ ਦੇ ਉਤਰ ਵਲ ਜੋ ਤਾਰਾ ਹੈ ਉਸ ਦਾ ਨਾਉਂ ਹੀ "ਧਰੂ" ਤਾਰਾ ਰਖ ਦਿਤਾ ਗਇਆ ਹੈ। ਧਰਤੀ ਤੇ ਬੈਠਿਆਂ ਇਉਂ ਲਗਦਾ ਹੈ ਜਿਵੇਂ ਉਹ ਹਿਲਦਾ ਹੀ ਨਹੀਂ, ਭਾਵ ਉਹ ਮਨ ਦੀ ਅਵਸਥਾ, ਉਹ ਤੰਨ ਦੀ ਅਵਸਥਾ, ਉਹ ਆਤਮਾ ਦੀ ਅਵਸਥਾ ਜਿਹੜੀ ਕਦੇ ਵੀ ਨਾ ਡੋਲੇ। ਉਹਨਾਂ ਅਵਸਥਾਵਾਂ ਦਾ ਜ਼ਿਕਰ ਕਰਨ ਵਾਲੇ, ਸਮਝਾਉਣ ਵਾਲੇ, ਪਾਲਣਾ ਕਰਨ ਵਾਲੇ ਇਕ ਨਹੀਂ ਅਨੇਕਾਂ ਹਨ, ਅਣਗਿਣਤ ਹਨ, ਜਿਹਨਾਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ। ਐਸੇ ਜੀਵ ਸਾਨੂੰ ਨਜ਼ਰ ਨਾ ਆਉਣ ਜਾਂ ਸਾਨੂੰ ਨਾ ਮਿਲਣ ਤਾਂ ਇਹ ਸਿਰਫ ਸਾਡੇ ਮਨ ਦੀ ਅਵਸਥਾ ਨੂੰ ਬਿਆਨ ਕਰਦਾ ਹੈ। ਜਿਵੇਂ ਕਿ ਬਾਣੀ ਫਰਮਾ ਰਹੀ ਹੈ ਕਿ ਇਸ ਤਰ੍ਹਾਂ ਦੀਆਂ ਕਈ ਧਰਤੀਆਂ, ਇਸ ਤਰ੍ਹਾਂ ਦੇ ਕਈ ਪਰਬਤ, ਇਸ ਤਰ੍ਹਾਂ ਦੇ ਅਡੋਲ ਰਹਿਣ ਵਾਲੇ ਭਗਤ, 'ਧਰੂ' ਵਰਗੇ ਉਪਦੇਸ਼ ਸੁਣਨ ਵਾਲੇ, ਦੇਣ ਵਾਲੇ, ਅਤੇ ਸਮਝਣ ਵਾਲੇ ਅਨੇਕਾਂ ਹਨ।
ਜਦੋਂ ਗਿਆਨ ਦੀ ਖੋਜ ਵਿਚ ਬੰਦਾ ਜਾਂਦਾ ਹੈ ਤਾਂ ਉਦੋਂ ਇਹ ਸਮਝ ਪੈਣ ਲਗਦੀ ਕਿ ਮੈਂ ਤਾਂ ਇਕ ਦੋ ਨੂੰ ਹੀ ਸਭ ਕੁਝ ਸਮਝ ਕੇ ਬੈਠ ਗਇਆ ਸੀ। ਜਿਵੇਂ-ਜਿਵੇਂ ਇਹ ਗਿਆਨ ਵਧਦਾ ਹੈ, ਜਿਵੇਂ-ਜਿਵੇਂ ਅਵਸਥਾ ਉਚੀ ਹੁੰਦੀ ਹੈ ਤਾਂ ਇਨਸਾਨ ਨੂੰ ਪਤਾ ਲਗਦਾ ਹੈ ਕਿ ਉਹ ਕਿਤਨਾ ਤੁਛ ਹੈ। ਇਸ ਗਿਆਨ ਖੰਡ ਵਿਚ ਇਨਸਾਨ ਦੀ ਅਵਸਥਾ ਬਦਲਨੀ ਸ਼ੁਰੂ ਹੋ ਜਾਂਦੀ ਹੈ। ਜਿਵੇਂ ਜਿਵੇਂ ਗੁਰਬਾਣੀ ਰਾਹੀ ਜਾਣਕਾਰੀ ਵਧਦੀ ਹੈ ਤਿਵੇਂ ਤਿਵੇਂ ਉਸਦੀ ਹਾਉਮੇਂ ਘਟ ਹੋਣੀ ਸ਼ੁਰੂ ਹੋ ਜਾਂਦੀ ਹੈ। ਇਹ ਸਾਰੀ ਜਾਣਕਾਰੀ ਦੇਣ ਦਾ ਇਕੋ ਹੀ ਮਕਸਦ ਹੈ ਕਿ ਜੀਵ ਨੂੰ ਆਪਣੇ ਨਾਚੀਜ਼ ਹੋਣ ਦਾ ਅਹਿਸਾਸ ਕਰਵਾਇਆ ਜਾ ਸਕੇ। ਇਹ ਗਿਆਨ ਖੰਡ ਗਿਆਨ ਮਾਰਗ ਵਰਗਾ ਨਹੀਂ ਹੈ। ਇਹ ਕੁਦਰਤ ਬਾਰੇ ਬੜੀ ਥੋੜੀ ਜਿਹੀ ਜਾਣਕਾਰੀ ਹੈ। ਇਸ ਜਾਣਕਾਰੀ ਨਾਲ ਅੰਦਰ ਬੈਠੇ ਸ਼ਰਾਰਤੀ ਮਨ ਨੂੰ ਥੋੜਾ ਚੁਪ ਕਰਾਉਣ ਦਾ ਉਪਰਾਲਾ ਹੈ, ਉਸਦੀ ਉਤਸੁਕਤਾ ਦੀ ਥੋੜੀ ਜਿਹੀ ਤਸਲੀ ਕਰਵਾਈ ਜਾ ਰਹੀ ਹੈ।

"ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ ॥"

"ਸੂਰ" ਦਾ ਮਤਲਬ ਹੈ ਸੂਰਜ, ਇੰਦਰ ਦੇਵਤਾ ਜਿਸ ਨੂੰ ਪਾਣੀ ਦਾ ਦੇਵਤਾ ਕਹਿਆ ਗਇਆ ਹੈ। ਅਜ ਵੀ ਸਾਇੰਸਦਾਨ ਇਹ ਮੰਨਦਾ ਹੈ ਕਿ ਸਾਡੀ ਧਰਤੀ ਦੇ ਚੰਦ ਸੂਰਜ ਵਰਗੇ ਅਨੇਕਾਂ ਚੰਦ ਸੂਰਜ ਹਨ। ਇਹ ਸਾਡੇ ਸੂਰਜ ਨਾਲੋਂ ਕਈ ਸੌ ਗੁਣਾ ਵਡੇ ਹਨ। ਧਰਤੀਆਂ ਅਨੇਕਾਂ ਹਨ, ਇਹਨਾਂ ਨੂੰ ਬਣਾਇਆ ਅਲਗ-ਅਲਗ ਤਰੀਕੇ ਨਾਲ ਗਇਆ ਹੈ। ਇਹ ਸਾਰੀਆਂ ਤੁਕਾਂ ਇਕ ਤਰ੍ਹਾਂ ਨਾਲ ਸਵਾਲੀਆ ਤੁਕਾਂ ਲਗਦੀਆਂ ਹਨ ਪਰ ਹਰ ਸਵਾਲ ਦੇ ਵਿਚ ਹੀ ਜਵਾਬ ਛੁਪਿਆ ਬੈਠਾ
ਹੈ। ਕਿੰਨੀਆਂ ਧਰਤੀਆਂ ਹਨ, ਕਿੰਨੇ ਸੂਰਜ ਹਨ, ਕਿਤਨੇ ਆਕਾਸ਼ ਪਾਤਾਲ ਹਨ। ਉਹਦੇ ਵਿਚ ਨਾਲ ਹੀ ਕਹਿਆ ਗਇਆ ਹੈ ਕਿ ਇਹ ਗਿਣੇ ਨਹੀਂ ਜਾ ਸਕਦੇ, ਅਣਗਿਣਤ (Unlimited) ਹਨ। ਅਜ ਤੋਂ ਪੰਜ ਸੌ ਸਾਲ ਪਹਿਲਾਂ ਇਹ ਗਲਾਂ ਕਹੀਆਂ ਗਈਆਂ ਹਨ। ਸਾਇੰਸ ਨੇ ਜਦੋਂ ਦੀ ਆਸਮਾਨ ਵਿਚ ਦੂਰਬੀਨ (telescope) ਭੇਜੀ ਹੈ, ਉਹ ਅਜ
ਕਹਿ ਰਹੇ ਹਨ ਕਿ ਉਹ ਅਜੇ ਤਕ ਕਿਸੇ ਕਿਨਾਰੇ ਨੂੰ ਵੇਖ ਹੀ ਨਹੀਂ
ਸਕੇ। ਇਕ ਭਗਤ ਇਸ ਚਕਰ ਵਿਚ ਪੈਂਦਾ ਹੀ ਨਹੀਂ। ਉਹ ਕਹਿੰਦਾ ਹੈ ਤੂੰ ਬੇਅੰਤ ਹੈ, "ਮੈਂ" ਤੇਰੀ ਬੇਅੰਤਤਾ ਦੇਖ ਕੇ ਹੀ ਇਸ ਚਕਰ ਵਿਚ ਨਹੀਂ ਆਉਂਦਾ।

"ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ ॥"

ਰਿਧੀਆਂ ਸਿਧੀਆਂ ਪ੍ਰਾਪਤ ਕਰਨ ਵਾਲੇ, ਮਹਾਤਮਾ ਬੁਧ ਜੈਸੀ ਅਵਸਥਾ ਪ੍ਰਾਪਤ ਕਰਨ ਵਾਲੇ, ਨਾਥ ਜਿਸਨੇ ਆਪਣੀਆਂ ਕਰਮ ਇੰਦਰੀਆਂ ਅਤੇ ਗਿਆਨ ਇੰਦਰੀਆਂ ਨੂੰ ਨਥਿਆ ਹੋਵੇ, ਉਹ ਅਣਗਿਣਤ ਹਨ। ਅਨੇਕ ਵੇਸਾਂ ਵਾਲੇ ਅਨੇਕ ਦੇਵੀ ਦੇਵਤੇ ਹਨ।

"ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ ॥"

ਧਿਆਨ ਜੋਗ ਗਲ ਹੈ ਕਿ ਇਥੇ ਪਾਪ ਅਤੇ ਪੁੰਨ ਦੋਵੇਂ ਇਕਠੇ ਰਖੇ ਹਨ। ਦੇਵ ਭਾਵ ਦੇਵਤਾ ਸਾਕਾਰਆਤਮਿਕ ਸ਼ਕਤੀ (Positive energy) ਹੈ, ਦਾਨਵ ਭਾਵ ਰਾਖਸ਼ ਨਾਕਾਰਆਤਮਿਕ ਸ਼ਕਤੀ (Negative energy) ਹੈ। ਹੁਣ ਮੁਸ਼ਕਲ ਇਹ ਹੁੰਦੀ ਹੈ ਕਿ ਜਿਹੜੇ ਪ੍ਰਚਲਤ ਵਿਆਖਿਆ ਕਰਨ ਵਾਲੇ ਹਨ ਉਹਨਾਂ ਨੇ ਦੇਵਤਿਆਂ ਦੇ ਸਿਰ ਤੇ ਚਕਰ ਲਗਾਇਆ ਹੁੰਦਾ ਹੈ ਤੇ ਜਿਹੜਾ ਦਾਨਵ ਹੈ ਉਹਦੀ ਦਾੜ੍ਹੀ ਕਟ ਕੇ ਤਿਲਕ ਲਗਾਏ ਹੁੰਦੇ ਹਨ। ਭੋਲਿਉ ਇਥੇ ਸਰੀਰਾਂ ਦੀ ਗਲ ਨਹੀਂ ਹੋ ਰਹੀ, ਸਗੋਂ ਮਨੋਬ੍ਰਿਤੀ ਦੀ ਗਲ ਹੋ ਰਹੀ ਹੈ। ਇਨਸਾਨ ਦੋਨੋਂ ਅਵਸਥਾਵਾਂ ਵਿਚ ਹੋ ਸਕਦਾ ਹੈ, ਦੇਵ ਦੀ ਅਵਸਥਾ ਵਿਚ ਤੇ ਦਾਨਵ ਦੀ ਅਵਸਥਾ ਵਿਚ। ਕਈ ਰਿਸ਼ੀ ਮੁਨੀ ਹਨ, ਕਈ ਸਮੁੰਦਰਾਂ ਦੇ ਵਿਚੋਂ ਰਤਨ ਕਢਣ ਵਾਲੇ ਹਨ। ਗੁਰਬਾਣੀ ਵੇਦਾਂਤ ਵਾਲੇ ਮਿਥਿਹਾਸਿਕ ਚੌਦਾਂ ਰਤਨਾਂ ਨੂੰ ਪਕੜਕੇ ਨਹੀਂ ਬੈਠੀ ਹੋਈ। ਰਤਨ ਦਾ ਮਤਲਬ ਹੈ 'ਕੀਮਤੀ ਚੀਜ਼', ਕਿਸੇ ਲਈ ਹਰ ਪਥਰ ਕੀਮਤੀ ਹੈ ਅਤੇ ਕਿਸੇ ਲਈ ਹੀਰਾ ਵੀ ਕੀਮਤੀ ਨਹੀਂ ਹੈ। ਸੋ ਗੁਰਬਾਣੀ ਇਸ ਵਾਦ ਵਿਵਾਦ ਵਿਚ ਨਹੀਂ ਪੈਂਦੀ, ਉਹ ਇਤਨਾਂ ਹੀ ਇਸ਼ਾਰਾ ਕਰਦੀ ਹੈ ਕਿ ਅਨਮੋਲ ਚੀਜ਼ਾਂ ਵੀ ਅਨੇਕਾਂ ਹਨ, ਅਣਗਿਣਤ ਹਨ।

"ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ ॥"

ਇਸ ਧਰਤੀ ਉਤੇ ਚਾਰ ਤਰ੍ਹਾਂ ਦੀ ਪੈਦਾਇਸ਼ (ਖਾਣੀਆਂ) ਦਿਖਾਈ ਦਿੰਦੀ ਹੈ; ਅੰਡਿਆਂ ਵਿਚੋਂ, ਜ਼ੇਰ ਵਿਚੋਂ, ਮਿਟੀ ਵਿਚੋਂ ਅਤੇ ਆਪਣੇ ਆਪ ਪਸੀਨੇ ਵਿਚੋਂ। ਇਸੇਤਰ੍ਹਾਂ ਉਹਨਾਂ ਦੀਆਂ ਚਾਰ ਕਿਸਮਾਂ ਦੀਆਂ ਬੋਲੀਆਂ ਮਨ ਲਈਆਂ ਹਨ। ਪਰ ਸਾਰੀ ਕਾਇਨਾਤ ਵਿਚ ਅਨੇਕਾਂ ਪ੍ਰਕਾਰ ਦੀਆਂ ਖਾਣੀਆਂ ਹਨ ਅਤੇ ਅਨੇਕਾਂ ਪ੍ਰਕਾਰ ਦੀਆਂ ਉਹਨਾਂ ਦੀਆਂ ਬਾਣੀਆਂ ਹਨ। ਰਾਜਿਆਂ ਅਤੇ ਮਹਾਂਰਾਜਿਆਂ, ਜਿਹੜੇ ਕਿ ਉਨਾਂ ਤੇ ਰਾਜ ਕਰਨ ਵਾਲੇ ਹਨ, ਦੀ ਵੀ ਕੋਈ ਗਿਣਤੀ ਨਹੀਂ।

"ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ ੩੫॥"

ਜਿਹਨਾਂ ਦੀਆਂ ਸੁਰਤੀਆਂ ਲਗ ਗਈਆਂ ਹਨ, ਜਿਹਨਾਂ ਦੇ ਮਨ ਵਿਚ ਟਿਕਾਓ ਆ ਗਇਆ ਹੈ, ਉਹਨਾਂ ਦੀ ਕੋਈ ਗਿਣਤੀ ਨਹੀਂ। ਸੇਵਕਾਂ ਦੀ ਕੋਈ ਗਿਣਤੀ ਨਹੀਂ, ਭਾਵ ਕਿ ਕਿਸੇ ਵੀ ਚੀਜ਼ ਦਾ ਕੋਈ ਅੰਤ ਨਹੀਂ। ਉਹ ਬੇਅੰਤ ਹੈ ਅਤੇ ਉਸਦੀ ਕੁਦਰਤ ਵੀ ਬੇਅੰਤ ਹੈ। ਇਹ ਆਵਸਥਾ ਜੀਵ ਦੀ ਧਰਮ ਦੇ ਰਸਤੇ ਤੇ ਚਲਣ ਲਈ ਖੋਜ ਵਿਚੋਂ ਨਿਕਲਦੀ ਹੈ। ਜਿਵੇਂ-ਜਿਵੇਂ ਉਹ ਖੋਜ ਵਧਦੀ ਹੈ ਤਾਂ ਉਸ ਦੀ ਇਹ ਹਾਲਤ ਬਣਦੀ ਜਾਂਦੀ ਹੈ ਕਿ ਉਹ ਹੋਰ ਤੋਂ ਹੋਰ ਜ਼ਿਆਦਾ ਵਿਸਮਾਦ ਵਿਚ, ਅਚੰਭੇ ਵਿਚ, ਹੈਰਾਨੀ ਵਿਚ ਡੁਬਦਾ ਜਾਂਦਾ ਹੈ। ਆਲੌਕਿਕ ਨਜ਼ਾਰੇ ਵੇਖਦਾ-ਵੇਖਦਾ ਸਮਝਦਾ-ਸਮਝਦਾ, ਭਗਤੀ ਦੇ ਵਿਚ, ਵਿਸਮਾਦ ਵਿਚ ਤੁਰਿਆ ਜਾਂਦਾ ਹੈ।

## (ਅੰਕ ੩੬)

"ਗਿਆਨ ਖੰਡ ਮਹਿ ਗਿਆਨੁ ਪਰਚੰਡੁ ॥
ਤਿਥੈ ਨਾਦ ਬਿਨੋਦ ਕੋਡ ਅਨੰਦੁ ॥ ਸਰਮ ਖੰਡ ਕੀ ਬਾਣੀ ਰੂਪੁ ॥
ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥
ਤਾ ਕੀਆ ਗਲਾ ਕਥੀਆ ਨਾ ਜਾਹਿ ॥ ਜੇ ਕੋ ਕਹੈ ਪਿਛੈ ਪਛੁਤਾਇ ॥
ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥ ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥੩੬॥"
(ਗਿਆਨ ਦੀ ਪਕੜ ਬਹੁਤ ਹੀ ਤੀਬਰ ਅਤੇ ਸ਼ਕਤੀਸ਼ਾਲੀ ਹੈ ਕਿਉਂਕਿ ਇਸ ਵਿਚ ਬਹੁਤ ਹੀ ਰਸ ਅਤੇ ਅਨੰਦ ਭਰਿਆ ਹੋਇਆ ਹੈ। ਕਮਾਈ ਕਰਨ ਵਾਲੀ ਅਵਸਥਾ ਦੀ ਨਿਸ਼ਾਨੀ ਇਹ ਹੈ ਕਿ ਇਸ ਵਿਚ ਕਮਾਈ ਕਰਨ ਵਾਲੇ ਦਾ ਰੂਪ (ਸਵਭਾਵ) ਬਦਲ ਜਾਂਦਾ ਹੈ। ਇਸ ਅਵਸਥਾ ਵਿਚ ਬਹੁਤ ਅਨੋਖੇ ਤਰਾਂ ਦੀ ਘਾੜਤ ਘੜੀ ਜਾਂਦੀ ਹੈ। ਇਸ ਅਵਸਥਾ ਨੂੰ ਗਲਾਂ ਬਾਤਾਂ ਨਾਲ ਨਹੀ ਕਹਿਆ ਜਾ ਸਕਦਾ ਕਿਉਂਕਿ ਇਹ ਅਸਲੀ ਕਮਾਈ ਕਮਾਉਣ ਨਾਲ ਸਬੰਧ ਰਖਦੀ ਹੈ। ਜੋ ਵੀ ਇਸ ਅਵਸਥਾ ਵਿਚ ਵੀ ਗਲਾਂ ਬਾਤਾਂ ਵਿਚ ਫਸਿਆ ਰਹੇਗਾ ਉਸਨੂੰ ਪਿਛੋਂ ਪਛਤਾਣਾ ਪਵੇਗਾ। ਇਥੇ ਸੁਰਤੀ, ਅਕਲ, ਮਨ, ਅਤੇ ਬੁਧੀ ਨੂੰ ਕਮਾਈ ਨਾਲ ਘੜਿਆ ਜਾਂਦਾ ਹੈ। ਮਾਨੋ ਇਥੇ ਸਾਰੀਆਂ ਰਿਧੀਆਂ ਸਿਧੀਆਂ ਤੋਂ ਵੀ ਉਪਰ ਉਠ ਜਾਈਦਾ ਹੈ।)

ਧਰਮ ਦੇ ਰਸਤੇ ਉੱਤੇ ਚਲਦਿਆਂ ਹੋਇਆਂ ਗਿਆਨ ਖੰਡ ਵਿਚ ਪ੍ਰਵੇਸ਼ ਕੀਤਾ ਤਾਂ ਗਲ ਸਮਝ ਵਿਚ ਆਈ ਕਿ ਅਸਲੀ ਗਲ ਤਾਂ ਕੁਝ ਹੋਰ ਹੀ ਹੈ। ਮੈਂ ਤਾਂ ਆਪਣੇ ਘਰ, ਆਪਣੇ ਪਰਿਵਾਰ, ਆਪਣੇ ਮਿਤਰ, ਆਪਣੇ ਸਮਾਜ ਆਦਿ ਛੋਟੇ ਜਿਹੇ ਦਾਇਰੇ ਨਾਲ ਦਿਲ ਲਗਾ ਕੇ ਬੈਠ ਗਇਆ ਹਾਂ ਪਰ ਇਹ ਤਾਂ ਅਨੰਤ ਦਾ ਖੇਲ੍ਹ ਹੈ। ਇਹ ਤਾਂ ਅਨੰਤ (Unlimited) ਦੀ ਲੀਲਾ ਹੈ ਅਤੇ ਜੇਕਰ ਮੈਂ ਉਸ ਅਨੰਤ ਦੀ ਕਿਰਪਾ ਦਾ ਪਾਤਰ ਬਣਨਾ ਚਾਹੁੰਦਾ ਹਾਂ ਤਾਂ ਮੈਂ ਛੋਟੇ ਜਿਹੇ ਦਾਇਰੇ ਵਿਚ ਚੁਪ ਕਰਕੇ ਨਹੀਂ ਬੈਠ ਸਕਦਾ। ਜਿਵੇਂ ਜਿਵੇਂ ਗਿਆਨ ਖੰਡ ਦੀ ਯਾਤਰਾ ਕਰਦਾ ਹੋਇਆ ਕੁਦਰਤ ਦੇ ਭੇਦ ਸਮਝ ਵਿਚ ਆਉਣ ਲਗੇ ਤਾਂ ਇਕ ਹੋਰ ਬੜਾ ਵਡਾ ਖਤਰਾ ਪੈਦਾ ਹੋ ਗਇਆ। ਉਸ ਗਿਆਨ ਵਿਚੋਂ ਇਤਨਾ ਸਵਾਦ ਆਉਣ ਲਗ ਪਇਆ ਕਿ ਉਥੇ ਹੀ ਰੁਕ ਗਇਆ। ਜਿਹੜਾ ਗਿਆਨ ਦੇ ਰਸਤੇ ਵਿਚ ਠਹਿਰ ਜਾਏ ਉਹ ਵਧ ਤੋਂ ਵਧ ਪ੍ਰਚਾਰਕ ਬਣ ਸਕਦਾ ਹੈ, ਲਿਖਾਰੀ ਬਣ ਸਕਦਾ ਹੈ, ਕਿਤਾਬਾਂ ਲਿਖਕੇ ਸ਼ੋਹਰਤ ਅਤੇ ਪੈਸੇ ਕਮਾ ਸਕਦਾ ਹੈ, ਪ੍ਰੋਫੈਸਰ ਬਣ ਸਕਦਾ ਹੈ, ਵਡੀਆਂ ਵਡੀਆਂ ਡਿਗਰੀਆਂ ਹਾਸਲ ਕਰ ਸਕਦਾ ਹੈ ਪਰ ਅਧਿਆਤਮਿਕ ਖੇਤਰ ਵਿਚ ਹੋਰ ਕੁਝ ਨਹੀਂ ਪਾ ਸਕਦਾ, ਕਿਉਂਕਿ ਹਥ ਪਲੇ ਸਿਰਫ ਜਾਣਕਾਰੀ ਹੀ ਰਹਿ ਜਾਂਦੀ ਹੈ। ਗਲਾਂ ਕਰਨ ਦਾ ਹੀ ਸਵਾਦ ਰਹਿ ਜਾਂਦਾ ਹੈ, ਗਿਆਨ ਹੀ ਪਕਾ ਹੁੰਦਾ ਜਾਂਦਾ ਹੈ ਪਰ ਹੋਰ ਕੋਈ ਕੰਮ ਨਹੀਂ ਬਣਦਾ। ਇਸ ਖਤਰੇ ਬਾਰੇ ਸਾਵਧਾਨ ਕਰਨ ਲਈ ਅਗਲਾ ਅੰਕ ਸ਼ੁਰੂ ਹੋਇਆ ਹੈ:

ਗਿਆਨ ਖੰਡ ਮਹਿ ਗਿਆਨੁ ਪਰਚੰਡੁ ॥
ਤਿਥੈ ਨਾਦ ਬਿਨੋਦ ਕੋਡ ਅਨੰਦੁ ॥

ਭਾਵ ਕਿ ਗਿਆਨ ਖੰਡ ਵਿਚ ਜੋ ਜਾਣਕਾਰੀ ਹਾਸਲ ਹੁੰਦੀ ਹੈ ਉਸਦੀ ਪਕੜ ਬਹੁਤ ਤੀਬਰ ਹੈ, ਕਿਉਂਕਿ ਗਿਆਨ ਦੀ ਪ੍ਰਾਪਤੀ ਵਿਚ ਬਹੁਤ ਸਵਾਦ ਹੈ। ਜੀਵ ਦੀ ਇਕ ਬੜੀ ਪੁਰਾਣੀ ਆਦਤ ਹੈ ਕਿ ਉਸਨੂੰ ਜਦ ਵੀ ਕੋਈ ਨਵੀਂ ਜਾਣਕਾਰੀ ਹਾਸਿਲ ਹੁੰਦੀ ਹੈ ਤਾਂ ਉਹ ਉਸ ਜਾਣਕਾਰੀ ਨੂੰ ਹੋਰ ਜੀਵਾਂ ਨੂੰ ਦਸਕੇ ਬੜਾ ਖੁਸ਼ ਹੁੰਦਾ ਹੈ। ਐਸਾ ਕਰਨ ਨਾਲ ਉਸਨੂੰ ਦੁਨੀਆਂ ਵਿਚੋਂ ਬਹੁਤ ਸਨਮਾਨ ਮਿਲਦਾ ਹੈ ਜਿਸ ਕਰਕੇ ਉਸਦੇ ਸ੍ਵੈਅਭਿਮਾਨ ਵਿਚ ਹੋਰ ਵੀ ਵਾਧਾ ਹੋ ਜਾਂਦਾ ਹੈ। ਜਿਤਨਾ ਵੀ ਉਹ ਨਵੀਂ ਜਾਣਕਾਰੀ ਨੂੰ ਫੈਲਾਂਦਾ ਹੈ, ਉਤਨੀ ਹੀ ਹਉਮੇਂ ਵਧਦੀ ਜਾਂਦੀ ਹੈ ਅਤੇ ਉਹ ਇਸਦਾ ਆਨੰਦ ਮਾਨਣ ਵਿਚ ਹੀ ਗਵਾਚ ਜਾਂਦਾ ਹੈ। ਗਿਆਨ ਖੰਡ ਵਿਚ ਜੋ ਸਵਾਦ ਹੈ ਉਹ ਐਸਾ ਹੈ ਮਾਨੋ ਸਭ ਰਾਗਾਂ, ਤਮਾਸ਼ਿਆਂ ਤੇ ਕੌਤਕਾਂ ਦਾ ਸੁਆਦ ਪ੍ਰਾਪਤ ਹੋ ਗਇਆ ਹੋਵੇ। ਜੇਕਰ ਜੀਵ ਇਸ ਸਵਾਦ ਨੂੰ ਹੀ ਮਾਨਣ ਵਿਚ ਰੁਝਿਆ ਰਹੇ ਤਾਂ ਇਸਤੋਂ ਅਗੇ ਆਤਮਿਕ ਤਰਕੀ ਰੁਕ ਜਾਂਦੀ ਹੈ। ਜਿਹੜਾ ਜਗਿਆਸੂ ਇਸ ਖਤਰੇ ਤੋਂ ਬਚ ਨਿਕਲੇਗਾ
ਉਹ ਹਾਸਿਲ ਕੀਤੀ ਹੋਈ ਜਾਣਕਾਰੀ ਨੂੰ ਆਪਣੇ ਨਿਜੀ ਜੀਵਨ ਵਿਚ ਅਸਲੀਅਤ ਵਿਚ ਬਦਲਣ ਦੇ ਉਪਰਾਲੇ ਕਰਨ ਦੀ ਕੋਸ਼ਿਸ਼ ਕਰੇਗਾ। ਦਿਮਾਗ਼ੀ ਜਾਣਕਾਰੀ ਮੁਤਾਬਿਕ ਜੀਵਨ ਨੂੰ ਢਾਲਣ ਲਈ ਕੁਛ ਘਾਲਣਾ, ਮਿਹਨਤ, ਮੁਸ਼ਕਤ, ਕਰਨੀ ਪੈਂਦੀ ਹੈ ਇਸੇ ਕਰਕੇ ਇਸ ਅਵਸਥਾ ਨੂੰ ਗੁਰਬਾਣੀ ਨੇ ਸਰਮ ਖੰਡ ਕਹਿਆ ਹੈ।

"ਸਰਮ ਖੰਡ ਕੀ ਬਾਣੀ ਰੂਪੁ ॥"

ਗਿਆਨ ਖੰਡ ਵਿਚੋਂ ਵਿਚਰਦਿਆਂ ਹੋਇਆਂ ਜੇਕਰ ਮਨ ਵਿਚ ਜਗਿਆਸਾ ਜਾਂ ਤੜਪ ਪੈਦਾ ਹੋ ਜਾਏ ਕਿ ਇਸ ਜਾਨਕਾਰੀ ਨੂੰ ਅਸਲੀਅਤ ਵਿਚ ਵੇਖਿਆ ਜਾਵੇ (Actual Experience), ਤਾਂ ਜਗਿਆਸੂ ਤੀਸਰੇ ਖੰਡ ਵਿਚ ਕਦਮ ਰਖਦਾ ਹੈ, ਉਸ ਖੰਡ ਦਾ ਨਾਮ ਗੁਰਬਾਣੀ ਨੇ 'ਸਰਮ ਖੰਡ'

ਰਖਿਆ ਹੈ। ਉੱਥੇ ਹੁਣ ਅਸਲੀ ਰੂਪ ਵਿਚ ਭਗਤੀ ਹੋਵੇਗੀ। ਉੱਥੇ ਹੁਣ ਸਹੀ ਰੂਪ ਵਿਚ, ਜੋ ਕਰਮ ਕਿਸੇ ਹੋਰ ਸਰੀਰ ਵਿਚ ਨਹੀਂ ਕੀਤਾ ਜਾ ਸਕਦਾ, ਜਿਹਬਾ ਦਾ ਇਸਤੇਮਾਲ ਹੋਵੇਗਾ।

"ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ ॥" (ਪੰਨਾ ੧੩੬੨)
"ਕੰਠੇ ਮਾਲਾ ਜਿਹਵਾ ਰਾਮੁ ॥
ਸਹੰਸ ਨਾਮੁ ਲੈ ਲੈ ਕਰਉ ਸਲਾਮੁ ॥" (ਪੰਨਾ ੪੭੯)

ਸੋ ਇਥੇ ਕਰਮ ਇੰਦਰੀਆਂ ਨੂੰ ਵਸ (control) ਵਿਚ ਲਿਆਉਣ ਦਾ ਕੰਮ ਹੈ ਔਰ ਉਸ ਦੀ ਨਿਸ਼ਾਨੀ ਦਸਦੇ ਹਨ ਕਿ ਜਿਹੜਾ ਇਸ ਭਗਤੀ ਦੇ ਰਸਤੇ ਉੱਤੇ ਚਲੇਗਾ ਉਸਦਾ ਰੂਪ ਭਾਵ ਉਸਦੀ ਚਾਲ ਢਾਲ, ਗਲ ਬਾਤ, ਰਹਿਣੀ ਬਹਿਣੀ, ਖਾਣਾ ਪੀਣਾ, ਸਭ ਕੁਝ ਬਦਲਣਾ ਸ਼ੁਰੂ ਹੋ ਜਾਏਗਾ। ਹੁਣ ਉਹਨੂੰ ਕੁਝ ਕਹਿਣ ਦੀ ਲੋੜ ਨਹੀਂ, ਕਿਸੇ ਸਿਖਿਆ ਦੀ ਲੋੜ ਨਹੀਂ, ਉਸਦਾ ਬੈਠਣਾ ਉਠਣਾ ਦਸੇਗਾ ਕਿ ਇਹ ਹੁਣ ਉਸ ਰਸਤੇ ਦੇ ਉੱਤੇ ਤੁਰਿਆ ਹੋਇਆ ਹੈ। ਉਹਦੀ ਹਰ ਗਲ, ਪਹਿਰਾਵਾ, ਜਾਗਣਾ, ਸੌਣਾ ਹਰ ਕਰਮ ਬਦਲ ਜਾਏਗਾ। ਉਸਦਾ ਰੂਪ (Projection) ਬਦਲ ਜਾਣਾ ਹੀ ਸਰਮ ਖੰਡ ਦੇ ਯਾਤਰੀ ਦੀ ਨਿਸ਼ਾਨੀ ਹੈ ਕਿਉਂਕਿ ਉਹ ਸ਼ਬਦ ਦੀ ਕਮਾਈ ਨਾਲ ਆਪਣੇ ਅੰਦਰ ਦਾ ਰੂਪ ਬਦਲ ਰਿਹਾ ਹੈ, ਤਬਦੀਲੀ ਕਰ ਰਿਹਾ ਹੈ। ਇਥੇ ਸੁਰਤ, ਮਨ, ਮਤ, ਅਤੇ ਬੁਧ ਘੜੀ ਜਾ ਰਹੀ ਹੈ। ਇਹ ਭੇਦ ਬਹੁਤ ਬਰੀਕ ਹੈ, ਸਿਰਫ ਸ਼ਬਦ ਦੇ ਜਾਪ ਕਰਨ ਨਾਲ ਇਹ ਸਭ ਕੁਝ ਕਿਵੇਂ ਹੋ ਰਹਿਆ ਹੈ? ਸਾਡੇ ਕੋਲੋਂ ਇਹ ਭੇਦ ਗਵਾਚ ਜਾਣ ਕਰਕੇ ਹੀ ਅਸੀਂ ਬਹੁਤੇ ਭਟਕੇ ਹਾਂ; ਸਾਡੀ ਇਸ ਭਟਕਣਾ ਦਾ ਅਖਾਉਤੀ ਸੰਤਾਂ, ਸਾਧਾਂ, ਅਤੇ ਬਾਬਿਆਂ ਨੇ ਬਹੁਤ ਲਾਭ ਉਠਾਇਆ ਹੈ। ਜਦ ਜਾਪ ਸਹੀ ਨਾ ਕਰ ਸਕਣ ਨਾਲ ਕੋਈ ਆਤਮਿਕ ਝੜਾਈ ਨਾ ਹੋਈ ਤਾਂ ਸਾਡਾ ਵਿਸ਼ਵਾਸ ਹੀ ਉ ਡ ਗਇਆ ਅਤੇ ਅਸੀਂ ਫੇਰ ਕਰਮ ਕਾਂਡੀ ਬਣਕੇ ਰਹਿ ਗਏ। ਆਓ ਇਸ ਮਾਰਗ ਦੀ ਗਹਿਰਾਈ ਨੂੰ ਸਮਝਣ ਦਾ ਯਤਨ ਕਰੀਏ।

ਜਪੁ ਬਾਣੀ ਵਿਚ ਸਭ ਤੋਂ ਪਹਿਲੀ ਕਰਮ ਇੰਦਰੀ ਚੁਣੀ ਗਈ ਹੈ "ਕੰਨ"। ਇਸਦੇ ਵਿਚ ਹੀ ਭੇਦ ਛੁਪਿਆ ਬੈਠਾ ਹੈ। ਗੁਰਬਾਣੀ ਵਿਚ ਸਹੀ ਸੁਣਨ ਉਤੇ ਚਾਰ ਅੰਕ ਸ਼ੁਰੂ ਵਿਚ ਹੀ ਕਿਉਂ ਰਖ ਦਿਤੇ ਗਏ ਹਨ ਅਤੇ ਭਗਤਾਂ ਨੂੰ ਇਸ ਨਾਲ ਕਿਉਂ ਜੋੜਿਆ ਗਇਆ ਹੈ? ਭੇਦ ਇਹ ਹੈ ਕਿ ਇਕਲੀ ਕਰਮ ਇੰਦਰੀ (ਜੀਭਾ) ਨੂੰ ਕੰਮ ਲਗਾ ਦੇਣ ਨਾਲ ਕੁਝ ਨਹੀਂ ਹੋ ਸਕਦਾ; ਉਹ ਤੋਤਾ ਰਟਨੀ ਹੈ। ਇਸ ਕਰਮ ਇੰਦਰੀ ਦੇ ਨਾਲ ਗਿਆਨ ਇੰਦਰੀ (ਸੁਣਨਾ, ਸੁਰਤੀ, ਹੋਸ਼) ਨੂੰ ਜੋੜਨਾ ਹੈ, ਭਾਵ ਕਿ ਜੋ ਜੀਭਾ ਨਾਲ ਕਹਿਆ ਜਾ ਰਹਿਆ ਹੈ, ਉਸਨੂੰ ਹੀ ਪੂਰਨ ਹੋਸ਼ ਨਾਲ ਸੁਣਨਾ ਹੈ। ਜਿਸ ਅਖਰ ਦਾ ਜਾਪ ਹੋ ਰਹਿਆ ਹੈ ਉਸਦੀ ਹਰ ਲਗ-ਮਾਤਰ ਬਾਰੇ ਪੂਰਨ ਹੋਸ਼ ਹੋਣੀ ਚਾਹੀਦੀ ਹੈ ਕਿ ਸਰੀਰ ਦੇ ਕਿਹੜੇ ਹਿਸੇ ਵਿਚੋਂ ਉਸਦੀ ਆਵਾਜ਼ ਬਣਕੇ ਬਾਹਰ ਨਿਕਲ ਰਹੀ ਹੈ। ਇਹ ਜਾਪ ਕਰਨ ਦਾ ਸਭ ਤੋਂ ਗਹਿਰਾ ਭੇਦ ਹੈ। ਜਿਸ ਘੜੀ ਗਿਆਨ ਇੰਦਰੀ ਅਤੇ ਕਰਮ ਇੰਦਰੀ ਦਾ ਇਸ ਤਰ੍ਹਾਂ ਦਾ ਜੋੜ ਹੋ ਗਇਆ ਉਸ ਘੜੀ ਮਨ ਬਿਲਕੁਲ ਠਹਿਰ ਜਾਏਗਾ, ਟਿਕਾਉ ਵਿਚ ਚਲਾ ਜਾਏਗਾ। ਜਾਪ ਕਰਨ ਸਮੇਂ ਜਿਤਨਾ ਚਿਰ ਮਨ ਵਿਚ ਹੋਰ ਵਿਚਾਰ ਉਠ ਰਹੇ ਹਨ ਇਸਤੋਂ ਜ਼ਾਹਿਰ ਹੈ ਕਿ ਅਭਿਆਸੀ ਜਾਪ ਵਾਲੇ ਅਖਰ ਨੂੰ ਪੂਰੀ ਤਰ੍ਹਾਂ ਨਹੀਂ ਸੁਣ ਰਹਿਆ। ਇਹ ਦੋਵੇਂ ਗਲਾਂ ਇਕਠੀਆਂ ਹੋ ਹੀ ਨਹੀਂ ਸਕਦੀਆਂ, ਭਾਵ ਜਾਂ ਤੇ ਮਨ ਕੁਛ ਸੋਚ ਸਕਦਾ ਹੈ ਜਾਂ ਕੁਝ ਸੁਣ ਸਕਦਾ ਹੈ। ਜਿਥੇ ਸਹੀ ਸੁਣਨਾ ਹੈ ਉਥੇ ਕੋਈ ਹੋਰ ਵਿਚਾਰ ਨਹੀਂ ਆ ਸਕਦਾ; ਜਿਥੇ ਵਿਚਾਰ ਹੈ ਉਥੇ ਸਹੀ ਸੁਣਨਾ ਨਹੀਂ ਹੋ ਰਹਿਆ। ਸੋ ਮਨ ਦੀ ਇਸ ਬਹੁਤ ਪੁਰਾਣੀ ਆਦਤ ਨੂੰ ਤੋੜਨ ਲਈ ਇਸਨੂੰ ਇਕ ਅਖਰ ਦੇ ਜਾਪ ਨਾਲ ਜੋੜਨਾ ਜ਼ਰੂਰੀ ਹੈ। ਜ਼ਾਹਿਰ ਹੈ ਕਿ ਇਸ ਲਈ ਕਿਸੇ ਜੰਗਲ ਦੀ ਜ਼ਰੂਰਤ ਹੀ ਨਹੀਂ; ਘਰ ਗ੍ਰਿਸਤ ਵਿਚ ਰਹਿਕੇ ਵੀ ਇਹ ਮਿਹਨਤ ਕੀਤੀ ਜਾ ਸਕਦੀ ਹੈ। ਸੋ ਜਾਪ ਕਰਦਿਆਂ ਹੋਇਆਂ ਮਨ ਨੂੰ ਬਾਰ ਬਾਰ ਪਿਆਰ ਨਾਲ ਜਾਪ ਵਾਲਾ ਅਖਰ ਸੁਣਨ ਲਈ ਵਾਪਿਸ ਲੈਕੇ ਆਉਣਾ ਹੈ।

"ਚਲੁ ਰੇ ਬੈਕੁੰਠ ਤੁਝਹਿ ਲੇ ਤਾਰਉ ॥
ਹਿਚਹਿ ਤ ਪ੍ਰੇਮ ਕੈ ਚਾਬੁਕ ਮਾਰਉ ॥" (ਪੰਨਾ ੩੨੯)

ਮਨ ਅੜੀਅਲ ਖੋਤੇ ਦੀ ਤਰ੍ਹਾਂ ਹੈ, ਬਹੁਤ ਪੁਰਾਣਾ ਸੁਭਾਉ ਹੈ, ਟਿਕਣਾ ਇਸ ਲਈ ਬਹੁਤ ਔਖਾ ਹੈ। ਇਸ ਕਰਕੇ ਇਸ ਨਾਲ ਨਾਰਾਜ਼ ਨਹੀਂ ਹੋਣਾ, ਆਪਣੇ ਆਪ ਨਾਲ ਖਿਝਣਾ ਨਹੀ, ਬਸ ਪਿਆਰ ਨਾਲ ਵਾਪਿਸ ਬੁਲਾਕੇ ਫਿਰ ਸ਼ਬਦ ਨਾਲ ਜੋੜ ਦੇਣਾ ਹੈ। ਮਨ ਦੀ ਇਹ ਜ਼ਿਦ ਪਿਆਰ ਅਤੇ ਧੀਰਜ ਨਾਲ ਹੀ ਤੋੜੀ ਜਾ ਸਕਦੀ ਹੈ, ਕਿਸੇ ਜ਼ੋਰ ਜਾਂ ਝਗੜੇ ਨਾਲ ਨਹੀਂ। ਇਹੀ ਹੈ ਨਾਮ ਅਭਿਆਸ, ਇਹੀ ਹੈ ਸਰਮ ਖੰਡ ਦੀ ਯਾਤਰਾ। ਜਦ ਮਨ ਸ਼ਬਦ ਦੀ ਕਮਾਈ ਕਰਕੇ ਟਿਕਣ ਲਗ ਜਾਂਦਾ ਹੈ ਤਾਂ ਉਹ ਆਪਣੇ ਅੰਦਰ ਉਠ ਰਹੇ ਕ੍ਰੋਧ ਨੂੰ ਦੇਖਣ ਦੇ ਕਾਬਿਲ ਹੋ ਜਾਂਦਾ ਹੈ। ਅਜ ਕਿਸੇ ਮਾਮੂਲੀ ਜਿਹੀ ਘਟਨਾ ਕਰਕੇ ਜਦ ਸਾਡੇ ਵਿਚ ਗ਼ੁਸਾ ਪੈਦਾ ਹੁੰਦਾ ਹੈ ਤਾਂ ਉਸ ਵੇਲੇ ਪਤਾ ਹੀ ਨਹੀਂ ਚਲਦਾ ਅਤੇ ਅਸੀਂ ਉਤਾਵਲੇ ਹੋ ਜਾਂਦੇ ਹਾਂ। ਉਸ ਕ੍ਰੋਧ ਦੀ ਉਤੇਜਨਾ ਕਰਕੇ ਅਸੀਂ ਗ਼ਲਤ ਫੈਸਲਾ ਕਰ ਬੈਠਦੇ ਹਾਂ। ਜਦ ਗ਼ੁਸਾ ਉਤਰ ਜਾਂਦਾ ਹੈ ਤਾਂ ਪਛਤਾਵਾ ਹੁੰਦਾ ਹੈ। ਜਿਥੇ ਅਜ ਛੋਟੀ ਜਿਹੀ ਕਾਮਯਾਬੀ ਕਾਰਨ ਸਾਡੇ ਵਿਚ ਹੰਕਾਰ ਪੈਦਾ ਹੋ ਜਾਂਦਾ ਹੈ, ਛੋਟੀ ਜਿਹੀ ਚੀਜ਼ ਨੂੰ ਦੇਖ ਕੇ ਸਾਡੇ ਵਿਚ ਲੋਭ ਆ ਜਾਂਦਾ ਹੈ, ਛੋਟੀ ਜਿਹੀ ਕਿਸੇ ਨੇ ਸ਼ੋਹਰਤ ਕੀਤੀ ਜਾਂ ਕਿਸੇ ਦਾ ਭਲਾ ਕੀਤਾ ਹੋਇਆ ਸਾਡੇ ਵਿਚ ਮੋਹ ਪੈਦਾ ਕਰ ਦਿੰਦਾ ਹੈ। ਇਹੀ ਚਕਰ ਸਾਰੀ ਉਮਰ ਚਲਦਾ ਰਹਿੰਦਾ ਹੈ। ਪਰ ਜਿਸਦਾ ਮਨ ਇਕਾਗਰ ਹੋ ਜਾਂਦਾ ਹੈ, ਹੁਣ ਉਹ ਚੀਜ਼ਾਂ ਬਦਲਣੀਆਂ ਸ਼ੁਰੂ ਹੋ ਜਾਣਗੀਆਂ। ਹੁਣ ਉਹ ਮੋਹ (attachment) ਘਟਣਾ ਸ਼ੁਰੂ ਹੋ ਜਾਵੇਗੀ। ਉਹ ਕਰਮ (action) ਕਰਨ ਤੋਂ ਪਹਿਲਾਂ ਗ਼ੁਸੇ ਤੋਂ ਜਾਣੂ ਹੋ ਜਾਂਦਾ ਹੈ ਅਤੇ ਗ਼ਲਤ ਫੈਸਲਾ ਕਰਨ ਤੋਂ ਬਚ ਜਾਂਦਾ ਹੈ। ਇਸ ਗਲ ਨੂੰ ਬੜਾ ਧਿਆਨ ਨਾਲ ਸਮਝ ਲਉ। ਜਿਸ ਵੇਲੇ ਇਸ ਮਿਹਨਤ (ਸਰਮ) ਦੇ ਰਸਤੇ ਤੇ ਚਲੋਗੇ, ਨਾਮ ਦੇ ਸਿਮਰਨ ਦੀ ਜਾਚ ਆ ਜਾਏਗੀ, ਤਾਂ

ਆਪਣਾ ਹੀ ਮਨ ਸੰਜਮ (discipline) ਵਿਚ ਆਉਣਾ ਸ਼ੁਰੂ ਹੋ ਜਾਏਗਾ। ਹੁਣ ਉਹ ਪਹਿਲੀ ਵਾਂਗ ਫੈਸਲੇ ਨਹੀਂ ਕਰੇਗਾ। ਜੇਕਰ ਇਸਤਰ੍ਹਾਂ ਨਹੀਂ ਹੋ ਰਹਿਆ ਤਾਂ ਇਸਦਾ ਮਤਲਬ ਇਹ ਹੈ ਕਿ ਅਜੇ ਮਨ ਠਹਿਰਿਆ ਨਹੀਂ ਹੈ, ਅਤੇ ਜੇਕਰ ਮਨ ਠਹਿਰਿਆ ਨਹੀਂ ਹੈ ਤਾਂ ਹੋਰ ਸਹੀ ਸ਼ਬਦ ਅਭਿਆਸ ਕਰਨ ਦੀ ਲੋੜ ਹੈ।

ਘੜਨ ਤੋਂ ਭਾਵ ਹੀ ਇਹ ਹੈ। ਹੁਣ ਹੁਕਮ ਰਜਾਈ ਚਲਣ ਦੀ ਗਲ ਨੇੜੇ ਆਉਣੀ ਸ਼ੁਰੂ ਹੋ ਜਾਵੇਗੀ। ਜਿਹੜੀ ਮਤ ਘੜੀ ਜਾ ਰਹੀ ਹੈ, ਉਸ ਨਾਲ ਬੁਧੀ ਬਦਲ ਗਈ। ਹੁਣ ਆਪਣੇ ਮਨ ਦੇ ਟਿਕਾਓ ਨੂੰ, ਸੁਰਤੀ ਨੂੰ, ਆਪਣੀ ਅਕਲ ਨੂੰ, ਆਪਣੇ ਵਿਚਾਰਾਂ ਨੂੰ, ਕੁਟ-ਕੁਟ ਕੇ ਸਿਧਿਆਂ ਕਰ ਦੇਣਾ ਹੈ। ਜਿਵੇਂ ਇਕ ਸੁਨਿਆਰ ਗਹਿਣਿਆਂ ਨੂੰ ਪੋਲੀਆਂ ਪੋਲੀਆਂ ਚੋਟਾਂ ਮਾਰਕੇ ਸਹੀ ਸੂਰਤ ਵਿਚ ਲਿਆਂਉਂਦਾ ਹੈ, ਇਸੇ ਤਰ੍ਹਾਂ ਆਪਣੇ ਮਨ ਨੂੰ ਜਾਪ ਦੀਆਂ ਚੋਟਾਂ ਨਾਲ ਘੜਨਾ ਹੈ। ਐਸੀ ਮਿਹਨਤ ਕਰਨ ਵਾਲੇ ਦਾ ਜਿਹੜਾ ਬਾਹਰ ਵਾਲਾ ਆਉਰਾ (Aura, Projection Energy) ਹੈ, ਉਸਦਾ ਰੂਪ ਬਦਲਦਾ ਜਾਂਦਾ ਹੈ। ਇਸ ਯਾਤਰਾ ਵਿਚ ਅੰਦਰ ਛੁਪੇ ਸਾਰੇ ਚੋਰਾਂ ਦਾ ਸਹੀ ਰੂਪ ਦਿਖਾਈ ਦੇਣ ਲਗਦਾ ਹੈ, ਕਾਮ ਕਿਥੋਂ ਉਠਦਾ ਹੈ, ਕ੍ਰੋਧ ਦਾ ਸਹੀ ਰੂਪ ਕੀ ਹੈ, ਲੋਭ ਕਿਵੇਂ ਜਾਗਿਆ ਹੈ, ਮੋਹ ਦੀ ਪਕੜ ਕਿਸਤਰ੍ਹਾਂ ਦੀ ਹੈ, ਹੰਕਾਰ ਨੂੰ ਦੀਰਘ ਰੋਗ ਕਿਉਂ ਕਹਿਆ ਗਇਆ ਹੈ, ਇਹ ਸਭ ਕੁਝ ਆਪਣੇ ਅੰਦਰੋਂ ਦਿਖਾਈ ਦੇਣ ਲਗ ਪੈਂਦਾ ਹੈ। ਜਦ ਇਹਨਾ ਦਾ ਸਹੀ ਰੂਪ ਪਤਾ ਲਗ ਜਾਂਦਾ ਹੈ ਤਾਂ ਹੁਣ ਇਹਨਾਂ ਤੋਂ ਛੁਟਕਾਰਾ ਪਾਉਣਾ ਵੀ ਆਸਾਨ ਹੋ ਜਾਂਦਾ ਹੈ। ਅਗਰ ਫੈਸਲਾ ਕਰਨ ਤੋਂ ਪਹਿਲਾਂ ਪੂਰੀ ਹੋਸ਼ ਹੋਵੇ ਕਿ ਇਹ ਕਰਮ ਲੋਭ ਅਧੀਨ ਹੋਕੇ ਕੀਤਾ ਜਾ ਰਹਿਆ ਹੈ ਤਾਂ ਉਹ ਕੰਮ ਕਰਨਾ ਬੜਾ ਹੀ ਮੁਸ਼ਕਲ ਹੋ ਜਾਵੇਗਾ। ਜੀਵ ਐਸੇ ਫੈਸਲੇ ਤੋਂ ਆਪੇ ਹੀ ਮੂੰਹ ਮੋੜ ਲਵੇਗਾ। ਅਜ ਜੀਵ ਅਚੇਤ ਹੈ, ਇਸੇ ਕਰਕੇ ਉਹਨੂੰ ਫਲ ਮਿਲਣ ਤੇ ਪਤਾ ਲਗਦਾ ਹੈ ਕਿ ਬੀਜ ਕ੍ਰੋਧ ਜਾਂ ਲੋਭ ਜਾਂ ਹੰਕਾਰ ਆਦਿ ਦੇ ਅਸਰ ਹੇਠ ਬੀਜਿਆ ਸੀ। ਹੁਣ ਜਿਵੇਂ ਜਿਵੇਂ ਚੇਤਨਤਾ ਵਧੇਗੀ, ਤਿਵੇਂ ਤਿਵੇਂ ਅੰਦਰ ਵਾਲਾ ਹਰ ਇਕ ਚੋਰ ਕਾਬੂ ਵਿਚ ਆਉਣਾ ਸ਼ੁਰੂ ਹੋ ਜਾਏਗਾ। ਇਸਨੂੰ ਗੁਰਬਾਣੀ ਨੇ ਪਾਣੀ ਦੇ ਬਹਾਵ ਦੇ ਉਲਟ ਤੈਰਨਾ ਕਹਿਆ ਹੈ। ਇਸਨੂੰ ਹਰ ਭਗਤ ਜਨ ਨੇ ਅਉਘਟ ਘਾਟੀ ਦਾ ਚੜ੍ਹਾਉ ਦਸਿਆ ਹੈ। ਇਹ ਇਤਨਾ ਆਸਾਨ ਕੰਮ ਵੀ ਨਹੀਂ ਹੈ, ਨਹੀਂ ਤਾਂ ਇਸ ਧਰਤੀ ਉਤੇ ਲਖਾਂ ਕਬੀਰ ਜੀ ਵਰਗੇ ਬ੍ਰਹਮ ਗਿਆਨੀ ਹੁੰਦੇ। ਪਰ ਇਸਤੋਂ ਜ਼ਿਆਦਾ ਆਸਾਨ ਹੋਰ ਕੋਈ ਸਾਧਨ ਵੀ ਨਹੀਂ ਹੈ। ਆਤਮਿਕ ਯਾਤਰਾ ਦੀ ਕਾਮਯਾਬੀ ਦਾ ਇਕੋ ਹੀ ਪ੍ਰੀਖਿਆ (test) ਹੈ; ਕੀ ਪੰਜਾਂ ਚੋਰਾਂ ਤੇ ਕਾਬੂ (control) ਵਧ ਰਹਿਆ ਹੈ ਕਿ ਨਹੀਂ?

"ਪੰਚ ਮਨਾਏ ਪੰਚ ਰੁਸਾਏ ॥ ਪੰਚ ਵਸਾਏ ਪੰਚ ਗਵਾਏ ॥੧॥
ਇਨ੍ ਬਿਧਿ ਨਗਰੁ ਵੁਠਾ ਮੇਰੇ ਭਾਈ ॥
ਦੁਰਤੁ ਗਇਆ ਗੁਰਿ ਗਿਆਨੁ ਦ੍ਰਿੜਾਈ ॥" (ਪੰਨਾ ੪੩●)

ਸਤੁ, ਸੰਤੋਖ, ਦਇਆ, ਨਿਮਰਤਾ, ਅਤੇ ਧੀਰਜ ਨੂੰ ਮਨਾਕੇ ਆਪਣੇ ਅੰਦਰ ਵਸਾ ਲੈਣਾ ਅਤੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਅੰਦਰੋਂ ਕਢਣ ਦੀ ਮਿਹਨਤ ਨੂੰ ਸਰਮ ਖੰਡ ਦੀ ਯਾਤਰਾ ਕਹਿਆ ਗਇਆ ਹੈ। ਇਸ ਮਿਹਨਤ ਦਾ ਸਭ ਤੋਂ ਮੁਢਲਾ ਧੁਰਾ ਹੈ ਉਹ ਸ਼ਬਦ ਅਭਿਆਸ ਜਿਹੜਾ ਮਨ ਨੂੰ ਬਾਹਰ ਭਜਣ ਤੋਂ ਰੋਕਣ ਦੀ ਸ਼ਕਤੀ ਰਖਦਾ ਹੈ। ਧਿਆਨ ਰਹੇ ਕਿ ਇਹ ਮਨ ਇਕਾਗਰ ਕਰਨ ਦੇ ਕਈ ਸਾਧਨਾ ਵਿਚੋਂ ਇਕ ਸਾਧਨ ਹੈ, ਪ੍ਰਭੂ ਪ੍ਰਾਪਤੀ ਦਾ ਨਹੀਂ। ਕਈ ਅਭਿਆਸੀ ਜੋਸ਼ ਵਿਚ ਆਕੇ ਐਸੀ ਗਲ ਮੂਹੋਂ ਕਢ ਬੈਠਦੇ ਹਨ ਅਤੇ ਫਿਰ ਹਰ ਤਰ੍ਹਾਂ ਦਾ ਬਹਿਸ ਮੁਬਾਸਾ ਉਠ ਪੈਂਦਾ ਹੈ। ਮਨ ਦੀ ਇਕਾਗਰਤਾ ਸਹੀ ਪੰਚਾਂ ਨੂੰ ਅੰਦਰ ਵਸਾਉਣ ਵਿਚ ਸਹਾਇਕ ਹੁੰਦੀ ਹੈ ਅਤੇ ਗਲਤ ਪੰਚਾਂ ਨੂੰ ਅੰਦਰੋਂ ਕਢਣ ਵਿਚ ਮਦਦ ਕਰਦੀ ਹੈ। ਆਤਮਿਕ ਜੀਵਨ ਦਾ ਯਾਤਰੀ ਇਸਤੋਂ ਇਲਾਵਾ ਹੋਰ ਕੁਝ ਕਰਨ ਦੀ ਸਮਰਥਾ ਹੀ ਨਹੀਂ ਰਖਦਾ। ਅਗਲੇ ਖੰਡਾਂ ਵਿਚ ਇਹ ਭੇਦ ਹੋਰ ਵਿਸਥਾਰ ਨਾਲ ਖੋਹਲੇ ਜਾਣਗੇ।

ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥

ਸਰਮ ਖੰਡ ਵਿਚ ਜੋ ਘੜਿਆ ਜਾਏਗਾ ਉਸਦਾ ਰੂਪ ਬਹੁਤ ਹੀ ਅਨੋਖਾ ਹੋਏਗਾ। ਸਰਮ ਖੰਡ ਦਾ ਯਾਤਰੀ ਬਾਹਰੋਂ ਤਾਂ ਦੂਜਿਆਂ ਵਰਗਾ ਹੀ ਲਗਦਾ ਹੈ ਪਰ ਅੰਦਰੋਂ ਉਹ ਬਿਲਕੁਲ ਹੀ ਕੁਝ ਹੋਰ ਬਣ ਜਾਂਦਾ ਹੈ; ਇਸੇ ਲਈ ਉਸਨੂੰ ਗੁਰਬਾਣੀ ਨੇ "ਬਹੁਤੁ ਅਨੂਪ" ਕਹਿਆ ਹੈ। ਉਸ ਜਗਿਆਸੂ ਦੇ ਅੰਦਰ ਕੀ ਚਲ ਰਹਿਆ ਹੈ ਉਸਨੂੰ ਬਾਹਰੋਂ ਵੇਖਣ ਵਾਲਾ ਬਿਲਕੁਲ ਨਹੀਂ ਸਮਝ ਸਕਦਾ। ਅਗਰ ਉਹ ਅਭਿਆਸੀ ਕਿਸੇ ਨਾਲ ਐਸੀ ਹਾਲਤ ਸਾਂਝੀ ਵੀ ਕਰਨੀ ਚਾਹੇ ਤਾਂ ਨਹੀਂ ਕਰ ਸਕੇਗਾ ਕਿਉਂਕਿ ਬਾਹਰ ਦੀ ਦੁਨੀਆਂ ਦਾ ਯਾਤਰੀ ਉਸਨੂੰ ਸਮਝ ਹੀ ਨਹੀਂ ਸਕਦਾ। ਇਸ ਵਿਚ ਕਿਸੇ ਦਾ ਵੀ ਕੋਈ ਦੋਸ਼ ਨਹੀਂ ਹੈ। ਭਾਂਵੇ ਕੋਈ ਕਿਤਨਾ ਵਡਾ ਗਿਆਨਵਾਨ ਵੀ ਕਿਉਂ ਨਾ ਹੋਵੇ, ਜਿਸਨੇ ਸਰਮ ਖੰਡ ਦੀ ਯਾਤਰਾ ਨਹੀਂ ਕੀਤੀ ਉਹ ਇਸ ਅਵਸਥਾ ਨੂੰ ਨਹੀਂ ਸਮਝ ਸਕਦਾ। ਜਦੋਂ ਇਕ ਸਾਂਇੰਸਦਾਨ ਇਕ ਫੁਲ ਵਲ ਦੇਖਦਾ ਹੈ, ਉਸਦੀ ਖੁਸ਼ਬੂ ਨੂੰ ਮਾਣਦਾ ਹੈ ਤਾਂ ਉਹ ਫੁਲ ਨੂੰ ਤੋੜਕੇ ਆਪਣੀ ਪ੍ਰਯੋਗਸ਼ਾਲਾ ਵਿਚ ਲੈ ਜਾਂਦਾ ਹੈ। ਉਸਦੀ ਪਤੀ ਪਤੀ ਤੋੜਕੇ, ਡਾਲੀਆਂ ਨੂੰ ਕਟਕੇ, ਕਈ ਹੋਰ ਰਸਾਇਨਾਂ ਨਾਲ ਉਸਦੀ ਖੋਜ ਕਰਦਾ ਹੈ। ਅੰਤ ਵਿਚ ਉਹ ਫੁਲ ਵਿਚੋਂ ਅਤਰ ਫੁਲੇਲ ਕਢਣ ਵਿਚ ਕਾਮਯਾਬ ਹੋ ਜਾਂਦਾ ਹੈ। ਪਰ ਇਸ ਸਾਰੀ ਘਾਲਣਾ ਵਿਚ ਫੁਲ ਕੀ ਹੈ ਉਹ ਬਿਲਕੁਲ ਹੀ ਗਵਾਚ ਜਾਂਦਾ ਹੈ। ਉਸ ਸਾਂਇੰਸਦਾਨ ਨੂੰ ਇਹ ਭੁਲੇਖਾ ਪੈ ਸਕਦਾ ਹੈ ਕਿ ਉਹ ਫੁਲ ਨੂੰ ਜਾਣਦਾ ਹੈ, ਪਰ ਉਹ ਸਚਾਈ ਤੋਂ ਬਹੁਤ ਦੂਰ ਹੈ। ਹੋਰ ਦੁਨੀਆਂ ਵੀ ਇਸ ਭੁਲੇਖੇ ਵਿਚ ਪੈਣ ਕਰਕੇ ਸਾਂਇੰਸਦਾਨ ਨੂੰ ਫੁਲ ਦਾ ਮਾਹਿਰ ਸਮਝਕੇ ਕਈ ਤਰ੍ਹਾਂ ਦੇ ਖਿਤਾਬ ਦੇ ਸਕਦੀ ਹੈ, ਪਰ ਉਹ ਸਾਂਇੰਸਦਾਨ ਫੁਲ ਦੇ ਹਿਸਿਆਂ ਬਾਰੇ ਕੁਝ ਜਾਣਕਾਰੀ ਤਾਂ ਰਖਦਾ ਹੈ, ਪਰ ਉਹ ਫੁਲ ਨੂੰ ਪੂਰੀ ਤਰ੍ਹਾਂ ਨਹੀਂ ਜਾਣਦਾ। ਫੁਲ ਨੂੰ ਸਹੀ ਰੂਪ ਵਿਚ ਜਾਨਣ ਲਈ ਫੁਲ ਹੀ ਬਣਨਾ ਪਵੇਗਾ, ਅਤੇ ਉਸ ਲਈ ਸਾਂਇੰਸਦਾਨ ਨੂੰ ਮਰਨਾ ਪਵੇਗਾ। ਜਦ ਤਕ ਸਾਂਇੰਸਦਾਨ ਹੈ, ਫੁਲ ਨਹੀਂ ਹੋ ਸਕਦਾ। ਸਰਮ ਖੰਡ ਵਿਚ ਸਾਂਇੰਸਦਾਨ ਮਰਨ ਦਾ ਅਭਿਆਸ ਕਰਦਾ ਹੈ ਤਾਂ ਕਿ ਸਹੀ ਫੁਲ ਨੂੰ ਜਾਣ ਸਕੇ। ਇਸ ਕਰਕੇ ਉਸਦੀ ਅੰਦਰਲੀ ਹਾਲਤ

"ਬਹੁਤੁ ਅਨੂਪੁ" ਹੋ ਜਾਂਦੀ ਹੈ।

"ਤਾ ਕੀਆ ਗਲਾ ਕਥੀਆ ਨਾ ਜਾਹਿ ॥ ਜੇ ਕੋ ਕਹੈ ਪਿਛੈ ਪਛੁਤਾਇ ॥"

ਜਦੋਂ ਮਤ ਘੜੀ ਜਾ ਰਹੀ ਹੁੰਦੀ ਹੈ ਉਦੋਂ ਆਲੇ-ਦੁਆਲੇ ਵਾਲੇ ਸਮਾਜ ਨੂੰ ਇਹ ਗਲ ਚੰਗੀ ਨਹੀਂ ਲਗਦੀ ਕਿਉਂਕਿ ਜੋ ਵੀ ਹੋ ਰਹਿਆ ਹੈ ਉਹ ਸਭ ਕੁਝ ਅੰਦਰ ਹੋ ਰਹਿਆ ਹੈ। ਉਸ ਕਰਕੇ ਅਭਿਆਸੀ ਦਾ ਬਾਹਰ ਵਾਲਿਆਂ ਨਾਲ ਵਰਤਾਰਾ ਬਦਲ ਰਹਿਆ ਹੁੰਦਾ ਹੈ, ਪਰ ਉਹ ਇਸ ਬਾਰੇ ਕੁਝ ਕਹਿ ਨਹੀਂ ਸਕਦਾ। ਉਹ ਜੋ ਵੀ ਕਹੇਗਾ, ਦੂਜਿਆਂ ਨੂੰ ਬਿਲਕੁਲ ਗਪ ਲਗੇਗੀ। ਸਮਾਜ ਕੁਝ ਹੋਰ ਡਰਾਮਾ ਚਾਹੁੰਦਾ ਹੈ ਪਰ ਗੁਰਬਾਣੀ ਸਾਨੂੰ ਕੁਝ ਹੋਰ ਇਸ਼ਾਰੇ ਕਰ ਰਹੀ ਹੈ। ਸੋ ਜਦੋਂ ਤੁਸੀਂ ਸੁਰਤੀ ਦੇ ਮਾਰਗ ਤੇ ਚਲਣਾ ਸ਼ੁਰੂ ਕਰੋਗੇ ਅਤੇ ਸਰਮ ਖੰਡ ਵਿਚ ਬੈਠੋਗੇ ਤਾਂ ਤੁਹਾਡਾ ਸੁਭਾਅ ਬਦਲਣਾ ਸ਼ੁਰੂ ਹੋ ਜਾਵੇਗਾ। ਜਦ ਸੁਭਾਅ ਬਦਲੇਗਾ ਤਾਂ ਜਿਹੜੀ ਦੁਨੀਆ ਤੁਹਾਨੂੰ ਪਹਿਲਾਂ ਜਾਣਦੀ ਹੈ, ਉਹਨੂੰ ਇਹ ਪਸੰਦ ਨਹੀਂ ਆਉਣਾ। ਉਹ ਸਮਾਜ ਦੁਬਾਰਾ ਆਪਣੇ ਵਲ ਖਿਚਣ ਦੀ ਕੋਸ਼ਿਸ਼ ਕਰੇਗਾ। ਤੁਹਾਡਾ ਖਾਣਾ-ਪੀਣਾ ਬਦਲ ਜਾਵੇਗਾ, ਤੁਹਾਡਾ ਪਹਿਰਾਵਾ ਬਦਲ ਜਾਵੇਗਾ, ਬੋਲੀ ਬਦਲ ਜਾਵੇਗੀ, ਦੁਨੀਆਂ ਟਿਚਰਾਂ ਕਰੇਗੀ, ਮਜ਼ਾਕ ਕਰੇਗੀ। ਜੇ ਉਸ ਨੂੰ ਨਹੀਂ ਬਰਦਾਸ਼ਤ ਕਰ ਸਕੋਗੇ ਤਾਂ ਡੋਲ ਜਾਉਗੇ। ਇਸ ਗਲ੍ਹ ਨੂੰ ਪਹਿਲਾਂ ਸਮਝ ਲਉ। ਇਸੇ ਕਰਕੇ ਏਸ ਪਾਸੇ ਵਲ ਬਹੁਤੀ ਦੁਨੀਆ ਨਹੀਂ ਚਲਦੀ। ਗੁਰਬਾਣੀ ਨੇ ਪਹਿਲਾਂ ਹੀ ਚੇਤਾਵਨੀ (warning) ਦੇ ਦਿਤੀ ਹੈ।

"ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ ॥" (ਪੰਨਾ ੧੪੫)
"ਭਗਤਾ ਕੀ ਚਾਲ ਨਿਰਾਲੀ ॥ ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ॥" (ਪੰਨਾ ੯੧੮)

ਇਸ ਪਾਸੇ ਜੇ ਚਲਣਾ ਹੈ ਤਾਂ ਇਹ ਇਸਦੀ ਕੀਮਤ ਦੇਣੀ ਪਵੇਗੀ। ਸਾਰਾ ਸੋਚਣ ਦਾ ਤਰੀਕਾ ਜੋ ਸਮਾਜ ਕੋਲੋਂ ਸਿਖਿਆ ਹੋਇਆ ਹੈ, ਜੋ ਯੂਨੀਵਰਸਿਟੀਆਂ ਵਿਚੋਂ ਪੜ੍ਹਿਆ ਹੋਇਆ ਹੈ, ਜੋ ਮਾਂ-ਬਾਪ ਕੋਲੋਂ ਸੁਣਿਆ ਹੋਇਆ ਹੈ, ਜੋ ਇਤਿਹਾਸਿਕ ਕਿਤਾਬਾਂ ਪੜ੍ਹੀਆਂ ਹੋਈਆਂ ਹਨ, ਉਹ ਸਾਰੀਆਂ ਬੇਕਾਰ ਹੋ ਜਾਣਗੀਆਂ। ਇਕ ਨਵੀਂ ਜੀਵਨ ਦੀ ਲਹਿਰ ਚਲੇਗੀ। ਪਰ ਉਹਦੇ ਵਿਚ ਇਕ ਆਪਣਾ ਹੀ ਆਨੰਦ ਹੋਵੇਗਾ। ਬਾਹਰੋਂ ਚੋਟ ਵਜੇਗੀ ਪਰ ਅੰਦਰੋਂ ਚੈਨ ਹੋਵੇਗਾ। ਹੁਣ ਇਕਲੇ ਬੈਠਣ ਵਿਚ ਤਕਲੀਫ ਨਹੀਂ ਲਗੇਗੀ। ਹੁਣ ਇਕਲਾ ਬੈਠਣ ਨੂੰ ਜੀ ਕਰੇਗਾ। ਇਸ ਬਾਰੇ ਕੁਝ ਕਹਿ ਵੀ ਨਹੀਂ ਸਕੇਂਗਾ, ਅਤੇ ਜੇ ਕਹਿਣ ਦੀ ਕੋਸ਼ਿਸ਼ ਕੀਤੀ ਤਾਂ ਹੋਰ ਤਰ੍ਹਾਂ ਦੇ ਅਜੀਬੋ ਗ਼ਰੀਬ ਝਗੜੇ ਅਤੇ ਬਹਿਸਾਂ ਛਿੜ ਪੈਣਗੀਆਂ। ਕੁਝ ਫਾਇਦਾ ਹੋਣ ਦੀ ਥਾਂ ਪਛਤਾਵਾ ਲਗੇਗਾ ਕਿ ਇਸ ਨਾਲੋਂ ਤਾਂ ਚੁਪ ਰਹਿਣਾ ਹੀ ਸਹੀ ਸੀ।

ਅਜ ਜੇਕਰ ਘਰ ਦੇ ਅੰਦਰ ਵੜਦਿਆਂ ਸਭ ਤੋਂ ਪਹਿਲਾਂ ਟੈਲੀਫੋਨ ਪਕੜ ਲਈਦਾ ਹੈ, ਉਧਰੋਂ ਟੈਲੀਵੀਜਨ ਚਲਾ ਦੇਈਦਾ ਹੈ, ਨਾਲ ਹੀਂ ਕੰਪਿਊਟਰ ਚਾਲੂ ਕਰੀਦਾ ਹੈ, ਅਖ਼ਬਾਰ ਜਾਂ ਕੋਈ ਰਸਾਲਾ ਹਥ ਲਈਦਾ ਹੈ, ਇਹ ਸਭ ਕੁਝ ਬਦਲ ਜਾਵੇਗਾ। ਹੁਣ ਸ਼ਾਮ ਨੂੰ ਘਰ ਆਏ ਅਤੇ ਘਰ ਵੜਦਿਆਂ ਹੀ ਬਤੀ ਬੰਦ ਕਰ ਦਿਤੀ ਜਾਏਗੀ, ਫਿਰ ਆਪਣੇ ਜਾਪ ਦੇ ਕਮਰੇ ਵਿਚ ਜਾਣ ਨੂੰ ਜੀਅ ਕਰੇਗਾ; ਟੈਲੀਫੋਨ ਨੂੰ ਉਤਾਰਕੇ ਰਖ ਦੇਣ ਨੂੰ ਜੀ ਕਰੇਗਾ, ਅਖ਼ਬਾਰਾਂ ਉਸੇ ਤਰ੍ਹਾਂ ਹੀ ਪਈਆਂ ਰਹਿਣਗੀਆਂ। ਉਹੀ ਖਬਰਾਂ ਹਨ, ਉਹਦੇ ਵਿਚ ਕੀ ਨਵੀਂ ਗਲ ਆਈ ਹੈ, ਕੋਈ ਮਰ ਗਇਆ, ਕੋਈ ਜੀ ਪਇਆ, ਹੋਰ ਉਥੇ ਕੀ ਦਸਿਆ ਜਾ ਰਿਹਾ ਹੈ? ਦੁਨੀਆ ਕਹੇਗੀ ਇਹਨੂੰ ਕੀ ਹੋ ਗਇਆ ਹੈ? ਇਸਨੂੰ ਕਿਸੇ ਡਾਕਟਰ ਕੋਲ ਲੈ ਚਲੋ, ਕਿਸੇ ਮਨੋਵਿਗਿਆਨੀ (psychologist) ਨੂੰ ਦਿਖਾਉ, ਇਹਦਾ ਦਿਮਾਗ਼ ਖ਼ਰਾਬ ਹੋ ਗਇਆ ਹੈ।

"ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ ॥
ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ ॥੧॥" (ਪੰਨਾ ੧੨੭੯)

ਜਿਹੜਾ ਵੀ ਇਨਸਾਨ ਸਮਾਜ ਦੇ ਬਣੇ ਹੋਏ ਕਨੂੰਨਾਂ ਦੇ ਉਲਟੇ ਪਾਸੇ ਚਲਣ ਲਗ ਪਏ, ਉਹਨੂੰ ਦੁਨੀਆਂ ਪਾਗਲ ਕਹਿੰਦੀ ਹੈ। ਮਿਸਾਲ ਦੇ ਤੌਰ ਤੇ ਤੁਸੀਂ ਕਿਸੇ ਅਫਰੀਕਨ ਕਸਬੇ ਵਿਚ ਜਾਉ ਜਿਥੇ ਕਿ ਉਨ੍ਹਾਂ ਨੇ ਕਦੇ ਕਪੜਾ ਪਾਇਆ ਹੀ ਨਹੀਂ। ਤੁਸੀਂ ਕਪੜੇ ਪਾ ਕੇ ਉਥੇ ਚਲੇ ਜਾਉਗੇ ਤਾਂ ਉਹ ਤੁਹਾਨੂੰ ਪਾਗਲ ਕਹਿਣਗੇ, ਤੁਸਾਂ ਉਨ੍ਹਾਂ ਨੂੰ ਪਾਗਲ ਲਗਣਾ ਹੈ। ਪਰ ਤੁਸਾਂ ਕਹਿਣਾ ਹੈ ਕਿ ਇਹ ਹਬਸ਼ੀ ਪਾਗਲ ਹਨ ਜੋ ਨੰਗੇ-ਭਜੇ ਫਿਰਦੇ ਹਨ। ਮਨ ਲਓ ਜੇ ਉਹ ਤੁਹਾਨੂੰ ਸਮਝਾ ਦੇਣ ਕਿ ਅਸੀਂ ਏਸ ਕਰਕੇ ਕਪੜੇ ਨਹੀਂ ਪਾਉਂਦੇ ਅਤੇ ਹੁਣ ਤੁਸੀਂ ਇਹੀ ਵਿਚਾਰ ਲੈ ਕੇ ਲੌਸ ਐਂਜਲਿਸ (Los Angeles) ਸ਼ਹਿਰ ਵਿਚ ਆ ਕੇ ਉਸ ਤਰ੍ਹਾਂ ਰਹਿਣਾ ਸ਼ੁਰੂ ਕਰੋਗੇ ਤਾਂ ਤੁਹਾਨੂੰ ਇਥੋਂ ਵਾਲਿਆਂ ਨੇ ਪਾਗਲ ਕਰਾਰ ਦੇ ਦੇਣਾ ਹੈ। ਹੁਣ ਇਥੋਂ ਵਾਲੇ ਕਹਿਣਗੇ ਕਿ ਇਹ ਪਾਗਲ ਹੈ ਜੋ ਕਪੜੇ ਨਹੀਂ ਪਾਉਂਦਾ। ਪਾਗਲ ਤੇ ਅਕਲਮੰਦ ਦੀ ਨਿਸ਼ਾਨੀ ਸਮਾਜ ਨੇ ਰਖੀ ਹੋਈ ਹੈ। ਜਿਹੜਾ ਸਮਾਜ ਦੇ ਮੁਤਾਬਿਕ ਚਲ ਰਿਹਾ ਹੈ ਉਹ ਅਕਲਮੰਦ ਹੈ, ਪਰ ਜਿਹੜਾ ਸਮਾਜ ਮੁਤਾਬਿਕ ਨਹੀਂ ਚਲ ਰਿਹਾ ਉਹ ਪਾਗਲ ਹੈ। ਪਰ ਭਗਤ ਤਾਂ ਸਮਾਜ ਦੇ ਮੁਤਾਬਿਕ ਚਲ ਹੀ ਨਹੀਂ ਸਕਦਾ। ਭਗਤ ਤੇ ਪਾਗਲ ਮੰਨਿਆ ਜਾਏਗਾ ਹੀ। ਜੇਕਰ ਪਾਗਲ ਕਹਿਲਾਣ ਵਿਚ ਸ਼ਰਮ ਆਉਂਦੀ ਹੈ ਤਾਂ ਫਿਰ ਭਗਤੀ ਮਾਰਗ ਦੀ ਗਲ ਤੁਸੀਂ ਮਨ ਹੀ ਨਹੀਂ ਸਕਦੇ। ਇਹ ਫੈਸਲਾ ਆਪਣੇ ਮਨ ਨਾਲ ਪਹਿਲਾਂ ਹੀ ਕਰਨਾ ਪੈਂਦਾ ਹੈ।

ਦੁਨੀਆਂ ਵਿਚ ਉਸੇਤਰ੍ਹਾਂ ਹੀ ਰਹਿਣਾ ਹੈ, ਖਾਣਾ-ਪੀਣਾ, ਸੌਣਾ ਬਹਿਣਾ, ਸਰੀਰ ਦੀ ਸੰਭਾਲ ਕਰਨੀ, ਸਫਾਈ ਰਖਣੀ, ਆਪਣੇ ਮਨ ਦੀ ਸਫਾਈ ਰਖਣੀ, ਤਨ ਦੀ ਸਫਾਈ ਰਖਣੀ, ਦੁਨੀਆਂ ਨਾਲ ਮਿਲਣਾ ਗਿਲਣਾ, ਉਹ ਸਭ ਠੀਕ ਹੈ। ਪਰ ਆਪ ਜਿਹੜੀ ਗਲ ਗੁਰਦੇਵ ਨੇ ਸਾਨੂੰ ਕਰਨ ਤੋਂ ਰੋਕਿਆ ਹੈ, ਉਹ ਨਹੀਂ ਕਰਨੀ। ਜਿਹੜੇ ਕਰਦੇ ਹਨ, ਜੇ ਉਹ ਪੁਛਣ ਤਾਂ ਗਲ ਦਸ ਦੇਣੀ, ਜੇ ਨਾ ਸਮਝਣ ਤਾਂ ਚੁਪ ਕਰ ਜਾਣਾ ਹੈ।

ਝਗੜਾ ਨਹੀਂ ਕਰਨਾ ਅਤੇ ਨੁਕਤਾ ਚੀਨੀ ਨਹੀਂ ਕਰਨੀ। ਉਨ੍ਹਾਂ ਦੀ ਆਪਣੀ ਜੀਵਨ ਯਾਤਰਾ ਹੈ। ਤੁਸੀਂ ਆਪਣੀ ਜੀਵਨ ਯਾਤਰਾ ਤੇ ਪਕੇ ਰਹਿਣਾ ਹੈ। ਸਰਮ ਖੰਡ ਵਿਚ ਬੈਠਕੇ ਮਿਹਨਤ ਕਰਨੀ ਹੈ, ਭਗਤੀ ਕਰਨੀ ਹੈ, ਉਥੇ ਮਤ ਨੂੰ ਬਦਲਣਾ ਹੈ। ਇਸ ਢੰਗ ਦੇ ਨਾਲ ਬਜਾਏ ਗੁਰਮਤਿ ਤੋਂ ਦੂਰ ਜਾਣ ਦੇ ਗੁਰਮਤਿ ਕੋਲ ਆਇਆ ਜਾ ਸਕੇ। ਅਜ ਅਸੀਂ ਜਿਨਾਂ ਵੀ ਕਿਰਿਆ ਕਰਮ ਕਰ ਰਹੇ ਹਾਂ ਉਹ ਸਾਰਾ ਹੀ ਗੁਰਮਤਿ ਤੋਂ ਉਲਟ ਕਰ ਰਹੇ ਹਾਂ। ਜਦੋਂ ਕਿਸੇ ਕਰਮ ਕਾਂਡ ਦੀ ਕਿਰਿਆ ਵਲ ਦੇਖ ਕੇ ਪੁਛਿਆ ਜਾਵੇ ਕਿ ਇਹ ਕਿਉਂ ਕਰਦੇ ਹੋ ਤਾਂ ਅਕਸਰ ਜਵਾਬ ਮਿਲਦਾ ਹੈ ਕਿ ਇਹ ਗੁਰਦੇਵ ਦਾ ਹੁਕਮ ਹੈ ਇਸ ਕਰਕੇ ਇਸਨੂੰ ਗੁਰਮਰਿਯਾਦਾ ਕਹਿਆ ਜਾਂਦਾ ਹੈ। ਅਸਲੀਯਤ ਇਹ ਹੈ ਕਿ ਐਸੀ ਕੋਈ ਮਰਿਯਾਦਾ ਕਿਸੇ ਵੀ ਗੁਰੂ ਸਾਹਿਬਾਨ ਨੇ ਨਹੀਂ ਨੀਯਤ ਕੀਤੀ, ਇਹ ਕਿਸੇ ਸੰਸਥਾ ਦੇ ਲੀਡਰਾਂ ਨੇ, ਕਿਸੇ ਜਥੇਬੰਦੀ ਦੇ ਮੋਢੀਆਂ ਨੇ, ਜਾਂ ਕਿਸੇ ਆਪ ਮੁਹਾਰੇ ਸੰਤ ਮਹਾਤਮਾ ਨੇ ਕਹਿ ਦਿਤਾ ਹੈ। ਗੁਰਦੇਵ ਸਾਹਿਬਾਂਨ ਨੇ ਐਸੀ ਕਿਸੇ ਮਰਿਯਾਦਾ ਉਤੇ ਆਪਣੀ ਮੋਹਰ ਨਹੀਂ ਲਗਾਈ। ਸੋ ਇਹ ਆਪਣੇ ਮਨ ਨਾਲ ਫੈਸਲਾ ਕਰਨਾ ਹੈ ਕਿ ਗਲ ਗੁਰੂ ਦੀ ਮੰਨਣੀ ਹੈ, ਕਿ ਜਾਂ ਸਮਾਜ ਜਾਂ ਕਿਸੇ ਜਥੇਬੰਦੀ ਦੀ ਮੰਨਣੀ ਹੈ। ਜੇ ਜਥੇਬੰਦੀ ਦੀ ਮੰਨਣੀ ਹੈ ਤਾਂ ਇਹਦੇ ਨਾਲ ਤੁਸੀਂ ਦੁਨੀਆਂ ਵਿਚ ਤਾਂ ਭਾਵੇ ਕਾਮਯਾਬ ਹੋ ਜਾਉ, ਇਥੋਂ ਦੀ ਸ਼ੋਭਾ ਤਾਂ ਭਾਵੇ ਮਿਲ ਜਾਏ ਪਰ ਗੁਰਦੇਵ ਕੋਲੋਂ ਵੀ ਪਿਆਰ ਮਿਲ ਜਾਏ, ਇਹ ਮੁਸ਼ਕਿਲ ਹੈ। ਇਹ ਚੋਣ (choice) ਕਰਨੀ ਪਵੇਗੀ। ਦੁਨੀਆਂ ਦੇ ਵਿਚ ਵਿਚਰਦਿਆਂ ਹੋਇਆ ਸਮਾਜ ਜਾਂ ਜਥੇਬੰਦੀ ਦਾ ਉਹ ਕਨੂੰਨ ਨਹੀਂ ਪਕੜਨਾ, ਜਿਹੜਾ ਕਿ ਗੁਰਬਾਣੀ ਵਿਚ ਪ੍ਰਵਾਨ ਨਹੀਂ ਹੋਇਆ।

"ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥
ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥੩੬॥"

ਜਿਸ ਤਰ੍ਹਾਂ ਗਿਆਨ ਖੰਡ ਬਾਰੇ ਚੇਤਾਵਨੀ (warning) ਦਿਤੀ ਗਈ ਸੀ ਕਿ ਇਕਲਾ ਗਿਆਨ ਵਿਚ ਹੀ ਨਾ ਬੈਠਾ ਰਹੀਂ। ਗਿਆਨ ਖੰਡ ਵਿਚ ਬੈਠਕੇ ਗਲਾਂ ਕਰਨੀਆਂ ਤੇ ਗਲਾਂ ਸੁਣਨੀਆਂ ਉਸ ਵਿਚ ਬੜਾ ਸੁਆਦ ਹੈ, ਇਹ ਵੀ ਇਕ ਪਰਕਾਰ ਦੀ ਸ਼ਕਤੀ ਹੈ ਅਤੇ ਬੜੀ ਤਾਕਤਵਾਰ ਸ਼ਕਤੀ ਹੈ। ਇਕਲਾ ਗਲਾਂ ਹੀ ਨਾ ਕਰਦਾ ਰਹੀਂ, ਕਮਾਈ ਕਰੀਂ। ਸਰਮ ਖੰਡ ਵਿਚ ਪੈਰ ਰਖੀਂ। ਹੁਣ ਜਦ ਸਰਮ ਖੰਡ ਵਿਚ ਪੈਰ ਰਖੇਂਗਾ ਤਾਂ ਮਤ, ਮਨ, ਅਤੇ ਸੁਰਤੀ ਘੜੀ ਜਾਏਗੀ। ਜਿਵੇਂ-ਜਿਵੇਂ ਸੁਰਤੀ ਹਲਕੀ ਹੋਕੇ ਉਪਰ ਨੂੰ ਉਠੇਗੀ, ਤੇਰੇ ਆਲੇ-ਦੁਆਲੇ ਕੁਝ ਝਲਕੀਆਂ ਹੋਣਗੀਆਂ। ਸ਼ਕਤੀ (energy) ਆਪਣਾ ਰੰਗ ਦਿਖਾਏਗੀ, ਕਿਸੇ ਜ਼ਮਾਨੇ ਵਿਚ ਸਿਧਾਂ ਜੋਗੀਆਂ ਨੇ ਇਸ ਘਟਨਾ ਦਾ ਬੜਾ ਫਾਇਦਾ ਉਠਾਇਆ ਸੀ। ਉਨ੍ਹਾਂ ਝਲਕੀਆਂ ਨੂੰ ਵੇਖ ਕੇ ਮਨ ਦੇ ਵਿਚ ਦਾ ਉਬਾਲਾ ਆਏਗਾ ਕਿ "ਮੈਂ" ਇਹ ਦੁਨੀਆਂ ਨੂੰ ਦਸਾਂ, ਇਹ ਦਿਖਾਵਾਂ, ਇਹ ਗਲ ਕਰਾਂ। ਜਿਸ ਦਿਨ ਇਹ ਸੁਆਦ ਪੈ ਗਇਆ, ਉਸੇ ਦਿਨ ਬਰੇਕ ਲਗ ਜਾਵੇਗੀ। ਹੋਰ ਆਤਮਿਕ ਚੜ੍ਹਾਈ ਬੰਦ ਹੋ ਜਾਵੇਗੀ। ਇਸ ਲਈ ਐਸੀ ਮਨੋ-ਬਿਰਤੀ ਨੂੰ ਵੀ ਇਸੇ ਖੰਡ ਵਿਚ ਘੜਿਆ ਜਾਂਦਾ ਹੈ।

ਉਨ੍ਹਾਂ ਸਿਧੀਆਂ ਨੂੰ ਪਕੜ ਕੇ ਤੇ ਦੁਨੀਆਂ ਨਾਲ ਤਮਾਸ਼ਾ ਨਹੀਂ ਸ਼ੁਰੂ ਕਰ ਲੈਣਾ। ਆਪੇ ਬਾਬੇ ਬਣ ਕੇ ਨਹੀਂ ਬਹਿ ਜਾਣਾ। ਇਹ ਸਭ ਤੋਂ ਵਡੀ ਔਖੀ ਘਾਟੀ ਹੈ ਜਦੋਂ ਕਿ ਸ਼ਕਤੀ ਆਲੇ-ਦੁਆਲੇ ਹੋਵੇ ਤੇ ਸਾਹਮਣੇ ਕੋਈ ਦੁਖੀਆ ਨਜ਼ਰ ਆ ਜਾਏ। ਉਹ ਆ ਕੇ ਤਰਲਾ ਪਾਵੇ ਕਿ ਮੇਰੇ ਬਚੇ ਦੀ ਬੀਮਾਰੀ ਦੂਰ ਨਹੀਂ ਹੁੰਦੀ, ਜ਼ਰਾ ਤੁਸੀਂ ਕੋਈ ਅਰਦਾਸ ਕਰ ਦਿਉ। ਉਸੇ ਵੇਲੇ ਮਨ ਵਿਚ ਚਾਅ ਆ ਜਾਂਦਾ ਹੈ ਕਿ ਭਲਾ ਕਮਾ ਲਵਾਂ। ਐਸਾ ਕਰਨ ਨਾਲ ਦੁਨੀਆਂ ਵਿਚ ਵਾਹ-ਵਾਹ ਹੋ ਗਈ ਕਿ ਫਲਾਣੇ ਸੰਤ ਜੀ ਆਏ ਸਨ ਉਹਨਾਂ ਨੇ ਜਿਸਨੂੰ ਡਾਕਟਰਾਂ ਨੇ ਜਵਾਬ ਦੇ ਦਿਤਾ ਉਸਨੂੰ ਠੀਕ ਕਰ ਦਿਤਾ ਹੈ। ਇਹ ਸਾਰੀਆਂ ਗਲਾਂ ਮੁਮਕਿਨ ਹਨ। ਪਰ ਭਗਤ ਦਾ ਇਹ ਕੰਮ ਨਹੀਂ, ਉਹ ਜਿਹੜਾ ਦੁਖੀਆ ਹੈ ਉਸ ਨੂੰ ਵੀ ਨਾਮ ਵਾਲੇ ਪਾਸੇ ਲਗਾ ਦਿੰਦਾ ਹੈ। ਉਸਦੀ ਆਪਣੀ ਭਗਤੀ ਦਾ ਸਦਕਾ ਦੁਖ ਦੂਰ ਹੋਵੇ ਤਾਂ ਹੀ ਠੀਕ ਹੈ। ਉਹ ਇਹ ਨਹੀਂ ਕਹਿੰਦਾ ਕਿ ਮੇਰੇ ਕੋਲ ਇਕ ਸ਼ਕਤੀ ਆ ਗਈ ਹੈ ਜਿਸ ਨਾਲ ਮੈਂ ਤੈਨੂੰ ਠੀਕ ਕਰ ਦੇਂਦਾ ਹਾਂ। ਜਿਹੜੇ ਐਸਾ ਕਰਦੇ ਹਨ ਉਹ ਗੁਰਮਤਿ ਤੋਂ ਬਹੁਤ ਦੂਰ ਹੋ ਗਏ ਹਨ। ਸੋ ਇਹ ਚਿਤਾਵਨੀ ਹੈ ਕਿ ਮਨ ਦੇ ਰਿਧੀਆਂ ਸਿਧੀਆਂ ਵਲ ਬਹਾਉ ਨੂੰ ਵੀ ਰੋਕ ਪਾਣ ਦਾ ਅਭਿਆਸ ਇਸੇ ਖੰਡ ਵਿਚ ਕੀਤਾ ਜਾਣਾ ਹੈ। ਅਭਿਆਸੀ ਸਰਮ ਖੰਡ ਵਿਚ ਇਤਨਾ ਕੁਝ ਹੀ ਕਰ ਸਕਦਾ ਹੈ, ਇਥੇ ਉਸਦਾ ਕੰਮ ਖ਼ਤਮ ਹੋ ਜਾਏਗਾ। ਪਹਿਲੇ ਤਿੰਨ ਖੰਡਾਂ ਦੀ ਯਾਤਰਾ ਜੀਵ ਦੀ ਜ਼ੁਮੇਵਾਰੀ ਤੇ ਨਿਰਭਰ ਹੈ। ਇਸ ਤੋਂ ਅਗੇ ਜੋ ਵੀ ਹੋਏਗਾ ਉਹ ਕੇਵਲ ਪ੍ਰਮਾਤਮਾ ਦੀ ਰਜ਼ਾ ਤੇ ਨਿਰਭਰ ਹੈ।

# (ਅੰਕ ੩੭)

ਕਰਮ ਖੰਡ ਕੀ ਬਾਣੀ ਜੋਰੁ ॥ ਤਿਥੈ ਹੋਰੁ ਨ ਕੋਈ ਹੋਰੁ ॥
ਤਿਥੈ ਜੋਧ ਮਹਾਬਲ ਸੂਰ ॥ ਤਿਨ ਮਹਿ ਰਾਮੁ ਰਹਿਆ ਭਰਪੂਰ ॥
ਤਿਥੈ ਸੀਤੋ ਸੀਤਾ ਮਹਿਮਾ ਮਾਹਿ ॥ ਤਾ ਕੇ ਰੂਪ ਨ ਕਥਨੇ ਜਾਹਿ ॥
ਨਾ ਓਹਿ ਮਰਹਿ ਨ ਠਾਗੇ ਜਾਹਿ ॥ ਜਿਨ ਕੈ ਰਾਮੁ ਵਸੈ ਮਨ ਮਾਹਿ ॥
ਤਿਥੈ ਭਗਤ ਵਸਹਿ ਕੇ ਲੋਅ ॥ ਕਰਹਿ ਅਨੰਦੁ ਸਚਾ ਮਨਿ ਸੋਇ ॥
ਸਚ ਖੰਡਿ ਵਸੈ ਨਿਰੰਕਾਰੁ ॥ ਕਰਿ ਕਰਿ ਵੇਖੈ ਨਦਰਿ ਨਿਹਾਲ ॥
ਤਿਥੈ ਖੰਡ ਮੰਡਲ ਵਰਭੰਡ ॥ ਜੇ ਕੋ ਕਥੈ ਤ ਅੰਤ ਨ ਅੰਤ ॥
ਤਿਥੈ ਲੋਅ ਲੋਅ ਆਕਾਰ ॥ ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥ ਵੇਖੈ ਵਿਗਸੈ ਕਰਿ ਵੀਚਾਰੁ ॥ ਨਾਨਕ ਕਥਨਾ ਕਰੜਾ ਸਾਰੁ ॥੩੭॥
(ਕਿਰਪਾ ਦੇ ਖੰਡ ਵਿਚ ਜੀਵ ਪ੍ਰਭੂ ਨਾਲ ਜੁੜ ਜਾਂਦਾ ਹੈ। ਉਸ ਅਵਸਥਾ ਵਿਚ ਹੋਰ ਕੁਝ ਵੀ ਨਹੀ ਬਚਦਾ। ਉਥੇ ਜੋਧੇ ਅਤੇ ਬਲੀ ਹੀ ਪੁਜਦੇ ਹਨ ਜਿਹਨਾਂ ਅੰਦਰ ਰਾਮਈਆ ਪ੍ਰਗਟ ਹੋ ਜਾਂਦਾ ਹੈ। ਉਥੇ ਨਰ ਅਤੇ ਮਾਦਾ ਸ਼ਕਤੀਆਂ ਇਕ ਹੋ ਜਾਂਦੀਆਂ ਹਨ ਜਿਸਦਾ ਕਿ ਰੂਪ ਸ਼ਬਦਾਂ ਤੋਂ ਦੂਰ ਨਿਕਲ ਜਾਂਦਾ ਹੈ। ਜਿਨਾਂ ਅੰਦਰ ਰਮਈਆ ਪ੍ਰਗਟ ਹੋ ਜਾਂਦਾ ਹੈ ਉਹ ਜਨਮ ਮਰਨ ਦੇ ਬੰਧਨ ਤੋਂ ਆਜਾਦ ਹੋ ਜਾਂਦੇ ਹਨ। ਉਥੇ ਅਨੇਕ ਤਰਾਂ ਦੇ ਭਗਤ ਵਸਦੇ ਹਨ ਜੋ ਕਿ ਉਸ ਸਚੇ ਨੂੰ ਆਪਣੇ ਅੰਦਰ ਵੇਖ ਵੇਖਕੇ ਸਦਾ ਅਨੰਦਮਈ ਰਹਿੰਦੇ ਹਨ। ਉਹ ਸਰਬਵਿਆਪੀ ਸਦਾ ਸਚ ਦੀ ਅਵਸਥਾ ਵਿਚ ਰਹਿੰਦਾ ਹੈ। ਉਹ ਆਪਣੀ ਕਿਰਪਾਲੂ ਨਦਰ ਵਿਚ ਸਦਾ ਹੀ ਨਿਹਾਲ ਹੈ। ਇਹ ਸਾਰੇ ਅਕਾਸ਼, ਪਾਤਾਲ, ਅਤੇ ਗੇਲੈਕਸੀਆਂ ਉਸੇਦੀਆਂ ਹਨ ਜਿੰਨਾ ਦਾ ਕਿ ਕੋਈ ਅੰਤ ਹੀ ਨਹੀ। ਉਸਨੇ ਕਈ ਪ੍ਰਕਾਰ ਦੇ ਆਕਾਰ ਬਣਾਏ ਹਨ ਜਿਹੜੇ ਕਿ ਉਸੇਦੇ ਹੁਕਮ ਵਿਚ ਵਿਚਰ ਰਹੇ ਹਨ। ਉਹ ਸਭਨੂੰ ਦੇਖਦਾ ਹੈ ਅਤੇ ਆਪਣੀ ਲੀਲਾ ਨੂੰ ਦੇਖ ਦੇਖਕੇ ਖੁਸ਼ ਹੁੰਦਾ ਹੈ। ਉਸਦਾ ਬਿਆਨ ਕਰਨਾ ਲੋਹੇ ਦੇ ਚਨੇ ਚਬਾਉਣ ਵਾਂਗੂ ਕਠਿਨ ਹੈ)

ਪਿਛਲੇ ਅੰਕ ਵਿਚ ਗੁਰਬਾਣੀ ਨੇ ਜਗਿਆਸੂ ਲਈ ਸਰਮ ਖੰਡ ਦੀ ਯਾਤਰਾ ਬਾਰੇ ਜਾਣੂ ਕਰਵਾਇਆ ਸੀ। ਸਰਮ ਖੰਡ ਦੇ ਵਿਚ ਟਿਕ ਕੇ ਸੁਰਤ, ਮਤ, ਮਨ, ਅਤੇ ਬੁਧੀ ਨੂੰ ਗਿਆਨ ਦੇ ਹਥੌੜੇ ਮਾਰ-ਮਾਰ ਕੇ ਘੜਿਆ ਗਇਆ ਹੈ। ਜੋ ਗਿਆਨ ਖੰਡ ਵਿਚੋਂ ਸਮਝਿਆ, ਉਸਦੇ ਨਾਲ ਮਿਹਨਤ ਕਰਦਾ-ਕਰਦਾ, ਭਗਤੀ ਕਰਦਾ-ਕਰਦਾ, ਨਾਮ ਜਪੁਦਾ-ਜਪੁਦਾ ਇਕ ਅਵਸਥਾ ਤਕ ਪਹੁੰਚ ਗਇਆ ਜਿਥੇ ਉਸਦੀ ਕਿਰਪਾ ਦੇ ਪਾਤਰ ਬਣ ਜਾਈਦਾ ਹੈ। ਉਸ ਅਵਸਥਾ ਨੂੰ ਗੁਰਬਾਣੀ ਵਿਚ "ਕਰਮ ਖੰਡ" ਕਹਿਆ ਗਇਆ ਹੈ।

"ਕਰਮ ਖੰਡ ਕੀ ਬਾਣੀ ਜੋਰੁ ॥"

ਕਰਮ ਖੰਡ ਦੀ ਨਿਸ਼ਾਨੀ (ਭਾਸ਼ਾ) ਹੈ "ਜੋਰੁ"। ਕਈ ਵਿਦਵਾਨਾ ਨੇ ਜੋਰੁ ਤੋਂ ਭਾਵ ਸ਼ਕਤੀ ਲਇਆ ਹੈ। ਇਸਦਾ ਜ਼ੋਰੁ ਦਾ ਮਤਲਬ ਸ਼ਕਤੀ ਵੀ ਹੋ ਸਕਦਾ ਹੈ ਅਤੇ ਜੋਰੁ ਦਾ ਮਤਲਬ ਜੁੜਨਾ ਵੀ ਹੋ ਸਕਦਾ ਹੈ। ਇਸੇ ਕਰਕੇ 'ਰਾਰੇ' ਥਲੇ ਔਂਕੜ ਦੇ ਦਿਤਾ ਹੈ। ਇਸ਼ਾਰਾ ਕੀਤਾ ਹੈ ਕਿ ਇਸ ਅਖਰ ਨੂੰ ਗਹਿਰਾਈ ਨਾਲ ਵਿਚਾਰਨਾ ਹੈ। ਪ੍ਰਭੂ ਦੀ ਕਿਰਪਾ ਨਾਲ, ਕਰਮ ਨਾਲ, ਉਸ ਦੀ ਕਰਾਮਤ ਨਾਲ, ਅਤੇ ਮਿਹਰ ਦਾ ਸਦਕਾ ਜੀਵ ਉਸ ਨਾਲ ਜੁੜ ਗਇਆ ਹੈ, ਉਹ ਜੀਵ ਉਸਦੀ ਮਿਹਰ ਦਾ ਪਾਤਰ ਬਣ ਗਇਆ ਹੈ। ਪ੍ਰਭੂ ਨੇ ਉਸਨੂੰ ਆਪਣੇ ਆਪ ਨਾਲ ਜੋੜ ਲਇਆ ਹੈ। ਉਸ ਅਵਸਥਾ (stage) ਤੇ ਕਈ ਤਰ੍ਹਾਂ ਦੀਆਂ ਸ਼ਕਤੀਆਂ ਦੀ ਪ੍ਰਾਪਤੀ ਵੀ ਹੈ। ਭਾਵੇਂ ਕਈ ਵਿਚਾਰਕਾਂ ਨੇ ਜ਼ੋਰ ਦਾ ਮਤਲਬ ਸ਼ਕਤੀ ਕੀਤਾ ਹੈ, ਤਾਕਤ ਕੀਤਾ ਹੈ, ਪਰ "ਜੋਰੁ" ਦਾ ਮਤਲਬ ਇਥੇ ਜੁੜਨਾ ਜਿਆਦਾ ਸਹੀ ਲਗਦਾ ਹੈ। ਭਾਵ ਉਸ ਨਾਲ ਜੁੜਨਾ ਕਿਸੇ ਦੇ ਕੁਝ ਕਰਨੇ ਕਰਕੇ ਨਹੀਂ ਹੋਇਆ। ਉਹ ਤੇਰੀ ਭਗਤੀ ਕਰਕੇ ਨਹੀਂ ਹੋਵੇਗਾ, ਤੇਰੀ ਮੁਸ਼ਕਤ ਕਰਕੇ ਨਹੀਂ ਹੋਵੇਗਾ, ਉਹ ਉਸਦੇ ਕਰਮ ਕਰਕੇ ਹੋਏਗਾ। ਉਸ ਦੀ ਮਿਹਰ ਕਰਕੇ ਹੋਏਗਾ, ਉਸ ਦੀ ਕਰਾਮਤ ਕਰਕੇ ਹੋਏਗਾ, ਉਸ ਦੇ ਪ੍ਰਸਾਦਿ ਕਰਕੇ ਹੋਏਗਾ। ਉਸ ਦੇ ਨਾਲ ਜੁੜ ਸਕਣਾ ਇਨਸਾਨ ਦੀ ਕਰਨੀ ਨਹੀਂ ਹੈ। ਇਸ ਭੇਦ ਤੋਂ ਹੁਸ਼ਿਆਰ ਹੋ ਜਾਉ। ਇਹ ਕਹਿਣਾ ਕਿ ਕਿਸੇ ਨੇ ਭਗਤੀ ਕੀਤੀ ਤੇ ਪ੍ਰਮਾਤਮਾ ਨੂੰ ਪਾ ਲਇਆ ਗੁਰਮਤਿ ਦੇ ਮੁਤਾਬਿਕ ਸਹੀ ਨਹੀਂ ਹੈ। ਇਤਨਾ ਹੀ ਕਹਿਆ ਜਾ ਸਕਦਾ ਹੈ ਕਿ ਕਿਸੇ ਨੇ ਭਗਤੀ ਕੀਤੀ ਸੀ ਅਤੇ ਪ੍ਰਮਾਤਮਾ ਨੇ ਉਸ ਦੀ ਮਿਹਨਤ ਪ੍ਰਵਾਨ ਕਰ ਲਈ। ਅਸਲੀਅਤ ਇਹ ਹੈ ਉਸ ਨੇ ਭਗਤੀ ਕੀਤੀ ਤੇ ਪ੍ਰਮਾਤਮਾ ਨੇ ਉਸ ਨੂੰ ਬਖਸ਼ ਦਿਤਾ। ਉਸ ਨੇ ਭਗਤੀ ਕਰਕੇ ਪ੍ਰਮਾਤਮਾ ਨੂੰ ਬੁਲਾ ਲਇਆ ਜਾਂ ਆਪਣੇ ਵਸ ਕਰ ਲਇਆ, ਇਹ ਗਲ ਗ਼ਲਤ ਹੈ। ਉਹ ਨਾ ਕਿਸੇ ਦੇ ਵਸ ਹੁੰਦਾ ਹੈ ਅਤੇ ਨਾ ਹੀ ਕੀਤਾ ਜਾ ਸਕਦਾ ਹੈ। ਐਸਾ ਦਾਹਵਾ ਕਰਨਾ ਅਤਕਥਨੀ ਹੈ, ਹੰਕਾਰ ਦਾ ਦੂਸਰਾ ਰੂਪ ਹੈ। ਏਸ ਕਰਕੇ ਗੁਰਬਾਣੀ ਨੇ ਇਸਨੂੰ ਚੌਥੀ ਮੰਜਲ ਕਹਿਆ ਹੈ। ਤਿੰਨ ਮੰਜਲਾਂ ਤੇ ਪੈਰ ਪੁਟਣੇ ਜੀਵ ਦੀ ਜੁੰਮੇਵਾਰੀ ਹੈ, ਧਰਮ-ਖੰਡ ਵਿਚ ਚਲਣ ਦਾ ਇਰਾਦਾ ਕੀਤਾ ਹੈ, ਗਿਆਨ ਖੰਡ ਵਿਚ ਬੈਠ ਕੇ ਕੁਦਰਤ ਦਾ ਅਤੇ ਕਾਦਰ ਦਾ ਭੇਦ ਸਮਝਿਆ ਹੈ, ਸਰਮ ਖੰਡ ਵਿਚ ਬੈਠ ਕੇ ਮਨ-ਬੁਧੀ ਨੂੰ ਘੜਕੇ ਮਨਮਤਿ ਦਾ ਕੂੜਾ ਕਰਕਟ ਬਾਹਰ ਕਢਣ ਦੀ ਮੁਸ਼ਕਤ ਤੇ ਘਾਲਣਾ ਘਾਲੀ ਹੈ। ਇਸਤੋਂ ਅਗੇ ਜਗਿਆਸੂ ਹੁਣ ਹੋਰ ਕੁਝ ਨਹੀਂ ਕਰ ਸਕਦਾ। ਜਿਸ ਤਰ੍ਹਾਂ ਇਕ ਕ੍ਰਿਸਾਨ ਧਰਤੀ ਵਿਚ ਬੀਜ ਪਾਉਣ ਤੋਂ ਬਾਦ ਸਿਵਾਏ ਬੈਠ ਕੇ ਇੰਤਜ਼ਾਰ ਕਰਨ ਦੇ ਹੋਰ ਕੁਝ ਨਹੀਂ ਕਰ ਸਕਦਾ, ਇਸੇਤਰ੍ਹਾਂ ਜਗਿਆਸੂ ਸਰਮ ਖੰਡ ਵਿਚ ਇੰਤਜ਼ਾਰ ਹੀ ਕਰ ਸਕਦਾ ਹੈ। ਇਥੋਂ ਤਕ ਕਿ ਕੋਈ ਆਸ ਵੀ ਨਹੀਂ ਕਰ ਸਕਦਾ, ਕੁਝ ਕਹਿ ਵੀ ਨਹੀਂ ਸਕਦਾ। ਗੁਰਬਾਣੀ ਵਿਚ ਇਸ ਬਾਰੇ ਸਾਨੂੰ ਬੜੀ ਹੀ ਗਹਿਰੀ ਵਿਚਾਰ ਦਿਤੀ ਗਈ ਹੈ:

"ਕਿਆ ਉਠਿ ਉਠਿ ਦੇਖਹੁ ਬਪੁੜੇਂ ਇਸੁ ਮੇਘੈ ਹਥਿ ਕਿਛੁ ਨਾਹਿ ॥
ਜਿਨਿ ਏਹੁ ਮੇਘੁ ਪਠਾਇਆ ਤਿਸੁ ਰਾਖਹੁ ਮਨ ਮਾਂਹਿ ॥"

(ਪੰਨਾ ੧੨੮●)

ਇਕ ਕ੍ਰਿਸਾਨ ਖੇਤ ਵਿਚ ਬੀਜ ਬੀਜਕੇ ਘਰ ਆ ਗਇਆ ਹੈ। ਸਵੇਰੇ ਉਠਕੇ ਵੇਖਿਆ ਕਿ ਬਦਲ ਹੋਏ ਪਏ ਹਨ। ਬਾਹਰ ਨਿਕਲ ਕੇ ਬਦਲਾਂ ਵਲ ਵੇਖ ਰਹਿਆ ਹੈ ਕਿ ਕਿਸੇ ਥਾਂ ਕਾਲਾ ਹੈ ਅਤੇ ਕਿਸੇ ਥਾਂ ਚਿਟਾ ਹੈ। ਉਸਦੀ ਆਸ ਪ੍ਰਬਲ ਹੁੰਦੀ ਜਾ ਰਹੀ ਹੈ ਕਿ ਅਜ ਮੀਂਹ ਜ਼ਰੂਰ ਪਵੇਗਾ ਜਿਸ ਨਾਲ ਫਸਲ ਚੰਗੀ ਉਗੇਗੀ। ਪਰ ਗੁਰਬਾਣੀ ਉਸ ਕ੍ਰਿਸਾਨ ਨੂੰ ਅਵਾਜ਼ ਦੇਕੇ ਜਗਾਉਂਦੀ ਹੈ ਕਿ ਐ ਭੋਲੇ ਜੀਵ ਤੂੰ ਬਾਰ ਬਾਰ ਉਠ ਕੇ ਇਨ੍ਹਾਂ ਬਦਲਾਂ ਨੂੰ ਕੀ ਵੇਖਦਾ ਪਇਆਂ ਹੈ। ਇਸ ਬਦਲ ਦੇ ਵਸ ਵਿਚ ਕੋਈ ਚੀਜ਼ ਨਹੀਂ ਹੈ। ਸਗੋਂ ਜਿਸਨੇ ਇਹ ਬਦਲ ਪੈਦਾ ਕੀਤਾ ਹੈ ਉਸਦੀ ਯਾਦ ਵਿਚ ਬੈਠਕੇ ਇੰਤਜ਼ਾਰ ਕਰ। ਇਹ ਜ਼ਰੂਰੀ ਨਹੀਂ ਕਿ ਬਦਲ ਆਇਆ ਹੈ ਤਾਂ ਮੀਂਹ ਜ਼ਰੂਰ ਹੀ ਵਰ੍ਹੇਗਾ, ਉਹ ਸੁਕਾ ਵੀ ਜਾ ਸਕਦਾ ਹੈ। ਸੋ ਤੂੰ ਬਦਲ ਵਲ ਵੇਖ ਕੇ ਖੁਸ਼ ਨਾ ਹੋ, ਬਲਕਿ ਜਿਸ ਨੇ ਇਹ ਮੀਂਹ ਬਣਾਏ ਹਨ, ਜਿਸ ਨੇ ਬਦਲ ਬਣਾਏ ਹਨ, ਉਸ ਨੂੰ ਅੰਦਰ ਘਰ ਬੈਠ ਕੇ ਯਾਦ ਕਰ। ਜਦੋਂ ਬੀਜ ਉਗਣਾ ਹੋਵੇਗਾ, ਆਪੇ ਹੀ ਉਗ ਪਏਗਾ। ਸਾਰੇ ਬੀਜ ਉਗਦੇ ਨਹੀਂ ਹੁੰਦੇ, ਕੁਝ ਚਿੜੀਆਂ ਕਾਂ ਖਾ ਜਾਂਦੇ ਹਨ, ਕੋਈ ਬੀਜ ਸੜ ਜਾਂਦਾ ਹੈ, ਕੋਈ ਜ਼ਮੀਨ ਵਿਚ ਰਹਿ ਜਾਂਦਾ ਹੈ ਅਤੇ ਕੋਈ ਬੀਜ ਉਸ ਦੀ ਕਿਰਪਾ ਨਾਲ ਅੰਕੁਰ ਕੇ ਬਾਹਰ ਆ ਜਾਂਦਾ ਹੈ। ਇਹ ਮਿਹਨਤ ਦਾ ਫਲ ਹੈ ਜੋ ਕਿ ਉਸ ਦੀ ਕਿਰਪਾ ਤੇ ਹੀ ਛਡਣਾ ਪਵੇਗਾ। ਇਹੀ ਗਲ ਇਥੇ ਕਰਮ ਖੰਡ ਵਿਚ ਕਹੀ ਗਈ ਹੈ ਕਿ ਕਰਮ ਖੰਡ ਵਿਚ ਉਦੋਂ ਪਹੁੰਚਿਆ ਮੰਨਿਆ ਜਾਏਗਾ ਜਦੋਂ ਉਸ ਦੇ ਨਾਲ ਜੋੜ ਲਇਆ ਜਾਏਗਾ।

"ਤਿਥੈ ਹੋਰੁ ਨ ਕੋਈ ਹੋਰੁ ॥"

ਉਸ ਆਵਸਥਾ ਵਿਚ ਜੀਵ ਦੇ ਅੰਦਰ ਕੁਝ ਵੀ ਨਹੀਂ ਬਚਦਾ। ਉਸਦੇ ਅੰਦਰ ਸਿਵਾਏ ਉਸ ਜੋਤੀ ਦੇ ਪ੍ਰਕਾਸ਼ ਦੇ ਹੋਰ ਕੁਝ ਵੀ ਨਹੀਂ ਹੈ। ਇਹ ਬਹੁਤ ਹੀ ਬਰੀਕ ਗਲ ਹੈ, ਇਸਨੂੰ ਲਫਜ਼ਾ ਵਿਚ ਬੰਨ੍ਹਣਾ ਬੜਾ ਔਖਾ ਹੈ। ਇਸਦਾ ਤਾਂ ਅਹਿਸਾਸ ਹੀ ਕੀਤਾ ਜਾ ਸਕਦਾ ਹੈ। ਜੇਕਰ ਇਹ ਕਹਿਆ ਜਾਵੇ ਕਿ ਜਗਿਆਸੂ ਅਤੇ ਪ੍ਰਮਾਤਮਾ ਦੋਵੇਂ ਜੁੜ ਗਏ ਹਨ ਤਾਂ ਇਹ ਦਾ ਮਤਲਬ ਇਹ ਬਣ ਗਇਆ ਕਿ ਕਦੀ ਦੋ ਹਨ ਪਰ ਜੁੜੇ ਹੋਏ ਹਨ। ਪਰ ਇਹ ਝੂਠ ਹੈ ਕਿਉਂਕਿ ਦੂਜਾ ਤੇ ਕਦੀ ਸੀ ਹੀ ਨਹੀਂ, ਉਹ ਤੇ ਇਕ ਪ੍ਰਛਾਂਈ ਮਾਤ੍ਰ ਸੀ। ਜੇਕਰ ਇਹ ਕਹਿਆ ਜਾਏ ਕਿ ਜਗਿਆਸੂ ਪ੍ਰਮਾਤਮਾ ਦੇ ਅੰਦਰ ਚਲਾ ਗਇਆ ਹੈ ਤਾਂ ਇਸਨੂੰ ਜੁੜਨਾ ਨਹੀਂ ਕਹਿਆ ਜਾ ਸਕਦਾ ਕਿਉਂਕਿ ਅੰਦਰ ਜਾਣ ਵਾਲੇ ਦੀ ਅਹਿਸਾਸ ਕਰਨ ਵਾਲੀ ਸ਼ਕਤੀ ਅਜੇ ਬਚੀ ਹੋਈ ਹੈ। ਇਹ ਵੀ ਗਲ ਠੀਕ ਨਹੀਂ ਹੋ ਸਕਦੀ। ਇਸ ਕਰਕੇ ਗੁਰਬਾਣੀ ਸੰਕੇਤ ਕਰ ਰਹੀ ਹੈ ਕਿ ਉਸ ਮੰਜ਼ਿਲ ਤੇ ਕੁਝ ਹੁੰਦਾ ਹੀ ਨਹੀਂ, ਇਕ ਹੀ ਹੈ, ਬਸ ਪ੍ਰਮਾਤਮਾ ਹੀ ਹੈ। ਇਤਨੀ ਗਲ ਨੂੰ ਪਹਿਚਾਨਣ ਵਾਲਾ ਵੀ ਕੋਈ ਨਹੀਂ ਹੁੰਦਾ। ਇਹ ਵੀ ਸ਼ਕਤੀ ਖ਼ਤਮ ਹੋ ਜਾਂਦੀ ਹੈ। ਉਥੇ ਨਿਰੋਲ ਸ਼ਕਤੀ ਦਾ ਅਹਿਸਾਸ ਹੈ। ਉਥੇ ਪਿਉਰ ਨਿਰੋਲ ਹੋਂਦ (Pure Existence) ਹੈ।

ਸਮਝੋ ਇਸ ਗਲ੍ਹ ਨੂੰ। ਜੇ ਤੁਸੀਂ ਇਹ ਕਹਿ ਰਹੇ ਹੋ ਕਿ ਪ੍ਰਮਾਤਮਾ ਹੈ, ਤਾਂ ਜਦੋਂ ਤੁਸੀਂ ਇਹ ਕਹਿ ਰਹੇ ਹੋ ਤਾਂ ਉਸ ਵੇਲੇ ਤੁਸੀਂ ਵੀ ਹੋ। ਅਤੇ ਜਦ ਤਕ ਇਤਨਾ ਕਹਿਣ ਵਾਲਾ ਵੀ ਬਚਿਆ ਹੋਇਆ ਹੈ ਤਾਂ ਇਹਦਾ ਮਤਲਬ ਇਹ ਸਮਝੋ ਕਿ ਫਿਰ ਅਜੇ ਉਸ ਨਾਲ ਜੁੜੇ ਨਹੀਂ। ਦੂਜੇ ਹਥ ਜੇਕਰ ਤੁਸੀਂ ਨਹੀਂ ਹੋ ਤਾਂ ਤੁਸੀਂ ਇਹ ਵੀ ਨਹੀਂ ਕਹਿ ਸਕਦੇ ਕਿ ਪ੍ਰਮਾਤਮਾ ਹੈ। ਇਹ ਕਹਿਣ ਵਾਲਾ ਕਿਥੇ ਹੈ? ਉਹ ਕਿਥੇ ਗਇਆ? ਉਹ ਹਮੇਸ਼ਾ ਲਈ ਚੁਪ ਹੋ ਗਇਆ। ਹੁਣ ਜੀਵ ਵਿਚ ਐਸੀਆਂ ਸ਼ਕਤੀਆਂ ਆ ਸਕਦੀਆਂ ਹਨ ਕਿ ਉਹ ਸਾਰਿਆਂ ਨਾਲੋਂ ਅਨੋਖਾ ਹੀ ਲਗੇਗਾ। ਇਹ ਆਤਮਿਕ ਸ਼ਕਤੀਆਂ ਵੀ ਜਗਿਆਸੂ ਲਈ ਇਕ ਤਰ੍ਹਾਂ ਦਾ ਇਮਤਿਹਾਨ ਬਣ ਜਾਂਦੀਆਂ ਹਨ। ਜੇਕਰ ਜੀਵ ਇਹਨਾਂ ਆਤਮਿਕ ਸ਼ਕਤੀਆਂ ਵਲ ਖਿਚਿਆ ਜਾਵੇ ਅਤੇ ਇਹਨਾਂ ਦੀ ਜਾਇਜ਼ ਜਾਂ ਨਾਜਾਇਜ਼ ਵਰਤੋਂ ਵਿਚ ਲਗ ਜਾਵੇ ਤਾਂ ਉਥੇ ਹੀ ਬਰੇਕ ਲਗ ਜਾਂਦੀ ਹੈ; ਹੋਰ ਆਤਮਿਕ ਝੜਾਈ ਹੋਣੀ ਨਾਮੁਮਕਿਨ ਹੋ ਜਾਂਦੀ ਹੈ। ਇਸੇ ਕਰਕੇ ਗੁਰਬਾਣੀ ਨੇ ਐਸੀਆਂ ਰਿਧੀਆਂ ਸਿਧੀਆਂ ਨੂੰ "ਅਵਰਾ ਸਾਦ" ਕਹਿਆ ਹੈ ਅਤੇ ਯਾਦ ਦਿਲਾਇਆ ਹੈ ਕਿ ਇਹ ਮਾਇਆ ਦਾ ਜਗਿਆਸੂ ਨੂੰ ਪਿਛਾਂਹ ਖਿਚਣ ਲਈ ਆਖਰੀ ਹਮਲਾ ਹੈ। ਜੋ ਜੀਵ ਇਸ ਭਰਮ ਵਿਚ ਨਾਂ ਫਸੇ ਉਸ ਲਈ ਪਰਮ ਅਵਸਥਾ ਦੀ ਪ੍ਰਾਪਤੀ ਮੁਮਕਿਨ ਹੋ ਜਾਂਦੀ ਹੈ।

"ਤਿਥੈ ਜੋਧ ਮਹਾਬਲ ਸੂਰ ॥ ਤਿਨ ਮਹਿ ਰਾਮੁ ਰਹਿਆ ਭਰਪੂਰ ॥"

ਉਹ ਸ਼ਕਤੀਆਂ ਸ਼ਕਤੀਸ਼ਾਲੀ ਯੋਧਿਆਂ ਵਰਗੀਆਂ ਹਨ, ਮਹਾਂ ਬਲੀਆਂ ਵਰਗੀਆਂ ਹਨ, ਸੂਰਮਿਆਂ ਵਰਗੀਆਂ ਹਨ। ਇਹ ਆਤਮਿਕ ਸ਼ਕਤੀਆਂ ਦੀਆਂ ਗਲਾਂ ਹੋ ਰਹੀਆਂ ਹਨ। ਇਹ ਉਹ ਯੋਧੇ ਨਹੀਂ ਹਨ ਜਿਹੜੇ ਆਪਣੇ ਸਿਰ ਦੀ ਬਾਜ਼ੀ ਲਾ ਦਿੰਦੇ ਹਨ। ਇਹ ਸ਼ਕਤੀ ਕ੍ਰਿਪਾਨ ਦੀ ਸ਼ਕਤੀ ਨਹੀਂ ਹੈ। ਇਹ ਨਿਰੋਲ ਭਗਤੀ ਦੀ ਸ਼ਕਤੀ ਦੀ ਗਲ ਹੋ ਰਹੀ ਹੈ। ਇਸੇ ਕਰਕੇ ਅਗਲੀ ਤੁਕ ਵਿਚ ਉਸਦਾ ਖੁਲਾਸਾ ਕੀਤਾ ਗਇਆ ਹੈ ਕਿ ਉਸ ਜੀਵ ਅੰਦਰ 'ਰਾਮੁ' ਦੀ ਜੋਤ ਪ੍ਰਗਟ ਹੋ ਚੁਕੀ ਹੈ। ਇਾਥੇ 'ਮਮੇ' ਥਲੇ ਔਕੜ ਦੇ ਕੇ ਇਸ਼ਾਰਾ ਕੀਤਾ ਗਇਆ ਹੈ ਕਿ ਰਾਮੁ ਦਾ ਭਾਵ ਧਿਆਨ ਨਾਲ ਸਮਝਣਾ ਹੈ। ਇਥੋਂ ਭੁਲੇਖਾ ਨਹੀਂ ਖਾਣਾ ਕਿਉਂਕਿ ਬਾਣੀ ਵਿਚ ਰਾਮ ਅਖਰ ਦੋ ਤਰ੍ਹਾਂ ਨਾਲ ਆਇਆ ਹੈ। ਇਕ ਥਾਂ ਤੇ ਆਇਆ ਹੈ:

"ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ ॥
ਕਹੁ ਨਾਨਕ ਥਿਰੁ ਕਛੁ ਨਹੀਂ ਸੁਪਨੇ ਜਿਉ ਸੰਸਾਰੁ ॥" (ਪੰਨਾ ੧੪੨੯)

"ਰੋਵੈ ਰਾਮੁ ਨਿਕਾਲਾ ਭਇਆ ॥
ਸੀਤਾ ਲਖਮਣੁ ਵਿਛੁੜਿ ਗਇਆ ॥" (ਪੰਨਾ ੯੫੩)

ਇਹਨਾਂ ਤੁਕਾਂ ਵਿਚ ਜਿਹੜਾ ਰਾਮ ਵਰਤਿਆ ਗਇਆ ਹੈ ਉਥੇ ਰਾਜੇ ਦਸ਼ਰਥ ਦੇ ਪੁਤਰ ਵਲ ਇਸ਼ਾਰਾ ਹੈ, ਉਸਦੇ ਸਰੀਰ ਵਲ ਇਸ਼ਾਰਾ ਹੈ।

"ਰਾਮ ਰਾਮ ਬੋਲਿ ਰਾਮ ਰਾਮ ॥
ਤਿਆਗਹੁ ਮਨ ਕੇ ਸਗਲ ਕਾਮ ॥" (ਪੰਨਾ ੧੧੯੨)
"ਰਾਮ ਰਾਮ ਰਾਮ ਜਾਪਿ ਰਮਤ ਰਾਮ ਸਹਾਈ ॥" (ਪੰਨਾ ੧੨੨੯)

ਇਹਨਾਂ ਤੁਕਾਂ ਵਿਚ ਉਸ ਰਾਮ ਦਾ ਜ਼ਿਕਰ ਹੈ ਜਿਹੜਾ
ਸਾਰੀ ਸ੍ਰਿਸ਼ਟੀ ਵਿਚ ਰਮਿਆ ਹੋਇਆ ਹੈ, ਉਸ ਪਰਮਾਤਮਾ ਵਲ ਇਸ਼ਾਰਾ ਹੈ। ਜਦ ਉਸ ਰਾਮ ਨਾਲ ਜੁੜ ਗਇਆ ਤਾਂ ਹੁਣ ਸ਼ਕਤੀ ਆ ਗਈ ਹੈ। ਹੁਣ ਪ੍ਰਭੂ ਜੀਵ ਦੇ ਅੰਦਰੋਂ ਪ੍ਰਗਟ ਹੋ ਗਇਆ ਹੈ। ਜਦ ਇਹ ਘਟਨਾ ਘਟਦੀ ਹੈ ਤਾਂ ਉਸਦੀ ਹੋਰ ਨਿਸ਼ਾਨੀ ਅਗੇ ਦਸੀ ਜਾ ਰਹੀ ਹੈ:
"ਤਿਥੈ ਸੀਤੋ ਸੀਤਾ ਮਹਿਮਾ ਮਾਹਿ ॥"

ਜਿਥੇ ਰਮਿਆ ਹੋਇਆ ਪ੍ਰਗਟ ਹੋ ਜਾਂਦਾ ਹੈ ਉੱਥੇ ਨਰ (Masculine Energy) ਅਤੇ ਮਾਦਾ (Feminine Energy) ਦਾ ਕੋਈ ਭੇਦ ਨਹੀਂ ਬਚਦਾ। ਇਥੇ ਵੀ ਬਹੁਤ ਸਾਵਧਾਨ ਹੋਣ ਦੀ ਜ਼ਰੂਰਤ ਹੈ, ਇਥੇ ਸੀਤਾ ਤੋਂ ਭਾਵ ਰਾਮ ਚੰਦਰ ਦੀ ਪਤਨੀ ਨਹੀਂ
ਹੈ। ਉਹ ਸੀਤਾ ਤਾਂ ਸਰੀਰ ਸੀ ਅਤੇ ਉਸਦੀ ਖ਼ੂਬਸੂਰਤੀ ਸ਼ਬਦਾਂ ਵਿਚ ਦਰਸਾਈ ਜਾ ਸਕਦੀ ਹੈ। ਇਹ ਕਿਤੇ ਭੁਲੇਖਾ ਨਾ ਰਹਿ ਜਾਏ। ਇਥੇ ਉਸ ਆਵਸਥਾ ਵਲ ਇਸ਼ਾਰਾ ਹੋ ਰਹਿਆ ਹੈ ਜਿਥੇ ਦੋਵੇ ਸ਼ਕਤੀਆਂ,
ਨਰ ਅਤੇ ਮਾਦਾ, ਇਕ ਹੋ ਜਾਂਦੀਆਂ ਹਨ; ਉਹਨਾਂ ਵਿਚ ਕੋਈ ਭੇਦ
ਨਹੀਂ ਰਹਿੰਦਾ ਕਿਉਂਕਿ ਪਰਮ ਸ਼ਕਤੀ ਨਾ ਨਰ ਹੈ ਅਤੇ ਨਾਂ ਹੀ ਮਾਦਾ
ਹੈ। ਉਹ ਦੋਵੇਂ ਹੀ ਨਹੀਂ ਹੈ ਜਾਂ ਦੋਵਾਂ ਦਾ ਇਤਨਾ ਸੰਪੂਰਨ ਸੰਗਮ ਹੈ ਉਸਦੀ ਕੋਈ ਮਹਿਮਾ ਕਹੀ ਹੀ ਨਹੀਂ ਜਾ ਸਕਦੀ। ਉਹ ਆਵਸਥਾ ਇਸਤਰ੍ਹਾਂ ਦੇ ਸਭ ਭੇਦਾਂ ਤੋ ਉਪਰ (Transcendent) ਹੈ। ਉਹ Male ਤੋਂ ਵੀ ਅਤੇ Female ਤੋਂ ਵੀ ਦੋਨਾਂ ਤੋਂ ਪਰੇ ਹੈ। ਇਸੇ ਕਰਕੇ Male energy (ਸੀਤੋ) ਦਾ ਜ਼ਿਕਰ ਕਰਕੇ ਨਾਲ ਹੀ Female energy (ਸੀਤਾ) ਦਾ ਜ਼ਿਕਰ ਕੀਤਾ ਹੈ।

"ਤਾ ਕੇ ਰੂਪ ਨ ਕਥਨੇ ਜਾਹਿ ॥"

ਸਰਮ ਖੰਡ ਦੀ ਨਿਸ਼ਾਨੀ ਦਸੀ ਗਈ ਕਿ ਉਥੇ ਰੂਪ ਬਦਲਦਾ ਹੈ, ਪਰ ਕਰਮ ਖੰਡ ਦੀ ਅਵਸਥਾ ਦਾ ਰੂਪ (Aura) ਬਿਆਨ ਹੀ ਨਹੀਂ ਕੀਤਾ ਜਾ ਸਕਦਾ। ਐਸਾ ਕਿਉਂ? ਇਹ ਅਵਸਥਾ ਬਿਆਨ ਕਿਉਂ ਨਹੀਂ ਕੀਤੀ ਜਾ ਸਕਦੀ? ਉਹ ਇਸ ਕਰਕੇ ਹੈ ਕਿ ਹੁਣ ਸਥੂਲ ਅਤੇ ਭੌਤਿਕ ਸਰੀਰਾਂ ਨਾਲ ਕੋਈ ਵਾਸਤਾ ਹੀ ਨਹੀਂ ਰਹਿਆ, ਇਥੇ ਜਗਿਆਸੂ ਉਸਦੇ ਨਾਲ ਜੁੜ ਗਇਆ ਹੈ। ਉਸ ਪਰਮ ਸ਼ਕਤੀ ਨੇ ਪ੍ਰਵਾਨ ਕਰ ਲਇਆ ਹੈ, ਹੁਣ ਉਹਦਾ ਰੂਪ ਨਹੀਂ ਦਸਿਆ ਜਾ ਸਕਦਾ। ਉਸਦਾ ਖ਼ੁਲਾਸਾ ਅਗਲੀ ਤੁਕ ਕਰਦੀ ਹੈ।

"ਨਾ ਓਹਿ ਮਰਹਿ ਨ ਠਾਗੇ ਜਾਹਿ ॥
ਜਿਨ ਕੈ ਰਾਮੁ ਵਸੈ ਮਨ ਮਾਹਿ ॥"

"ਨਾ ਓਹਿ ਮਰਿਹ" ਨਾ ਮਰਨ ਤੋਂ ਇਥੇ ਕਿਸੇ ਸਰੀਰ ਵਲ ਇਸ਼ਾਰਾ ਨਹੀਂ ਹੈ ਕਿ ਕੋਈ ਸਰੀਰ ਅਮਰ ਹੋ ਜਾਂਦਾ ਹੈ। ਉਹ ਜੋ ਇਕ ਹੈ, ਉਹ ਜਿਹੜਾ ਸਦਾ ਰਹਿਣ ਵਾਲਾ ਹੈ, ਜਗਿਆਸੂ ਉਹਦੇ ਨਾਲ
ਇਕ ਹੋ ਗਇਆ ਹੈ। ਹੁਣ ਜੀਵਨ ਮਰਨ ਦਾ ਚਕਰ ਹੀ ਨਹੀਂ
ਬਚਿਆ। ਠਗਉਲੀ ਮਾਇਆ ਤੋਂ ਆਜ਼ਾਦੀ ਪ੍ਰਾਪਤ ਹੋ ਗਈ ਹੈ। ਉਸਦੀ ਕਿਰਪਾ ਦਾ ਪਾਤਰ ਬਣਕੇ ਜੀਵਨ ਦੀ ਬਾਜ਼ੀ ਜਿਤੀ ਗਈ ਹੈ। ਹਿਰਦੇ ਵਿਚ ਰਮਈਆ ਦਾ ਸਦੀਵੀ ਵਾਸਾ ਹੋ ਗਇਆ ਹੈ। ਉਸ ਹਿਰਦੇ ਵਿਚ ਹੁਣ ਕੁਝ ਵੀ ਹੋਰ ਨਹੀਂ ਬਚਿਆ, ਨਾ ਆਸ਼ਾ ਹੈ, ਨਾ ਨਿਰਾਸ਼ਾ ਹੈ, ਨਾ ਸੁਖ ਹੈ, ਨਾ ਦੁਖ ਹੈ; ਬਸ ਓਹੀ ਹੈ, ਦੂਜਾ ਹੋਰ ਕੋਈ ਹੈ ਹੀ ਨਹੀਂ।

"ਤਿਥੈ ਭਗਤ ਵਸਹਿ ਕੇ ਲੋਅ ॥"

ਜੋ ਇਸ ਆਵਸਥਾ ਨੂੰ ਪ੍ਰਾਪਤ ਕਰ ਲੈਂਦੇ ਹਨ ਉਹੀ ਅਸਲੀ ਭਗਤ ਹਨ, ਉਹੀ ਭਗਤ ਕਹਿਲਾਣ ਦੇ ਸਹੀ ਹਕਦਾਰ ਹਨ। 'ਕੇ ਲੋਅ' ਦਾ ਮਤਲਬ ਹੈ ਕਈਆਂ ਤਰ੍ਹਾਂ ਦੇ, ਕਈ ਖੰਡਾ ਅਤੇ ਬ੍ਰਹਿਮੰਡਾ ਵਿਚ ਵਿਚਰਨ ਵਾਲੇ। ਇਹ ਬੜਾ ਹੀ ਸਵਾਦਲਾ ਇਸ਼ਾਰਾ ਹੈ, ਕਈ ਬ੍ਰਹਿਮੰਡ ਹਨ

ਜਿਨ੍ਹਾਂ ਵਿਚ ਉਸਦੇ ਭਗਤ ਹਨ। ਇਹ ਜ਼ਰੂਰੀ ਨਹੀਂ ਕਿ ਉਹਨਾਂ ਦੇ ਸਰੀਰ ਵੀ ਸਾਡੇ ਵਰਗੇ ਹੀ ਹੋਣ। ਅਜ ਦਾ ਸਾਂਇੰਸਦਾਨ ਇਹ ਸਮਝਕੇ ਬੈਠਾ ਹੋਇਆ ਹੈ ਜਿਥੇ ਪਾਣੀ ਨਹੀਂ ਉਥੇ ਜੀਵਨ ਪ੍ਰਫੁਲਤ ਹੋ ਹੀ ਨਹੀਂ ਸਕਦਾ। ਪਰ ਗੁਰਬਾਣੀ ਇਸ਼ਾਰਾ ਕਰ ਰਹੀ ਹੈ ਕਿ ਜੀਵਨੀਆਂ ਕਈ ਪ੍ਰਕਾਰ ਦੀਆਂ ਹੋ ਸਕਦੀਆਂ ਹਨ ਅਤੇ ਉਹਨਾਂ ਸਾਰੀਆਂ ਜੀਵਨੀਆਂ ਦਾ ਕਰਤਾ ਵੀ ਉਹੀ ਇਕ ਸ਼ਕਤੀ ਹੈ। ਉਸ ਸ਼ਕਤੀ ਵਿਚ ਅਭੇਦ ਹੋਣ ਦੀ ਤੜਪ ਹਰ ਬ੍ਰਹਿਮੰਡ ਦੇ ਜਗਿਆਸੂਆਂ ਨੂੰ ਹੈ ਕਿਉਂਕਿ:

"ਕਰਹਿ ਅਨੰਦੁ ਸਚਾ ਮਨਿ ਸੋਇ ॥"

ਜਦੋਂ ਉਹ ਹਮੇਸ਼ਾ ਲਈ ਮਨ ਵਿਚ ਆ ਕੇ ਬੈਠ ਜਾਂਦਾ ਹੈ ਤਾਂ ਹੁਣ ਅਸਲੀ ਆਨੰਦ ਦਾ ਸਵਾਦ ਪ੍ਰਾਪਤ ਹੁੰਦਾ ਹੈ। ਉਹਨਾਂ ਨੂੰ ਇਹ ਖ਼ੁਸ਼ੀ ਨਹੀਂ ਹੈ ਕਿ ਬਾਹਰ ਕੀ ਹੋ ਰਹਿਆ ਹੈ, ਹੁਣ ਸਦੀਵੀ ਖ਼ੁਸ਼ੀ ਦੀ ਪ੍ਰਾਪਤੀ ਹੈ। ਜਿਹੜੀ ਬਾਹਰਲੀ ਖ਼ੁਸ਼ੀ ਹੈ ਉਹ ਤਾਂ ਥੋੜ੍ਹੀ ਦੇਰ ਰਹਿੰਦੀ ਹੈ ਫਿਰ ਖ਼ਤਮ ਹੋ ਜਾਂਦੀ ਹੈ। ਬਾਹਰ ਦੀ ਖ਼ੁਸ਼ੀ ਦਾ ਜਿਥੇ ਮਿਲਨਾ ਹੋਵੇਗਾ ਉਥੇ ਵਿਛੋੜਾ ਵੀ ਜ਼ਰੂਰ ਹੋਏਗਾ, ਜਿਥੇ ਹਸਣਾ ਹੋਵੇਗਾ ਉਥੇ ਰੋਣਾ ਵੀ ਹੋਵੇਗਾ। ਇਹ ਸਦੀਵੀ ਖ਼ੁਸ਼ੀ ਵਲ ਇਸ਼ਾਰਾ ਹੈ ਜਿਹੜੀ ਦੁਬਿਧਾ (Duality) ਤੋਂ ਹਮੇਸ਼ਾ ਲਈ ਆਜ਼ਾਦ ਹੈ। ਉਥੇ ਦੋ ਕਿਨਾਰੇ ਵੀ ਨਹੀਂ ਹਨ ਅਤੇ ਇਕ ਕਿਨਾਰਾ ਵੀ ਨਹੀਂ ਹੈ; ਕਿਸੇ ਬੰਧਨ ਦਾ ਨਾਮੋ ਨਿਸ਼ਾਨ ਨਹੀਂ ਹੈ; ਬਸ ਹਰ ਪਾਸੇ ਅਸੀਮ ਖੁਲਾ ਪਨ ਹੈ। ਇਸ ਮੰਜ਼ਿਲ ਨੂੰ ਸ਼ਬਦਾਂ ਵਿਚ ਦਸਣਾ ਬਹੁਤ ਹੀ ਮੁਸ਼ਕਿਲ ਹੈ।

"ਸਚ ਖੰਡਿ ਵਸੈ ਨਿਰੰਕਾਰੁ ॥"

ਜੋ ਇਸ ਯਾਤਰਾ ਦੀ ਆਖਰੀ ਅਵਸਥਾ ਹੈ ਉਸਨੂੰ ਗੁਰਬਾਣੀ ਨੇ 'ਸਚ ਖੰਡਿ' ਕਹਿਆ ਹੈ। ਇਸ ਅਵਸਥਾ ਨੂੰ ਬਾਕੀ ਸਾਰੀਆਂ ਘਾਟੀਆਂ ਨਾਲੋਂ ਅਲਗ ਕੀਤਾ ਗਇਆ ਹੈ। ਇਸ ਵਿਚ ਬਹੁਤ ਗਹਿਰਾ ਭੇਦ ਹੈ। ਧਿਆਨ ਨਾਲ ਵਿਚਾਰੋ ਕਿ ਸਰਮ ਖੰਡ ਛਤੀਵਾਂ ਅੰਕ ਹੈ। «ਘੜੀਐ ਸੁਰਾ ਸਿਧਾ ਕੀ ਸੁਧਿ" ਉਤੇ ਛਤੀਵਾਂ ਅੰਕ ਪੂਰਾ ਹੋ ਜਾਂਦਾ ਹੈ। ਸੈਤੀਵਾਂ ਅੰਕ ਸ਼ੁਰੂ ਹੋਇਆ ਹੈ; «ਖੰਡ ਕੀ ਬਾਣੀ ਜੋਰੁ" ਤੋਂ ਅਤੇ ਕਰਮ ਖੰਡ ਦੀ ਵਿਚਾਰ «ਅਨੰਦੁ ਸਚਾ ਮਨਿ ਸੋਇ" ਤੇ ਸਮਾਪਤ ਹੋ ਜਾਂਦੀ ਹੈ। ਇਥੋਂ ਤਕ ਕਰਮ ਖੰਡ ਦਾ ਬਿਆਨ ਹੈ। ਪਰ ਇਥੇ ਕਰਮ ਖੰਡ ਦਾ ਖ਼ੁਲਾਸਾ ਦੇ ਕੇ ਨਵਾਂ ਅੰਕ ਨਹੀਂ ਪਾਇਆ ਗਇਆ। ਧਰਮ ਖੰਡ ਤੋਂ ਕਰਮ ਖੰਡ ਤਕ ਵਾਰੀ ਵਾਰੀ ਅੰਕਾਂ ਦੀ ਗਿਣਤੀ ਆ ਰਹੀ ਸੀ। ਪਰ ਕਰਮ ਖੰਡ ਅਤੇ ਇਸਤੋਂ ਅਗਲੇ ਖੰਡ ਵਿਚ ਅੰਕ ਨਹੀਂ ਦਿਤਾ ਗਇਆ ਬਲਕਿ ਉਸਨੂੰ ਨਾਲ ਹੀ ਸ਼ੁਰੂ ਕਰ ਦਿਤਾ ਗਇਆ ਹੈ। ਦੂਜੀ ਗਲ ਧਿਆਨ ਜੋਗ ਹੈ ਕਿ ਆਖਰੀ ਸਟੇਜ਼ ਦੇ ਅਖਰ ਦੇ ਜੋੜ (Spellings) ਵੀ ਬਦਲ ਦਿਤੇ ਗਏ ਹਨ, ਉਸਦੇ ਡਡੇ ਨੂੰ ਸਿਹਾਰੀ ਲਗਾ ਦਿਤੀ ਗਈ ਹੈ। ਵਿਆਕਰਣ (grammar) ਦੇ ਗਿਆਤਾ ਭਾਂਵੇ ਇਸਦਾ ਕੁਝ ਵੀ ਭਾਵਅਰਥ ਕਢਣ ਪਰ ਅਧਿਆਤਮਿਕ ਜਗਿਆਸੂ ਲਈ ਇਹ ਭੇਦਾਂ ਭਰੇ ਇਸ਼ਾਰੇ ਹਨ। ਇਹ ਦੋ ਨਿਸ਼ਾਨੀਆਂ ਦੇ ਕੇ ਗੁਰਬਾਣੀ ਨੇ ਇਸ਼ਾਰਾ ਕੀਤਾ ਹੈ ਕਿ ਸਚ ਖੰਡ ਕੋਈ ਖੰਡਾਂ ਵਰਗਾ ਖੰਡ ਨਹੀਂ ਹੈ। ਜਿਹੜੇ ਵਿਦਵਾਨ ਇਸ ਚੀਜ਼ ਦੀ ਜ਼ਿਦ ਕਰਦੇ ਹਨ ਕਿ ਗੁਰਬਾਣੀ ਨੇ ਪੰਜ ਖੰਡ ਦਸੇ ਹਨ, ਇਹ ਉਨ੍ਹਾਂ ਦੇ ਗਿਆਨ ਦੇ ਲਈ ਵਿਚਾਰ ਸਾਂਝੀ ਕੀਤੀ ਜਾ ਰਹੀ ਹੈ। ਗੁਰਬਾਣੀ ਵਿਚ ਚਾਰ ਹੀ ਖੰਡ ਹਨ, ਸਚ ਖੰਡ ਕੋਈ ਜਗਹ ਨਹੀਂ ਹੈ, ਮੰਜ਼ਿਲ ਨਹੀਂ ਹੈ। ਜੇ ਸਚ ਵੀ ਇਕ ਖੰਡ ਹੈ, ਇਕ ਜਗ੍ਹਾ ਹੈ, ਤਾਂ ਪ੍ਰਮਾਤਮਾ ਵੀ ਇਕ ਥਾਂ ਤੇ ਹੋ ਗਇਆ, ਇਕ ਜਗ੍ਹਾ ਤੇ ਸੀਮਤ ਹੋ ਗਇਆ ਪਰ ਪ੍ਰਮਾਤਮਾ ਇਕ ਐਸੀ ਸ਼ਕਤੀ ਹੈ ਜੋ ਸਰਬ ਵਿਆਪੀ ਹੈ, ਉਹ ਕਿਸੇ ਇਕ ਥਾਂ ਤੇ ਨਹੀਂ ਰਹਿੰਦਾ। ਉਹ ਤੇ ਇਥੇ ਵੀ ਹੈ, ਉਥੇ ਵੀ ਹੈ, ਅੰਦਰ ਵੀ ਹੈ, ਬਾਹਰ ਵੀ ਹੈ, ਉਪਰ ਵੀ ਹੈ, ਥਲ੍ਹੇ ਹੈ। ਏਸੇ ਕਰਕੇ "ਨਿਰੰਕਾਰੁ" ਦੀ ਗਲ ਕਰਦਿਆਂ ਹੋਇਆਂ ਸ਼ਬਦਾਂ ਨੂੰ ਬਦਲ ਦਿਤਾ ਗਇਆ ਹੈ ਅਤੇ ਦੋ ਨਿਸ਼ਾਨੀਆਂ ਦਿਤੀਆਂ ਗਈਆਂ ਹਨ, ਇਕ ਤੇ ਉਹਦੇ ਵਿਚ ਅੰਕ ਨਹੀਂ ਹੈ, ਅਤੇ ਦੂਸਰਾ ਉਹਦੇ ਅਖਰ ਜੋੜ (spelling) ਅਲਗ ਹਨ।

ਇਸ਼ਾਰਾ ਕੀਤਾ ਗਇਆ ਹੈ ਕਿ ਉਸਦੇ ਵਿਚ ਅਭੇਦ ਹੋ ਜਾਣ ਵਾਲੀ ਘਟਨਾ ਆਖਰੀ ਹੈ। ਦਰਅਸਲ ਇਸਨੂੰ ਇਕ ਅਵਸਥਾ ਕਹਿਣਾ ਵੀ ਸਹੀ ਨਹੀਂ ਹੈ। ਇਨਸਾਨ ਦੀ ਭਾਸ਼ਾ ਵਿਚ ਕੋਈ ਐਸਾ ਸ਼ਬਦ ਨਹੀਂ ਹੈ ਜੋ ਇਸਨੂੰ ਬਿਆਨ ਕਰ ਸਕੇ। ਇਹ ਭਾਸ਼ਾ ਦੀ ਬੇਵਸੀ ਹੈ ਇਸ ਕਰਕੇ ਅਧੂਰੇ ਸ਼ਬਦ ਵਰਤਨੇ ਪੈ ਰਹੇ ਹਨ। ਜਾਣ ਬੁਝਕੇ ਗ਼ਲਤ ਬਿਆਨੀ ਕਰਨੀ ਪੈਂਦੀ ਹੈ। ਸਚ ਦੀ ਅਸਲੀ ਪ੍ਰਾਪਤੀ ਇਕ ਐਸੀ ਅਵਸਥਾ ਹੈ ਜਿਥੇ ਹਰ ਥਾਂ ਤੇ ਸਚ ਦੀ ਹੀ ਝਲਕ ਆਉਂਦੀ ਹੈ; ਉਹ ਨਿਰੰਕਾਰੁ ਦੇ ਨਾਲ ਅਭੇਦ ਹੋਣ ਦੀ ਝਾਕੀ ਹੈ। ਉਥੇ ਹੁਣ ਨ ਕੋਈ ਸ਼ਬਦ ਰਹਿ ਗਇਆ, ਨਾ ਉਥੇ ਸ਼ਬਦ ਦੇਣ ਵਾਲਾ ਗੁਰੂ ਰਹਿ ਗਇਆ, ਨਾ ਜਿਸ ਪ੍ਰਮਾਤਮਾ ਦਾ ਸ਼ਬਦ ਸੀ ਉਹ ਰਹਿ ਗਇਆ। ਸਿਰਫ ਦਰਸ਼ਨ ਹੀ ਦਰਸ਼ਨ ਰਹਿ ਗਏ, ਰੌਸ਼ਨੀ ਹੀ ਰੌਸ਼ਨੀ ਰਹਿ ਗਈ, ਹੋਰ ਕੁਝ ਵੀ ਨਹੀਂ। ਹੁਣ ਜਿਹੜਾ ਇਹ ਕਹਿ ਸਕਦਾ ਸੀ ਕਿ ਮੈਨੂੰ ਦਰਸ਼ਨ ਹੋ ਰਹੇ ਹਨ ਉਹ ਵੀ ਨਹੀਂ ਰਹਿ ਗਇਆ। ਕੋਈ ਕੁਝ ਦਸਣ ਵਾਲਾ ਹੈ ਹੀ ਨਹੀਂ। ਪ੍ਰਮਾਤਮਾ ਦੇ ਬਾਰੇ ਪ੍ਰਮਾਤਮਾ ਹੀ ਜਾਣਦਾ ਹੈ।

"ਕਰਿ ਕਰਿ ਵੇਖੈ ਨਦਰਿ ਨਿਹਾਲ ॥

ਉਸ ਨੇ ਇਕ ਖੇਲ੍ਹ ਰਚਾਇਆ ਹੋਇਆ ਹੈ, ਇਕ ਨਾਟਕ (drama) ਚਲਾਇਆ ਹੋਇਆ ਹੈ, ਇਕ ਲੀਲ੍ਹਾ ਰਚਾਈ ਹੋਈ ਹੈ। ਉਹ ਖੇਡ੍ਹਦਾ ਪਇਆ ਹੈ ਅਤੇ ਉਸ ਖੇਡ੍ਹ ਨੂੰ ਖੇਡ੍ਹ ਕੇ ਹਮੇਸ਼ਾ ਦੇ ਲਈ ਖੁਸ਼ ਰਹਿੰਦਾ ਹੈ, ਸੁਖੀ ਰਹਿੰਦਾ ਹੈ, ਨਿਹਾਲ ਰਹਿੰਦਾ ਹੈ। ਹਰ ਬਚਾ ਇਹ ਜਾਣਦਾ ਹੈ ਕਿ ਖੇਲ੍ਹ ਦਾ ਮਕਸਦ ਬਸ ਆਨੰਦ ਹੀ ਹੁੰਦਾ ਹੈ, ਹੋਰ ਕੁਝ ਨਹੀਂ। ਇਕ ਬਚਾ ਸਾਰਾ ਦਿਨ ਸਮੁੰਦਰ ਦੇ ਕਿਨਾਰੇ ਤੇ ਰੇਤ ਦਾ ਕਿਲਾ

ਬਣਾਉਂਦਾ ਰਹਿੰਦਾ ਹੈ। ਜੇਕਰ ਉਸਨੂੰ ਪੁਛਿਆ ਜਾਵੇ ਕਿ ਉਹ ਕੀ ਕਰ ਰਹਿਆ ਹੈ ਤਾਂ ਉਹ ਖੁਸ਼ੀ ਵਿਚ ਜਵਾਬ ਦੇਂਦਾ ਹੈ ਕਿ ਉਹ ਖੇਲ੍ਹ ਰਹਿਆ ਹੈ। ਫਿਰ ਸ਼ਾਮ ਨੂੰ ਘਰ ਜਾਣ ਲਗਿਆਂ ਉਸੇ ਹੀ ਖੁਸ਼ੀ ਨਾਲ ਲਤ ਮਾਰਕੇ ਉਸ ਕਿਲੇ ਨੂੰ ਤੋੜ ਦੇਂਦਾ ਹੈ। ਕਿਲਾ ਬਣਾਉਂਦਿਆਂ ਜਾਂ ਢਾਉਂਦਿਆਂ ਹੋਇਆਂ ਉਸ ਬਚੇ ਦੀ ਖੁਸ਼ੀ ਵਿਚ ਕੋਈ ਫਰਕ ਨਹੀਂ ਪੈਂਦਾ। ਇਹ ਸਦੀਵੀ ਆਨੰਦ ਦੀ ਨਿਸ਼ਾਨੀ ਹੈ ਜੋ ਇਕ ਭਗਤ ਨੂੰ ਉਸ ਪਰਮ ਸ਼ਕਤੀ ਨਾਲ ਇਕ ਹੋਣ ਤੇ ਪ੍ਰਾਪਤ ਹੁੰਦੀ ਹੈ। ਇਹ ਸਾਰਾ ਉਸ ਦਾ ਖੇਲ੍ਹ ਹੈ, ਉਸ ਦੀ ਨਿਗਾਹ ਹੈ। ਉਹ ਹਮੇਸ਼ਾ ਖੁਸ਼ ਰਹਿਣ ਵਾਲਾ ਹੈ।

"ਤਿਥੈ ਖੰਡ ਮੰਡਲ ਵਰਭੰਡ ॥ ਜੇ ਕੋ ਕਥੈ ਤ ਅੰਤ ਨ ਅੰਤ ॥"

'ਖੰਡ ਮੰਡਲ ਵਰਭੰਡ' ਕਿਤਨੀਆਂ ਧਰਤੀਆਂ ਹਨ, ਕਿਤਨੀਆਂ ਗੇਲੈਕਸੀਆਂ (Galaxies) ਆਕਾਸ਼ ਹਨ ਕਿਤਨੇ ਪਾਤਾਲ ਹਨ ਇਹਨਾ ਦੀ ਕੋਈ ਗਿਣਤੀ ਨਹੀਂ ਕੀਤੀ ਜਾ ਸਕਦੀ। ਉਸ ਅਵਸਥਾ ਨੂੰ ਪ੍ਰਾਪਤ ਹੋਏ ਭਗਤ ਨੂੰ ਕਿਸੇ ਦੂਰਬੀਨ ਨਾਲ ਵੇਖਣ ਦੀ ਲੋੜ ਨਹੀਂ ਰਹਿ ਜਾਂਦੀ। ਉਹ ਅਭੇਦ ਹੋ ਚੁਕਾ ਹੈ, ਇਸ ਕਰਕੇ ਉਸਨੇ ਪਹਿਲਾਂ ਹੀ ਪਹਿਚਾਣ ਲਇਆ ਹੈ ਕਿ ਇਸ ਸਾਰਾ ਪਸਾਰਾ ਅਨੰਤ ਦੀ ਖੇਲ੍ਹ ਵਾਲਾ ਹੈ। ਇਸਨੂੰ ਜਾਨਣਾ ਤਾਂ ਇਕ ਪਾਸੇ ਰਹਿਆ, ਇਸਦਾ ਅੰਦਾਜ਼ਾ ਵੀ ਨਹੀਂ ਲਗਾਇਆ ਜਾ ਸਕਦਾ। ਇਸਨੂੰ ਕਹਿਣ ਦੀ ਕੋਸ਼ਿਸ਼ ਕਰਨ ਵਾਲਾ ਨਾਕਾਮ ਹੋਕੇ ਰਹੇਗਾ।

"ਤਿਥੈ ਲੋਅ ਲੋਅ ਆਕਾਰ ॥
ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥"

ਉੱਥੇ ਤਰ੍ਹਾਂ-ਤਰ੍ਹਾਂ ਦੇ ਆਕਾਰ ਹਨ। ਕੋਈ ਇਕ ਤਰ੍ਹਾਂ ਦਾ ਆਕਾਰ ਨਹੀਂ ਹੈ। ਉਸ ਨੇ ਦੁਨੀਆ ਦੀਆਂ ਸਾਰੀਆਂ ਗੈਲੈਕਸੀਆਂ, ਸਾਰੀ ਕਿਰੀਏਸ਼ਨ ਬਣਾਈ ਹੈ। "ਲੋਅ" ਦਾ ਮਤਲਬ ਹੈ ਇਕ ਇਕਲੀ ਗੈਲੈਕਸੀ। ਜਿਸ ਤਰ੍ਹਾਂ ਅਸੀਂ ਮਿਲਕੀ ਵੇ (Milky Way) ਗਲੈਕਸੀ ਵਿਚ ਰਹਿੰਦੇ ਹਾਂ, ਇਸ ਤਰ੍ਹਾਂ ਦੀਆਂ ਕਈ ਹੋਰ ਗੈਲੈਕਸੀਆਂ ਹਨ। ਗੁਰਬਾਣੀ ਨੇ ਜਪੁ ਦੇ ਸ਼ੁਰੂ ਵਿਚ ਜਿਥੋਂ ਗਲ ਸ਼ੁਰੂ ਕੀਤੀ ਸੀ "ਹੁਕਮ ਰਜਾਈ ਚਲਣਾ" ਉਥੇ ਵਾਪਸ ਲੈ ਆਂਦਾ ਹੈ। ਇਹ ਗਲ ਪਹਿਲਾਂ ਸਾਂਝੀ ਕੀਤੀ ਜਾ ਚੁਕੀ ਹੈ ਕਿ ਸਾਇੰਸ ਨੂੰ ਇਹ ਜ਼ਿਦ ਛਡ ਦੇਣੀ ਚਾਹੀਦੀ ਹੈ ਕਿ ਇਹ ਸਿਰਫ ਪਾਣੀ ਅਤੇ ਹਵਾ ਉਤੇ ਨਿਰਭਰ ਜੀਵਨੀਆਂ ਹੀ ਸਾਜੀਆਂ ਗਈਆਂ ਹਨ। ਜੇਕਰ ਸਾਡਾ ਗੁਰਬਾਣੀ ਉੱਤੇ ਯਕੀਨ ਹੈ, ਤਾਂ ਇਹ ਧੁਰ ਕੀ ਬਾਣੀ ਦਸ ਰਹੀ ਹੈ ਕਿ ਆਕਾਰ ਇਕ ਤਰ੍ਹਾਂ ਦੇ ਨਹੀਂ ਹਨ। ਇਹ ਸਾਰਾ ਨਿਜ਼ਾਮ ਉਸ ਦੇ ਹੁਕਮ ਦੇ ਮੁਤਾਬਕ ਚਲ ਰਹਿਆ ਹੈ।

"ਵੇਖੈ ਵਿਗਸੈ ਕਰਿ ਵੀਚਾਰੁ ॥ ਨਾਨਕ ਕਥਨਾ ਕਰੜਾ ਸਾਰੁ ॥੩੭॥"

ਉਹ ਸਾਰਾ ਕੁਝ ਵੇਖ ਰਹਿਆ ਹੈ ਅਤੇ ਵੇਖ ਵੇਖਕੇ ਵਿਗਸ ਰਹਿਆ ਹੈ, ਖੁਸ਼ ਹੋ ਰਹਿਆ ਹੈ। ਜਿਸ ਤਰ੍ਹਾਂ ਇਕ ਬਚਾ ਆਪਣੀ ਖੇਡੂ ਨੂੰ ਬਣਾ ਕੇ, ਵੇਖ ਕੇ, ਢਾਹ ਕੇ, ਫਿਰ ਬਣਾ ਕੇ ਖੁਸ਼ ਹੁੰਦਾ ਹੈ; ਇਸੇ ਤਰ੍ਹਾਂ ਉਹ ਪਰਮ ਸ਼ਕਤੀ ਵੀ ਖੁਸ਼ ਹੈ। ਖੇਡੂ ਦਾ ਮਤਲਬ ਹੀ ਖੁਸ਼ੀ ਹੈ। ਖੇਡੂ ਵਿਚ ਗਮੀਂ ਨਹੀਂ ਹੁੰਦੀ। ਬਣਾਉਣ ਵਿਚ ਵੀ ਉੱਤਨੀ ਖੁਸ਼ੀ ਹੈ ਅਤੇ ਤੋੜਨ ਵਿਚ ਵੀ ਉੱਤਨੀ ਖੁਸ਼ੀ ਹੈ, ਸਜਾਉਣ ਵਿਚ ਵੀ ਉੱਤਨੀ ਖੁਸ਼ੀ ਹੈ, ਨਾਸ਼ ਕਰਨ ਵਿਚ ਵੀ ਉੱਤਨੀ ਖੁਸ਼ੀ ਹੈ। 'ਸਾਰ' ਤੋਂ ਭਾਵ ਹੈ ਲੋਹਾ। ਜਿਸ ਤਰ੍ਹਾਂ ਪੰਜਾਬੀ ਕਹਾਵਤ ਹੈ ਕਿ ਲੋਹੇ ਦੇ ਦਾਣੇ ਨੂੰ ਚਬਾਉਣਾ ਨਾਮੁਮਕਿਨ ਹੈ। ਜਿਸ ਤਰ੍ਹਾਂ ਲੋਹੇ ਨੂੰ ਦੰਦ ਥਲੇ ਰਖ ਕੇ ਚਬਾਣਾ ਔਖਾ ਹੁੰਦਾ ਹੈ ਇਸੇ ਤਰ੍ਹਾਂ ਹੀ ਪ੍ਰਮਾਤਮਾ ਦੀ ਕਿਸੇ ਗਲ ਨੂੰ ਕਹਿਣਾ ਔਖਾ ਹੁੰਦਾ ਹੈ। ਇਹ ਸਿਰਫ ਇਸ਼ਾਰੇ ਕੀਤੇ ਜਾ ਰਹੇ ਹਨ। ਇਹ ਸਿਰਫ ਨਿਸ਼ਾਨੀਆਂ ਦਸੀਆਂ ਜਾ ਰਹੀਆਂ ਹਨ। ਕੋਈ ਇਹ ਨਾ ਸਮਝ ਕੇ ਬਹਿ ਜਾਏ ਕਿ ਪ੍ਰਮਾਤਮਾ ਨੂੰ ਬਿਆਨ ਕਰ ਦਿਤਾ ਹੈ। ਇਹ ਪ੍ਰਮਾਤਮਾ ਦੀ ਵਿਆਖਿਆ ਨਹੀਂ ਹੈ। ਇਹ ਕੋਈ ਵੀ ਇਨਸਾਨ ਕਰ ਹੀ ਨਹੀਂ ਸਕਦਾ, ਕੋਈ ਜੀਭਾ ਨਹੀਂ ਕਰ ਸਕਦੀ, ਕੋਈ ਬੋਲੀ ਨਹੀਂ ਕਰ ਸਕਦੀ। ਜਿਹੜੇ ਇਸ ਚੀਜ਼ ਦਾ ਦਾਅਵਾ ਕਰਦੇ ਹਨ, ਉਹ ਭੁਲੇਖੇ ਵਿਚ ਬੈਠੇ ਹੋਏ ਹਨ ਅਤੇ ਗੁਰਮਤਿ ਉਹ ਭੁਲੇਖਾ ਕਢ ਰਹੀ ਹੈ। ਇਸੇ ਕਰਕੇ ਇਸ਼ਾਰਾ ਕੀਤਾ ਗਇਆ ਸੀ। ਸੈਂਤੀਵੇਂ ਅੰਕ ਦੇ ਵਿਚ ਗਲਾਂ ਦੋ ਅਵਸਥਾਵਾਂ ਦੀਆਂ ਕੀਤੀਆਂ ਹਨ ਪਰ ਅੰਕ ਇਕ ਹੀ ਰਹਿਣ ਦਿਤਾ ਹੈ, ਅਲਗ ਨਹੀਂ ਕੀਤਾ ਕਿਉਂਕਿ ਉਹ ਇਕੋ ਗਲ ਹੈ। ਉਹ ਸਾਰਿਆਂ ਤੇ ਲਾਗੂ ਹੁੰਦੀ ਹੈ। ਉਹ ਖੰਡ ਨਹੀਂ ਹੈ। ਕਰਮ ਖੰਡ ਦੇ ਵਿਚ ਤੇ ਸਚ ਖੰਡ ਦੇ ਵਿਚ ਅੰਕ ਹੈ ਨਹੀਂ, ਫਰਕ (difference) ਨਹੀਂ ਪਾਇਆ। ਇਹ ਦੋ ਨਿਸ਼ਾਨੀਆਂ ਦਸ ਰਹੀਆਂ ਹਨ ਕਿ ਇਹ ਗਲ ਕੁਝ ਹੋਰ ਹੈ। ਧਰਮ ਖੰਡ ਵਾਲੀ, ਗਿਆਨ ਖੰਡ ਵਾਲੀ, ਸਰਮ ਖੰਡ ਵਾਲੀ ਇਹ ਗਲ ਨਹੀਂ ਹੈ। ਸਚ ਖੰਡ ਵਾਲੀ ਗਲ ਕੁਝ ਹੋਰ ਹੈ। ਉਹ ਪ੍ਰਮਾਤਮਾ ਦਾ ਸਰਬ ਵਿਆਪੀ ਹੋਣਾ ਹੈ।

ਇਸੇਤਰ੍ਹਾਂ ਇਸ ਅਵਸਥਾ ਨੂੰ ਬਿਆਨ ਕਰਨ ਦੀ ਕੋਸ਼ਿਸ਼ ਕਰੀਏ ਤਾਂ ਹੋ ਹੀ ਨਹੀਂ ਸਕਦੀ। ਇਸ ਗਲ ਨੂੰ ਅਖਰਾਂ ਵਿਚ ਬੰਨ੍ਹਿਆ ਨਹੀਂ ਜਾ ਸਕਦਾ, ਲਫਜ਼ਾਂ ਵਿਚ ਬੰਨ੍ਹਿਆ ਨਹੀਂ ਜਾ ਸਕਦਾ। ਇਹ ਅਵਸਥਾਵਾਂ ਸਿਰਫ ਮਹਿਸੂਸ ਕੀਤੀਆਂ ਜਾ ਸਕਦੀਆਂ ਹਨ। ਸੋ ਇਹ ਜਿਤਨੇ ਪੜਾਉ (stage) ਹਨ, ਇਹਨਾਂ ਦੀਆਂ ਬਾਰੀਕੀਆਂ ਤਾਂ ਹੀ ਸਮਝ ਆਉਣਗੀਆਂ ਜੇਕਰ ਆਪ ਕਮਾਈ ਕੀਤੀ ਜਾਵੇ। ਜਿਤਨਾ ਚਿਰ ਆਪ ਕਮਾਈ ਨਹੀਂ ਕਰਾਂਗੇ ਉਹਨਾਂ ਚਿਰ ਇਨ੍ਹਾਂ ਦੇ ਅਸਲੀ ਰੂਪ ਦਾ ਪਤਾ ਨਹੀਂ ਲਗੇਗਾ। ਇਨਸਾਨ ਇਥੇ ਧਰਮ ਕਮਾਉਣ ਲਈ ਆਇਆ ਹੈ, ਉਸ ਕਮਾਈ ਵਲ ਲਗਣਾ ਉਸਦੀ ਆਪਣੀ ਮਰਜ਼ੀ ਮੁਤਾਬਿਕ ਹੈ। ਜਦ ਉਹ ਇਸ ਯਾਤਰਾ ਵਲ ਕਦਮ ਚੁਕਦਾ ਹੈ ਤਾਂ ਉਸਦੇ ਗਿਆਨ ਦਾ ਦਾਇਰਾ ਵਡਾ ਹੁੰਦਾ ਜਾਂਦਾ ਹੈ, ਜਗਿਆਸਾ ਪੈਦਾ ਹੁੰਦੀ ਹੈ। ਗਿਆਨ ਖੰਡ ਵਿਚ ਉਹ ਸਮਝਣ ਦੀ ਕੋਸ਼ਿਸ਼ ਕਰਦਾ ਹੈ। ਜਿਸ ਵੇਲੇ ਗਲ ਸਮਝ ਆ ਜਾਂਦੀ ਹੈ ਤਾਂ ਉਸਦੀ ਹੈਰਾਨੀ ਹੋਰ ਵੀ ਵਧ ਜਾਂਦੀ ਹੈ ਕਿ ਇਹ ਤਾਂ ਮਸਲਾ ਹੀ ਕੁਝ ਹੋਰ ਹੈ। ਜਦੋਂ ਉਹਨੂੰ ਇਹ ਸਮਝ ਆਉਂਦੀ ਹੈ ਤਾਂ ਉਹ ਸਰਮ ਖੰਡ

ਵਿਚ ਚਲਾ ਜਾਂਦਾ ਹੈ, ਫਿਰ ਮਿਹਨਤ ਕਰਨ ਵਿਚ ਲਗ ਜਾਂਦਾ ਹੈ। ਅਤੇ ਜੇ ਕਿਤੇ ਉਸਦੀ ਕ੍ਰਿਪਾ ਹੋ ਜਾਏ ਤਾਂ ਉਹਦੀ ਮਿਹਨਤ ਪ੍ਰਵਾਨ ਹੋ ਜਾਂਦੀ ਹੈ ਤਾਂ ਫਿਰ ਉਹ ਕਰਮ ਖੰਡ ਵਿਚ ਚਲਾ ਜਾਂਦਾ ਹੈ (ਅੰਕ ੩੮)

ਜਤੁ ਪਾਹਾਰਾ ਧੀਰਜੁ ਸੁਨਿਆਰੁ ॥ ਅਹਰਣਿ ਮਤਿ ਵੇਦੁ ਹਥੀਆਰੁ ॥ ਭਉ ਖਲਾ ਅਗਨਿ ਤਪ ਤਾਉ ॥ ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥ ਘੜੀਐ ਸਬਦੁ ਸਚੀ ਟਕਸਾਲ ॥ ਜਿਨ ਕਉ ਨਦਰਿ ਕਰਮੁ ਤਿਨ ਕਾਰ ॥ ਨਾਨਕ ਨਦਰੀ ਨਦਰਿ ਨਿਹਾਲ ॥੩੮॥ (ਸੰਜਮ "ਕਰਮ ਇੰਦਰੀਆਂ ਤੇ ਕਾਬੂ" ਰੂਪੀ ਸੁਨਿਆਰ ਦੀ ਦੁਕਾਨ ਉਤੇ ਧੀਰਜ ਦੇ ਹਥੋੜੇ ਨਾਲ ਗੁਰ ਗਿਆਨ ਦੀਆਂ ਚੋਟਾਂ ਮਨ ਨੂੰ ਘੜਦੀਆਂ ਹਨ। ਪ੍ਰਭੂ ਦੇ ਭੈ ਦੀ ਅਗਨੀ ਅੰਦਰ ਜਲਦੀ ਹੋਵੇ ਤਾਂਕਿ ਭਾਵਨਾ ਰੂਪੀ ਭਾਂਡੇ ਵਿਚ ਸਚੇ ਸ਼ਬਦ ਦੀ ਕਮਾਈ ਨਾਲ ਅੰਦਰ ਅੰਮ੍ਰਿਤ ਪੈਦਾ ਕੀਤਾ ਜਾਵੇ। ਜਿਹਨਾ ਉਤੇ ਉਸਦੀ ਕ੍ਰਿਪਾ ਦੀ ਨਦਰ ਹੋ ਜਾਂਦੀ ਹੈ ਉਹੀ ਐਸਾ ਕੰਮ ਕਰ ਪਾਂਦੇ ਹਨ ਅਤੇ ਉਸਦੀ ਨਦਰੇ-ਕਰਮ ਦਾ ਸਦਕਾ ਸਦਾ ਲਈ ਨਿਹਾਲ ਹੋ ਜਾਂਦੇ ਹਨ।)

ਅਜ ਅਸੀਂ ਜਪੁ ਬਾਣੀ ਦੀ ਸਾਂਝੀ ਯਾਤਰਾ ਦੇ ਆਖਰੀ ਪੜਾਉ ਤੇ ਖੜੇ ਹਾਂ। ਗੁਰਦੇਵ ਦੀਆਂ ਅਸੀਸਾਂ, ਮਿਹਰਾਂ, ਬਖਸ਼ਿਸ਼ਾਂ ਸਦਕਾ ਇਹ ਪ੍ਰਸਾਦਿ ਉਹਦੇ ਭੰਡਾਰਿਆਂ ਵਿਚੋਂ ਸਾਡੇ ਤਕ ਪਹੁੰਚਿਆ ਹੈ। ਉਸਦਾ ਧੰਨਵਾਦ ਕਰਨ ਲਈ ਸ਼ਬਦ ਨਹੀਂ ਹਨ, ਉਸਦੇ ਅਗੇ ਤਰਲਾ ਹੀ ਪਾਇਆ ਜਾ ਸਕਦਾ ਹੈ। ਨ ਜਾਣੇ ਕਿੰਨ੍ਹਾ ਕਰਮਾਂ ਕਰਕੇ, ਕਿਸ ਕਰਕੇ ਉਹ ਇਹ ਦਾਤਾਂ ਬਖਸ਼ਦਾ ਹੈ। ਉਸ ਦੀਆਂ ਉਹ ਹੀ ਜਾਣੇ।

"ਅਪਨੇ ਕਰਮ ਕੀ ਗਤਿ ਮੈ ਕਿਆ ਜਾਨਉ ॥
ਮੈ ਕਿਆ ਜਾਨਉ ਬਾਬਾ ਰੇ ॥੧॥" (ਪੰਨਾ ੮੭●)

ਅਸੀਂ ਆਪਣੇ ਆਪ ਤਾਂ ਚੰਗਾ ਹੀ ਕਰਨ ਦੀ ਕੋਸ਼ਿਸ਼ ਕਰਦੇ ਹਾਂ। ਪਰ ਸਾਨੂੰ ਕੋਈ ਪਤਾ ਨਹੀਂ ਕਿ ਕੀਤੇ ਹੋਏ ਕਰਮ ਦਾ ਫਲ ਕੀ ਨਿਕਲੇਗਾ। ਕਿਸੇ ਸੰਤ ਪੁਰਖ ਨਾਲ ਕੋਈ ਜਵਾਨ ਵਿਅਕਤੀ ਵਿਚਾਰ ਕਰ ਰਹਿਆ ਸੀ ਅਤੇ ਉਹਨੇ ਮੁਸਕਰਾ ਕੇ ਕਹਿਆ ਕਿ ਜੀ ਜੋ ਉਹ ਫਲਾਣੇ ਸੰਤ ਹਨ ਉਹ ਬਹੁਤ ਹੀ ਚੰਗੇ ਹਨ। ਉਸਦੀ ਇਹ ਗਲ ਸੁਣਕੇ ਉਹ ਬਜ਼ੁਰਗ ਸੰਤ ਵੀ ਮੁਸਕਰਾ ਪਏ ਅਤੇ ਪੁਛਣ ਲਗੇ ਕਿ ਪੁਤਰ ਉਹਨਾਂ ਦੇ ਮੁਕਾਬਲੇ ਵਿਚ ਮਾੜਾ ਕੌਣ-ਕੌਣ ਹੈ? ਉਸ ਜਵਾਨ ਨੇ ਜਵਾਬ ਦਿਤਾ ਕਿ ਜੀ "ਮੈਂ" ਤੇ ਕਿਸੇ ਨੂੰ ਵੀ ਮਾੜਾ ਨਹੀਂ ਕਿਹਾ। ਬਜ਼ੁਰਗ ਨੇ ਕਹਿਆ ਕਿ ਪੁਤਰ ਤੈਨੂੰ ਗਲ ਸਮਝ ਨਹੀਂ ਆਈ। ਜਿੰਨਾ ਚਿਰ ਕੋਈ ਮਾੜਾ ਨ ਹੋਵੇ ਉਨਾਂ ਚਿਰ ਕਿਸੇ ਨੂੰ ਚੰਗਾ ਕਹਿਆ ਜਾ ਹੀ ਨਹੀਂ ਸਕਦਾ। ਮਾੜਾ ਤੇ ਚੰਗਾ ਦੋਵੇਂ ਇਕਠੇ ਵਸਦੇ ਹਨ। ਜਦ ਤੁਸੀਂ ਕਿਸੇ ਦੀ ਉਸਤਤਿ ਕਰ ਰਹੇ ਹੋ ਤਾਂ ਉਹਦੇ ਵਿਚ ਨਿੰਦਾ ਛੁਪੀ ਬੈਠੀ ਹੈ, ਵੈਸੇ ਉਹ ਤੁਹਾਨੂੰ ਨਜ਼ਰ ਨਹੀਂ ਆਉਂਦੀ। ਜਦੋਂ ਤੁਸੀਂ ਇਹ ਕਹਿਆ ਹੈ ਕਿ ਗੁਰਮਤਿ ਚੰਗੀ ਹੈ, ਤਾਂ ਤੁਹਾਡੇ ਕੋਲੋਂ ਮਨਮਤ ਆਪਣੇ ਆਪ ਹੀ ਮਾੜੀ ਕਹੀ ਗਈ, ਭਾਵੇਂ ਤੁਸੀਂ ਇਹ ਲਫਜ਼ ਵਰਤਿਆ ਹੈ ਜਾਂ ਕਿ ਨਹੀਂ ਵਰਤਿਆ। ਕਿਉਂਕਿ ਗੁਰਮਤਿ ਚੰਗੀ ਕਿਸੇ ਮੁਕਾਬਲੇ ਵਿਚ ਹੀ ਹੋ ਸਕਦੀ ਹੈ, ਉਸ ਤਰ੍ਹਾਂ ਨਹੀਂ। ਅਸੀਂ ਆਪਣੇ ਆਪ ਕਹਿੰਦੇ ਹਾਂ ਕਿ ਅਸੀਂ ਕਿਹੜੀ ਗਲ ਮਾੜੀ ਕੀਤੀ ਹੈ? ਕਦੀ ਕਿਸੇ ਦਾ ਦਿਲ ਦੁਖਾਇਆ ਹੀ ਨਹੀਂ। ਕਹਿੰਦੇ ਹਾਂ ਨਾਂ? ਇਨਸਾਨ ਆਪਣੇ ਆਪ ਹਮੇਸ਼ਾ ਚੰਗਾ ਕਹਿੰਦਾ ਹੈ, ਸਾਰਿਆਂ ਦੀ ਤਾਰੀਫ ਕਰੀਦੀ ਹੈ। ਤੇ ਗੁਰਮਤਿ ਸਮਝਾਂਉਦੀ ਹੈ:

"ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ ॥
ਜਨ ਨਾਨਕ ਇਹੁ ਖੇਲੁ ਕਠਨੁ ਹੈ
ਕਿਨਹੂੰ ਗੁਰਮੁਖਿ ਜਾਨਾ ॥੨॥" (ਪੰਨਾ ੨੧੯)

ਤੇਰੀ ਉਸਤਤਿ ਦੇ ਵਿਚ ਕਿਸੇ ਦੀ ਨਿੰਦਾ ਛੁਪੀ ਬੈਠੀ ਹੈ ਭਾਵੇਂ ਤੈਨੂੰ ਨਜ਼ਰ ਆਵੇ ਨ ਆਵੇ। ਲਫਜ਼ ਭਾਵੇਂ ਵਰਤਿਆ ਜਾਂ ਨਹੀਂ ਵਰਤਿਆ ਹੈ। ਇਹਨਾਂ ਭੇਦਾਂ ਨੂੰ ਸਮਝਣਾ ਹੈ। ਉਹ ਭੇਦ ਸਾਨੂੰ ਜਪੁ ਬਾਣੀ ਸਿਖਾ ਰਹੀ ਹੈ। ਉਸ ਦੇ ਅਜ ਅਸੀਂ ਆਖਰੀ ਪੜਾਉ ਤੇ ਬੈਠੇ ਹਾਂ। ਕਿਉਂਕਿ ਗੁਰਦੇਵ ਨੇ ਗਲ ਸ਼ੁਰੂ ਕੀਤੀ ਸੀ ਕਿ ਜਿਸ ਨੂੰ ਤੂੰ ਪਾਉਣਾ ਚਾਹੁੰਦਾ ਹੈਂ ਉਸ ਲਈ ਮਾਰਗ ਜਪੁ ਤੋਂ ਸ਼ੁਰੂ ਹੁੰਦਾ ਹੈ। ਸਿਰਫ ਗਲਾਂ ਕਰਕੇ ਕੁਝ ਵੀ ਨਹੀਂ ਪਾਇਆ ਜਾ ਸਕਦਾ।

"ਮਤੁ ਜਾਣ ਸਹਿ ਗਲੀ ਪਾਇਆ ॥" (ਪੰਨਾ ੨੪)

ਬਿਨਾਂ ਕੁਝ ਘਾਲਣਾ ਘਾਲਣ ਦੇ ਕੁਝ ਵੀ ਪ੍ਰਾਪਤੀ ਨਹੀਂ ਹੋ ਸਕਦੀ। ਸੋ ਗੁਰਬਾਣੀ ਨੇ ਸਾਨੂੰ ਸਾਰੀ ਯਾਤਰਾ ਜਪਣ ਤੋਂ ਸ਼ੁਰੂ ਕਰਵਾਈ। ਜਪਣ ਲਈ ਇਸ ਕਰਕੇ ਕਹਿਆ ਹੈ ਕਿ ਜਿਹੜੇ ਉਸ ਵੇਲੇ ਦੀਆਂ ਪ੍ਰਚਲਤ ਜੁਗਤੀਆਂ ਸਨ ਉਹਨਾਂ ਵਿਚ ਕਈ ਖਤਰੇ ਅਤੇ ਤਰੁਟੀਆਂ ਸਨ। ਗੁਰਬਾਣੀ ਨੇ ਸਾਨੂੰ ਜੋ ਪ੍ਰਚਲਤ ਰਸਤਿਆਂ ਵਿਚ ਅੜਚਨਾਂ ਸਨ, ਦਸੀਆਂ। ਫਿਰ ਗੁਰਬਾਣੀ ਕੁਦਰਤ ਅਤੇ ਕਾਦਰ ਦੇ ਭੇਦਾਂ ਦਾ ਖੁਲਾਸਾ ਕਰਦੀ ਹੋਈ ਸਾਨੂੰ ਖੰਡਾਂ ਤਕ ਲੈ ਕੇ ਆ ਗਈ ਅਤੇ ਉਥੇ ਸਮਝਾਇਆ ਕਿ ਧਰਮ ਖੰਡ ਵਿਚ ਪੈਰ ਰਖ। ਇਹ ਧਰਤੀ ਧਰਮ ਸਾਲ ਹੈ। ਗਿਆਨ ਖੰਡ ਵਿਚ ਬੈਠ ਕੇ ਸਮਝ ਕਿ ਕੀ, ਕਿਵੇਂ, ਅਤੇ ਕਿਉਂ ਕੁਝ ਕਰਨਾ ਹੈ। ਸਰਮ ਖੰਡ ਵਿਚ ਬੈਠ ਕੇ ਮਿਹਨਤ ਕਰ ਤਾਂ ਕਿ ਤੂੰ ਉਸਦੀ ਮਿਹਰ ਦਾ ਪਾਤਰ ਬਣ ਸਕੇਂ ਅਤੇ ਕਰਮ ਖੰਡ ਵਿਚ ਤੇਰੀ ਪ੍ਰਵਾਨਗੀ ਹੋ

ਸਕੇ। ਇਥੋਂ ਤਕ ਅਸੀਂ ਪਹੁੰਚੇ ਸਾਂ। ਪਰ ਹੁਣ ਸਵਾਲ ਇਹ ਹੈ ਕਿ ਜਪੁ ਕਰਨਾ ਕਿਸ ਤਰ੍ਹਾਂ ਹੈ? ਸਿਖ ਜਗਤ ਦੇ ਕਈ ਵਿਦਵਾਨ ਤਾਂ ਇਹ ਸਮਝਕੇ ਬੈਠ ਗਏ ਹਨ ਕਿ ਗੁਰਬਾਣੀ ਨੇ ਨਾਮੁ ਜਪਣ ਲਈ ਤਾਂ ਕਹਿਆ ਹੈ, ਪਰ ਨਾਮ ਜਪਣਾ ਸਿਖਾਇਆ ਨਹੀਂ। ਓ ਭੋਲਿਓ ਗੁਰਦੇਵ ਨੇ ਤਾਂ ਕਈ ਵਾਰ ਅਲਗ ਅਲਗ ਥਾਂਵਾਂ ਤੇ ਅਲਗ ਅਲਗ ਤਰੀਕਿਆਂ ਨਾਲ ਇਸ਼ਾਰਾ ਕੀਤਾ ਹੈ ਪਰ ਜੇ ਅਸੀਂ ਸੁਣਨਾ ਹੀ ਨਹੀਂ ਚਾਹੁੰਦੇ, ਸਮਝਣਾ ਹੀ ਨਹੀਂ ਚਾਹੁੰਦੇ ਤਾਂ ਫਿਰ ਕੀ ਕੀਤਾ ਜਾਵੇ?

"ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ ॥ ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ ॥" (ਪੰਨਾ ੧੩੭੨)

"ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ ॥
ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ ॥" (ਪੰਨਾ ੧੩੭੮)

ਬ੍ਰਹਮ ਗਿਆਨੀ ਤਾਂ ਚਾਂਗਰਾਂ ਮਾਰ-ਮਾਰ ਕੇ, ਕੂਕ-ਕੂਕ ਕੇ ਦੁਨੀਆਂ ਨੂੰ ਕਹਿੰਦੇ ਹਨ ਕਿ ਸੁਣ ਲਓ, ਸਮਝ ਲਓ। ਸਾਡੀਆਂ ਜ਼ਿੰਦਗੀਆਂ ਵਲ ਵੇਖੋ, ਅਸਾਂ ਕੀਤਾ, ਤੁਸੀਂ ਵੀ ਕਰ ਸਕਦੇ ਹੋ। ਪਰ ਅਸੀਂ ਤਾਂ ਕਿਸੇ ਡੇਰੇ ਦੇ ਸੰਤ ਦੀ ਗਲ ਮੰਨਣੀ ਹੈ, ਗੁਰਬਾਣੀ ਦੀ ਨਹੀਂ। ਗੁਰਬਾਣੀ ਸ਼ਬਦ ਦੇ ਜਾਪ ਕਰਨ ਦੀ ਵਿਧੀ ਦਸਣ ਲਗੀ ਹੈ।

"ਜਤੁ ਪਾਹਾਰਾ ਧੀਰਜੁ ਸੁਨਿਆਰੁ ॥"

ਗੁਰ ਸ਼ਬਦ ਦੀ ਕਮਾਈ ਸ਼ੁਰੂ ਕਰਨ ਤੋਂ ਪਹਿਲਾਂ ਉਸ ਲਈ ਉਚਿਤ ਤਿਆਰੀ ਕਰਨੀ ਜ਼ਰੂਰੀ ਹੈ। ਜਤੁ ਤੋ ਭਾਵ ਹੈ ਸੰਜਮ, ਜੀਵਨ ਦਾ ਇਕ ਸੰਜਮ (discipline), ਕਰਮ ਇੰਦਰੀਆਂ ਦੀ ਯੋਗ ਵਰਤੋਂ; ਪਾਹਾਰਾ ਤੋਂ ਭਾਵ ਹੈ ਇਕ ਦੁਕਾਨ, ਜਾਂ ਇਕ ਬਰਤਨ, ਜਾਂ ਇਕ ਭਾਂਡਾ। ਆਮ ਜਤ ਦਾ ਮਤਲਬ ਲਾਇਆ ਜਾਂਦਾ ਹੈ ਬ੍ਰਹਮਚਾਰੀ
ਹੋਣਾ। ਗੁਰਬਾਣੀ ਵਿਚ ਸਿਰਫ ਕਾਮ ਇੰਦਰੀ ਬਾਰੇ ਹੀ ਜ਼ਿਕਰ ਨਹੀਂ ਹੈ, ਇਹ ਸਾਨੂੰ ਭੁਲੇਖਾ ਪਾਇਆ ਗਇਆ ਹੈ। ਜਤੁ ਦਾ ਮਤਲਬ ਹੈ ਇਕ ਗਹਿਰਾ ਸੰਜਮ (discipline), । ਜੇ ਤੁਸੀਂ ਆਪਣੇ ਲਈ ਸ਼ਾਮ ਦਾ ਸਮਾਂ ਰਖਿਆ ਹੈ, ਜਾਂ ਦੁਪਹਿਰ ਦਾ ਸਮਾਂ ਰਖਿਆ ਹੈ, ਜਾਂ ਸਵੇਰ ਦਾ ਸਮਾਂ ਰਖਿਆ ਹੈ, ਤਾਂ ਉਸਤੇ ਪਕੇ ਰਹਿਣਾ ਹੈ। ਭਗਤੀ ਕਰਨ ਲਈ ਕਿਸੇ ਇਕ ਸਮੇਂ ਦਾ ਕੋਈ ਬੰਧਨ ਨਹੀਂ। ਕੋਈ ਇਕ ਨੀਯਤ ਸਮਾਂ ਨਹੀਂ, ਕੋਈ ਰੁਤ ਨਹੀਂ, ਸਿਰਫ ਇਕ ਸੰਜਮ (discipline), ਹੈ ਕਿ ਜੋ ਰਖ ਲਓਗੇ ਉਹਨੂੰ ਹੁਣ ਨਿਭਾਣਾ ਹੈ। ਜੋ ਵੀ ਸਮਾਂ ਨੀਯਤ ਕਰ ਲਇਆ ਹੈ ਤਾਂ ਹੁਣ ਇਹ ਨਹੀਂ ਕਿ ਅਜ ਤਾਂ ਕਰ ਲਇਆ ਹੈ ਪਰ ਕਲ ਕਿਸੇ ਕੰਮ ਕਰਕੇ ਛਡ ਦੇਣਾ ਹੈ। ਇਹ ਹੈ 'ਜਤ', ਜੇਕਰ ਸਵੇਰੇ ਉਠ ਕੇ ਕਰਨਾ ਹੈ ਤੇ ਫਿਰ ਰੋਜ਼ ਕਰਨਾ ਹੈ, ਸਤੇ ਦਿਨ ਕਰਨਾ ਹੈ, ਔਰ ੧੨ ਮਹੀਨੇ ਕਰਨਾ ਹੈ। ਫਿਰ ਇਹ ਨਹੀਂ ਕਿ "ਮੈਂ" ਕਦੇ ਛੁਟੀ (vacations) ਕਰ ਲਵਾਂ। ਆਪਣੇ ਆਪ ਕਾਨੂੰਨ ਨਹੀਂ
ਬਨਾਉਣੇ। ਇਕ ਸੰਜਮ (discipline), ਰਖ ਲਉ, ਇਕ ਵਿਧੀ ਸ਼ੁਰੂ ਕਰ ਲਉ। ਇਹ ਤੇਰੀ ਖ਼ੁਸ਼ੀ ਹੈ, ਕਿਉਂਕਿ ਆਖਰੀ ਮੰਜ਼ਿਲ ਤੇ ਹੈ:

"ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ
ਸੋ ਗੁਰਸਿਖੁ ਗੁਰੂ ਮਨਿ ਭਾਵੈ ॥" (ਪੰਨਾ ੩●੬)

"ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥" (ਪੰਨਾ ੩●੬)

ਪਹੁੰਚਣਾ ਤਾਂ ਉਥੇ ਹੈ ਜਿਥੇ 'ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ' ਵਾਲੀ ਆਵਸਥਾ ਪ੍ਰਾਪਤ ਹੋ ਜਾਵੇ। ਸ਼ੁਰੂ ਜਿਥੋਂ ਮਰਜ਼ੀ ਕਰ ਲਉ, ਪਰ ਸਾਡੀ ਮੰਜਿਲ ਉਹ ਹੈ। ਤੇ ਜਦੋਂ ਇਸ ਰਸਤੇ ਤੇ ਚਲਣਾ ਹੈ ਤਾਂ ਪਹਿਲੀ ਸ਼ਰਤ ਤੇ ਇਹ ਹੈ ਅਤੇ ਦੂਸਰੀ ਹੈ 'ਧੀਰਜ'। ਜਿਹੜਾ ਕਿਸਾਨ ਖੇਤੀ ਵਿਚ ਬੀਜ, ਬੀਜ ਕੇ ਤੇ ਰੋਜ਼ ਸਵੇਰੇ ਜਾ ਕੇ ਉਸਨੂੰ ਪੁਟ ਕੇ ਵੇਖੇ ਕਿ ਕੁਝ ਬਣਿਆ ਜਾਂ ਨਹੀਂ, ਉਸ ਬੀਜ ਨੂੰ ਕਦੀ ਫਲ ਨਹੀਂ ਲਗਦਾ। ਬੀਜ ਪਾ ਕੇ ਤੇ ਉਹਨੂੰ ਭੁਲ ਜਾਣਾ ਹੈ। ਹਿੰਮਤ ਰਖਣੀ ਹੈ, ਯਕੀਨ ਰਖਣਾ ਹੈ, ਭਰੋਸਾ ਰਖਣਾ ਹੈ, ਰੋਜ਼ ਡੋਲਨਾ ਨਹੀਂ, ਕਿ ਇਤਨੇ ਸਾਲ ਹੋ ਗਏ ਹਨ, ਅਜੇ ਵੀ ਕੁਝ ਨਹੀਂ ਹੋਇਆ। ਕਿਉਂਕਿ ਸਾਨੂੰ ਪਤਾ ਹੀ ਨਹੀਂ ਕਿ ਸਾਡੇ ਸੰਸਕਾਰਾਂ ਦੀ ਮੈਲ ਕਿਤਨੀ ਕੁ ਗਹਿਰੀ ਹੈ।

"ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ ॥ ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ ॥ ਗੁਰ ਪਰਸਾਦੀ ਜੀਵਤੁ ਮਰੈ ਉਲਟੀ ਹੋਵੈ ਮਤਿ ਬਦਲਾਹੁ ॥ ਨਾਨਕ ਮੈਲੁ ਨ ਲਗਈ ਨਾ ਫਿਰਿ ਜੋਨੀ ਪਾਹੁ ॥੧॥" (ਪੰਨਾ ੬੫੧)

ਪਤਾ ਨਹੀਂ ਕਿਤਨੇ ਕੁ ਜਨਮਾਂ ਦੀ ਮੈਲ ਚੜ੍ਹੀ ਹੋਈ ਹੈ। ਉਹ ਹਰ ਇਕ ਦੀ ਅਲਗ-ਅਲਗ ਹੈ। ਹਰ ਇਕ ਦੀ ਯਾਤਰਾ ਆਪਣੀ ਆਪਣੀ ਹੈ। ਜੇਕਰ ਭਾਈ ਲਹਿਣਾ ਜੀ ਨੂੰ ੬ ਸਾਲਾਂ ਦੇ ਵਿਚ ਗਿਆਨ ਹੋਇਆ ਤਾਂ ਬਾਬਾ ਅਮਰਦਾਸ ਜੀ ਨੂੰ ੧੨ ਸਾਲਾਂ ਦੇ ਵਿਚ ਗਿਆਨ ਹੋਇਆ। ਸੋ ਕਿਸੇ ਦੀ ਯਾਤਰਾ ਕਿਤਨੀ ਹੈ, ਇਸਦਾ ਕਿਸੇ ਨੂੰ ਵੀ ਕੋਈ ਪਤਾ ਨਹੀਂ। ਇਸ ਕਰਕੇ ਧੀਰਜ ਦੇ ਨਾਲ ਇਸ ਮਾਰਗ ਤੇ ਪੈਰ ਰਖਣਾ ਹੈ। ਗੁਰਬਾਣੀ ਸੁਨਿਆਰੇ ਦੇ ਧੀਰਜ ਵਲ ਇਸ਼ਾਰਾ ਕਰਦੀ ਹੈ। ਪੰਜਾਬ ਵਿਚ ਕਹਾਵਤ ਬਣੀ ਹੋਈ ਹੈ: 'ਸੋ ਸੁਨਾਰ ਦੀ ਤੇ ਇਕ ਲੁਹਾਰ ਦੀ'।

ਸੁਨਿਆਰਾ ਜਲਦੀ ਨਹੀਂ ਕਰ ਸਕਦਾ, ਉਸਨੇ ਬਹੁਤ ਹੌਲੀ ਹੌਲੀ ਸਟ ਮਾਰਕੇ ਗਹਿਣੇ ਨੂੰ ਘੜਨਾ ਹੈ। ਲੁਹਾਰ ਵਰਗਾ ਸਵਭਾਵ ਨਹੀਂ ਚਾਹੀਦਾ ਕਿ ਇਕੋ ਵਾਰਾਂ ਸਟ ਮਾਰੀ ਤੇ ਕੰਮ ਹੋ ਗਇਆ। ਨਹੀਂ; ਸੁਨਿਆਰੇ ਵਰਗਾ ਧੀਰਜ ਚਾਹੀਦਾ ਹੈ ਜਿਹੜਾ ਹੌਲੀ-ਹੌਲੀ ਪਿਆਰ ਦੇ ਨਾਲ ਗਹਿਣੇ ਘੜਦਾ ਹੈ।

"ਅਹਰਣਿ ਮਤਿ ਵੇਦੁ ਹਥੀਆਰੁ ॥"

ਅਹਰਣਿ ਉਸ ਲੋਹੇ ਨੂੰ ਕਹਿੰਦੇ ਨੇ ਜਿਸਦੇ ਉਤੇ ਲੋਹਾ ਗਰਮ ਕਰਕੇ ਰਖਿਆ ਜਾਂਦਾ ਹੈ। ਜਦ ਗਰਮ ਲੋਹੇ ਤੇ ਸਟ ਪੈਂਦੀ ਹੈ ਤਾਂ ਅਹਰਣਿ ਨੂੰ ਵੀ ਉਹ ਸਟ ਸਹਿਣੀ ਪੈਂਦੀ ਹੈ। ਗਰਮ ਲੋਹਾ ਤਾਂ ਸਟ ਖਾ ਕੇ ਆਪਣੀ ਰੂਪ ਰੇਖਾ ਬਦਲ ਜਾਂਦਾ ਹੈ ਪਰ ਜਿਹੜਾ ਥਲੇ ਵਾਲਾ ਲੋਹਾ ਹੈ ਉਹ ਨਹੀਂ ਬਦਲਦਾ; ਉਹ ਸਟਾਂ ਖਾਈ ਜਾਂਦਾ ਹੈ ਅਤੇ ਉਹਨਾਂ ਨੂੰ ਸਹਾਰੀ ਜਾਂਦਾ ਹੈ। ਇਸੇਤਰ੍ਹਾਂ ਆਪਣੀ ਅਕਲ, ਆਪਣੀ ਮਤ ਜੋ ਕਿ ਸੰਸਕਾਰਾਂ ਕਰਕੇ ਬਹੁਤ ਪੁਰਾਣੀ ਹੋਈ ਹੋਈ ਹੈ ਇਸਨੂੰ ਗਿਆਨ ਦੀਆਂ ਚੋਟਾਂ ਨਾਲ ਘੜਨਾ ਹੈ, ਇਸਨੂੰ ਤੋੜਨਾ ਨਹੀਂ ਹੈ, ਬਲਕਿ ਇਸਦਾ ਸਵਭਾਵ ਬਦਲਣਾ ਹੈ। ਇਹ ਅਸੀਂ ਸਰਮ ਖੰਡ ਵਿਚ ਸਿਖ ਆਏ ਹਾਂ "ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ"। ਜਿਵੇਂ ਜਿਵੇਂ ਇਸ ਮਤ ਤੇ ਚੋਟ ਪੈਣੀ ਹੈ ਤਿਵੇਂ ਤਿਵੇਂ ਇਸ ਮਤ ਨੇ ਘੜਿਆ ਜਾਣਾ ਹੈ। ਜੇਕਰ ਅਸੀਂ ਇਹ ਗਿਆਨ ਦੀਆਂ ਚੋਟਾਂ ਖਾਣ ਤੋਂ ਇਨਕਾਰ ਕਰ ਦਈਏ ਤਾਂ ਜੀਵਨ ਵਿਚ ਕੋਈ ਇਨਕਲਾਬ ਨਹੀਂ ਆ ਸਕਦਾ। ਜਦੋਂ ਅਸੀਂ ਗੁਰਬਾਣੀ ਦੀ ਵਿਚਾਰ ਕਰਦੇ ਹਾਂ ਤਾਂ ਅਸੀਂ ਝਟ ਇਤਿਹਾਸ ਵਲ ਭਜਦੇ ਹਾਂ। ਸਿਖ ਜਗਤ ਵਿਚ ਅਜ ਜਿੰਨਾ ਵੀ ਬਹਿਸ ਮੁਬਾਸਾ ਹੋ ਰਹਿਆ ਹੈ ਉਹ ਸਿਰਫ ਏਸੇ ਗਲ ਕਰਕੇ ਹੋ ਰਹਿਆ ਹੈ ਕਿ ਗੁਰਬਾਣੀ ਕੁਝ ਕਹਿ ਰਹੀ ਹੈ ਇਤਿਹਾਸ ਕੁਝ ਕਹਿ ਰਹਿਆ ਹੈ ਅਤੇ ਸਾਨੂੰ ਇਤਿਹਾਸ ਗੁਰਬਾਣੀ ਨਾਲੋਂ ਜ਼ਿਆਦਾ ਚੰਗਾ ਲਗਦਾ ਹੈ। ਕਹਾਣੀ ਸੁਣਕੇ ਸਵਾਦ ਆਉਂਦਾ ਹੈ ਕਿਉਂਕਿ ਉਸਦੇ ਵਿਚ ਦਿਲਚਸਪੀ ਲਈ ਝੂਠ ਮਿਲਾਇਆ ਹੁੰਦਾ ਹੈ। ਪਰ ਗੁਰਬਾਣੀ ਨਿਰੋਲ ਸਚਾਈ ਹੈ। ਗੁਰਬਾਣੀ ਦਾ ਇਥੇ ਸੁਨੇਹਾ ਸਿਰਫ ਇਹ ਹੈ ਕਿ ਗੁਰਬਾਣੀ ਦੀ ਸਚਾਈ ਦੀ ਚੋਟ ਖਾਕੇ ਵੇਖੋ। ਗੁਰੂ ਦੇ ਅਖਰ ਦੀ ਚੋਟ ਖਾਕੇ ਵੇਖੋ। ਫੇਰ ਵੇਖੋ ਜ਼ਿੰਦਗੀ ਵਿਚ ਕੀ ਇਨਕਲਾਬ ਆਉਂਦਾ ਹੈ, ਕੀ ਤਬਦੀਲੀ ਆਉਂਦੀ ਹੈ। ਮਤ ਨੂੰ ਘੜਨਾ ਹੈ, ਇਹਦੇ ਤੇ ਚੋਟਾਂ ਪੈਣੀਆਂ ਹਨ। ਇਹ ਕੋਈ ਪਤਾ ਨਹੀਂ ਕਿ ਜਿਸ ਵੇਲੇ ਚੋਟ ਵਜੀ ਹੈ ਉਸ ਵੇਲੇ ਤਕ ਕਿਤਨੀ ਉਮਰ ਗੁਜ਼ਰ ਚੁਕੀ ਹੈ। ਜਦ ਸ਼ਬਦ ਦੀ ਚੋਟ ਵਜ ਗਈ ਤਾਂ ਉਹਨੂੰ ਸਹਿਣਾ ਹੈ। ਉਥੋਂ ਉਠ ਕੇ ਭਜਣਾ ਨਹੀਂ ਕਿ ਇਹ ਕਿਸ ਤਰ੍ਹਾਂ ਹੋ ਸਕਦਾ ਹੈ, ਇਹਦਾ ਮਤਲਬ ਕਿ ਮੇਰੀ ਅਜ ਤਕ ਦੀ ਸਾਰੀ ਉਮਰ ਬੇਕਾਰ ਚਲੀ ਗਈ? ਓ ਭੋਲਿਆ ਸ਼ੁਕਰ ਕਰ। ਇਤਨੇ ਥੋੜੇ ਜਿਹੇ ਸਾਲਾਂ ਵਿਚ ਹੀ ਹੋਸ਼ ਆ ਗਈ ਹੈ, ਕਿਤੇ ਜਨਮ ਤੇ ਨਹੀਂ ਲੰਘ ਗਏ। ਜੇ ਸੁਨੇਹੇ ਦੀ ਸਮਝ ਆ ਗਈ ਹੈ ਤੇ ਸ਼ੁਕਰਾਨਾ ਕਰ ਕਿ ਹੇ ਗੁਰਦੇਵ ਤੇਰੀ ਕਿਰਪਾ ਹੈ, ਨਹੀਂ ਤਾਂ ਇਹ ਗਲ ਸਮਝਣ ਲਈ ਪਤਾ ਨਹੀਂ ਹੋਰ ਕਿਤਨੇ ਜਨਮ ਲਗ ਜਾਂਦੇ। ਮਰਣ ਤੋਂ ਪਹਿਲਾਂ-ਪਹਿਲਾਂ ਹੀ ਹੋਸ਼ ਆ ਗਈ ਹੈ। 'ਵੇਦ' ਦਾ ਮਤਲਬ ਚਾਰ ਵੇਦ ਨਹੀਂ ਹਨ। ਵੇਦ ਦਾ ਮਤਲਬ ਹੈ ਗਿਆਨ। ਜਦੋ ਗਿਆਨ ਖੰਡ ਵਿਚ ਬੈਠੇ ਸੀ, ਜਿਥੇ ਕਾਦਰ ਤੇ ਕਰਤੇ ਦਾ ਖੇਡੂ ਵੇਖਿਆ ਸੀ ਉਹ ਮਤ ਨੂੰ ਘੜਦਾ ਹੈ। ਉਹ ਦਸਦਾ ਹੈ ਕਿ ਜੋ ਤੂੰ ਕਰ ਰਹਿਆ ਹੈਂ ਉਹ ਸਹੀ ਹੈ ਕਿ ਨਹੀਂ। ਗਿਆਨ ਖੰਡ ਵਿਚ ਬੈਠਣ ਦਾ ਮਤਲਬ ਇਹੀ ਸੀ ਕਿ ਸਹੀ ਗਲ ਸਮਝੋ, ਗੁਰੂ ਕੋਲੋਂ ਪੁਛਕੇ ਚਲੋ ਕਿ ਜੋ ਕਰਨ ਲਈ ਕਹਿ ਰਹੇ ਹੋ, ਉਹ ਮੈਂ ਕਿਸ ਤਰ੍ਹਾਂ ਕਰਨਾ ਹੈ। ਜਿੰਨਾਂ ਜਥੇਦਾਰਾਂ ਨੇ ਇਹ ਮੋਹਰ ਲਗਾ ਦਿਤੀ ਹੈ ਕਿ ਸਵੇਰੇ ੨ ਵਜੇ ਉਠ ਕੇ ਹੀ ਭਗਤੀ ਕਰਨੀ ਚਾਹੀਦੀ ਹੈ, ਉਹਨਾਂ ਨੂੰ ਪੁਛੋ ਕਿ ਗੁਰਬਾਣੀ ਵਿਚ ਇਹ ਕਿਥੇ ਲਿਖਿਆ ਹੈ? ਜਦੋਂ ਗੁਰਬਾਣੀ ਸਾਫ ਕਹਿ ਰਹੀ ਹੈ ਕਿ ਨਾਮ ਅਭਿਆਸ ਦਾ ਵਕਤ ਨਾਲ ਸੰਬੰਧ ਨਹੀਂ ਬਲਕਿ ਇਸਦਾ 'ਸਾਸਿ ਗਿਰਾਸਿ' ਨਾਲ ਸੰਬੰਧ ਹੈ; ਇਸਦਾ ਉਠਣ ਬੈਠਣ ਨਾਲ ਸੰਬੰਧ ਹੈ, ਇਹ ਤੇ 'ਅਰਧੁ ਉਰਧਿ' ਦਾ ਅਭਿਆਸ ਹੈ। ਜੇਕਰ ਸ਼ਬਦ ਨੂੰ ਸਾਸਿ ਗਿਰਾਸਿ ਨਾਲ ਜੋੜਨਾ ਹੈ ਤਾਂ ਫਿਰ ਸਵੇਰ ਅਤੇ ਸ਼ਾਮ ਨਾਲ ਕੋਈ ਮਤਲਬ ਹੀ ਨਹੀਂ ਹੈ। ਇਹ ਸਭ ਮਰਯਾਦਾ ਅਸੀਂ ਆਪੇ ਬਣਾ ਲਈਆਂ ਹਨ, ਆਪੇ ਹੀ ਗੁਰੂ ਦੀ ਗਲ ਤੋਂ ਉਲਟ ਚਲ ਪਏ ਹਾਂ। ਇਹ ਤੇ ਬਿਲਕੁਲ ਉਸ ਮਕੜੀ ਦੇ ਜਾਲੇ ਵਾਲੀ ਗਲ ਹੋ ਗਈ ਜੋ ਆਪੇ ਹੀ ਜਾਲਾ ਬੁਣਕੇ ਆਪੇ ਹੀ ਉਹਦੇ ਵਿਚ ਫਸ ਜਾਂਦੀ ਹੈ, ਅਤੇ ਫਿਰ ਨਿਕਲਿਆ ਨਹੀਂ ਜਾਂਦਾ। ਅਸਾਂ ਜਿਸ ਜਾਲੇ ਨੂੰ ਆਪੇ ਹੀ ਬੁਣਿਆ ਹੈ, ਉਸ ਜਾਲੇ ਨੂੰ ਤੋੜਨਾ ਪਵੇਗਾ। ਉਹ ਗਿਆਨ ਖੰਡ ਦਾ ਕੰਮ ਹੈ। ਗਿਆਨ ਉਸ ਨੂੰ ਚੋਟ ਮਾਰੇਗਾ, ਅਕਲ ਨੂੰ ਕਹੇਗਾ ਕਿ ਸਿਧੀ ਹੋ, ਇਹ ਕੀ ਕਰ ਰਹੀ ਹੈਂ। ਬਾਕੀ ਕਰਮ ਕਾਂਡ ਨੂੰ ਛਡਕੇ ਸ਼ਬਦ ਅਭਿਆਸ ਨਾਲ ਜੁੜ। ਗਿਆਨ ਦੀ ਜਿਸ ਵੇਲੇ ਅਕਲ ਨੂੰ ਚੋਟ ਵਜੇ ਤਾਂ ਉਸਨੂੰ ਬਰਦਾਸ਼ਤ ਕਰ। ਜੇਕਰ ਗੁਰਦੇਵ ਦੇ ਗਿਆਨ ਦੀ ਚੋਟ ਬਰਦਾਸ਼ਤ ਨਹੀਂ ਕਰ ਸਕਦਾ ਤਾਂ ਤੂੰ ਗੁਰੂ ਦੇ ਦਸੇ ਹੋਏ ਰਸਤੇ ਤੇ ਚਲ ਹੀ ਨਹੀਂ ਸਕਦਾ। ਇਹ ਤੇਰੀ ਮਰਜ਼ੀ ਹੈ ਕਿ ਤੂੰ ਮਾਇਆ ਵਿਚ ਘੁੰਮਣਾ ਹੈ ਕਿ ਇਸਤੋਂ ਬਾਹਰ ਨਿਕਲਨਾ ਹੈ। ਅਗਰ ਤੂੰ ਇਸ ਮਾਇਆ ਦਾ ਸਵਾਦ ਅਜੇ ਹੋਰ ਲੈਣਾ ਹੈ, ਕਰਮ ਇੰਦਰੀਆਂ ਦਾ ਭੋਗ ਹੋਰ ਭੋਗਣਾ ਹੈ, ਤਾਂ ਗੁਰੂ ਨੂੰ ਸ਼ਿਕਾਇਤ ਨ ਕਰ ਕਿ ਉਹਨੇ ਦਸਿਆ ਹੀ ਨਹੀਂ। ਮਜ਼ੇ ਦੀ ਗਲ ਇਹ ਹੈ ਕਿ ਜਦੋਂ ਮਹਾਰਾਜ ਆਪ ਸਰੀਰ ਵਿਚ ਅਜੇ ਇਸ ਧਰਤੀ ਤੇ ਸਨ ਉਦੋਂ ਵੀ ਇਹੀ ਹਾਲ ਸੀ। ਲਖਮੀ ਦਾਸ ਅਤੇ ਸ੍ਰੀ ਚੰਦ, ਗੁਰੂ ਨਾਨਕ ਦੇਵ ਜੀ ਕੋਲੋਂ ਉਹ ਪ੍ਰਸਾਦਿ ਨਹੀਂ ਲੈ ਸਕੇ ਜਿਹੜਾ ਭਾਈ ਲਹਿਣਾ ਲੈ ਗਇਆ। ਚੌਥੇ ਮਹਿਲ ਦਾ ਵਡਾ ਪੁਤਰ ਪ੍ਰਿਥੀਚੰਦ ਉਸੇਤਰ੍ਹਾਂ ਦਾ ਹੀ ਰਹਿ ਗਇਆ। ਉਹ ਵੀ ਸ੍ਰੀ ਗੁਰੂ ਰਾਮ ਦਾਸ ਜੀ ਦੀ ਹੀ ਅੰਸ਼ ਸੀ, ਘਰ ਵਿਚ ਗੰਗਾ ਚਲਦੀ ਪਈ ਸੀ, ਪਰ ਪਿਆਸਾ ਹੀ ਮਰ
ਗਇਆ। ਇਹ ਬਹੁਤ ਵਡੀ ਬਦਨਸੀਬੀ ਹੈ ਕਿ ਜਦੋਂ ਪਾਸ ਹੀ ਇਤਨਾ ਵਡਾ ਅੰਮ੍ਰਿਤ ਦਾ ਦਰਿਆਓ ਬਹਿ ਹੋਵੇ ਤੇ ਫਿਰ ਭੀ ਪਿਆਸੇ ਰਹਿ ਜਾਓ। ਸਾਡੇ ਕੋਲ ਵੀ ਇਹ ਇਤਨਾ ਵਡਾ ਬ੍ਰਹਮ ਗਿਆਨ ਦਾ ਗਹਿਰਾ ਸਮੁੰਦਰ ਹੈ ਪਰ ਅਸੀਂ ਇਸਦੀ ਇਕ ਬੂੰਦ ਵੀ ਮੂੰਹ ਨੂੰ ਲਾਉਣ ਲਈ ਤਿਆਰ ਨਹੀਂ ਹਾਂ। ਅਸੀਂ ਬਾਣੀ ਪੜ੍ਹਕੇ ਕਹਾਣੀ ਨੂੰ ਸਮਝਣ ਦੀ ਥਾਂ ਕਹਾਣੀ ਪੜ੍ਹਕੇ ਬਾਣੀ ਨੂੰ ਸਮਝਣਾ ਸ਼ੁਰੂ ਕਰ ਦਿਤਾ ਹੈ।

"ਭਉ ਖਲਾ ਅਗਨਿ ਤਪ ਤਾਉ ॥"

ਜਪੁ ਕਰਨ ਦੀ ਸਹੀ ਜੁਗਤੀ ਦਾ ਸਾਰਾ ਭੇਦ ਇਸ ਤੁਕ ਵਿਚ ਛੁਪਿਆ ਬੈਠਾ ਹੈ। ਪਿਛੇ ਇਕ ਸੁਨਿਆਰ ਦੇ ਧੀਰਜ ਨਾਲ ਗਹਿਣੇ

ਘੜਣ ਦੀ ਗਲ ਹੋ ਚੁਕੀ ਹੈ। ਉਸ ਪਾਸ ਇਕ ਧੌਂਕਣੀ ਹੁੰਦੀ ਹੈ ਜਿਹਦੇ ਨਾਲ ਉਹ ਅਗ ਦੀ ਭਠੀ ਬਾਲਦਾ ਹੈ। ਉਹ ਧੌਂਕਣੀ ਜਾਨਵਰ ਦੀ ਖਲ ਦੇ ਦੋ ਟੁਕੜਿਆਂ ਤੋਂ ਬਣਾਈ ਜਾਂਦੀ ਹੈ। ਉਹਨਾਂ ਦੋ ਟੁਕੜਿਆਂ ਦੇ ਇਕ ਪਾਸੇ ਤਾਂ ਲਕੜ ਦੀਆਂ ਮੁਠੀਆਂ (ਹੈਂਡਲ) ਲਗੀਆਂ ਹੁੰਦੀਆਂ ਹਨ ਅਤੇ ਦੂਜਾ ਪਾਸਾ ਇਕ ਨਲੀ ਨਾਲ ਬੰਨਿਆਂ ਹੁੰਦਾ ਹੈ। ਜਦ ਸੁਨਿਆਰ ਦੋਨਾਂ ਮੁਠੀਆਂ ਨੂੰ ਫੜਕੇ ਖੋਲਦਾ ਹੈ ਤਾਂ ਧੌਂਕਣੀ ਵਿਚ ਹਵਾ ਭਰ ਜਾਂਦੀ ਹੈ ਅਤੇ ਜਦ ਮੁਠੀਆਂ ਨੂੰ ਦਬਾਂਦਾ ਹੈ ਤਾਂ ਨਲੀ ਰਾਹੀ ਜ਼ੋਰ ਨਾਲ ਹਵਾ ਬਾਹਰ ਨਿਕਲਦੀ ਹੈ। ਉਸ ਤੇਜ਼ ਹਵਾ ਕਰਕੇ ਕੋਲਿਆਂ ਦੀ ਅਗ ਬਲਦੀ ਰਹਿੰਦੀ ਹੈ। ਗੁਰਬਾਣੀ ਇਸ਼ਾਰਾ ਕਰ ਰਹੀ ਹੈ ਕਿ ਹਰ ਇਨਸਾਨ ਦਾ ਸਰੀਰ ਇਕ ਧੌਂਕਣੀ ਹੈ। ਜਦੋਂ ਸਾਹ ਅੰਦਰ ਵਲ ਖਿਚਿਆ ਜਾਂਦਾ ਹੈ ਤਾਂ ਫੇਫੜਿਆਂ ਵਿਚ ਹਵਾ ਭਰ ਜਾਂਦੀ ਹੈ ਜਦੋਂ ਸਾਹ ਬਾਹਰ ਵਲ ਨਿਕਲਦਾ ਹੈਂ ਤਾਂ ਹਵਾ ਨਿਕਲ ਜਾਂਦੀ ਹੈ। ਇਸ ਕਿਰਿਆ ਨੂੰ ਨਾਮ ਦੀ ਅਗ ਬਾਲਣ ਦੇ ਲਈ ਵਰਤਨਾ ਹੈ। ਇਸ ਸਰੀਰ ਦੀ ਖਲ ਦੀ ਮਦਦ ਨਾਲ "ਅਗਨਿ ਤਪ ਤਾਉ" ਸ਼ਬਦ ਦੀ ਅਗਨੀ ਬਾਲਣੀ ਹੈ। ਇਸਨੂੰ ਹੀ ਗੁਰਬਾਣੀ ਨੇ ਅਰਧੁ-ਉਰਧਿ ਦਾ ਅਭਿਆਸ ਅਤੇ ਸਾਸਿ-ਗਿਰਾਸ ਦਾ ਅਭਿਆਸ ਕਹਿਆ ਹੈ। ਇਸੇ ਜੁਗਤੀ ਨਾਲ "ਬਹਿੰਦਿਆਂ-ਉਠਦਿਆਂ ਹਰਿ ਨਾਮ ਧਿਆਵੈ" ਵਾਲੀ ਘਟਨਾ ਵਾਪਰ ਸਕਦੀ ਹੈ। ਜਦੋਂ ਸਾਹ ਅੰਦਰ ਨੂੰ ਜਾਵੇ ਤਾਂ ਨਾਲ ਹੀ ਅਖਰ ਅੰਦਰ ਨੂੰ ਜਾਵੇ; ਜਦੋਂ ਸਾਹ ਬਾਹਰ ਨੂੰ ਆਵਹਿ ਤਾਂ ਅਖਰ ਵੀ ਨਾਲ ਬਾਹਰ ਨੂੰ ਆਵਹਿ। ਇਹ ਕਿਰਿਆ ਹਮੇਸ਼ਾ ਕੀਤੀ ਜਾ ਸਕਦੀ ਹੈ। ਸੌਣਾ, ਉਠਣਾ, ਬੈਠਣਾ, ਜਾਗਣਾ, ਕੰਮ ਕਰਨਾ, ਰਸੋਈ ਬਨਾਉਣੀ, ਕਾਰ ਚਲਾਉਣੀ ਹਰ ਥਾਂ ਤੇ ਇਹ ਕੰਮ ਹੋ ਸਕਦਾ ਹੈ। ਗੁਰਦੇਵ ਨੇ ਸਾਨੂੰ ਜਪਣ ਲਈ ਚੌ-ਅਖਰਾ ਸ਼ਬਦ ਦਿਤਾ ਹੈ ਭਾਵ ਉਹਦੇ ਵਿਚ ਚਾਰ ਅਖਰ ਹਨ। ਜਪਣ ਲਈ ਦੋ ਅਖਰਾ ਓਮ, ਰਾਮ, ਤਿੰਨ ਅਖਰਾ ਗੋਬਿੰਦ, ਅਲਾਹ, ਏਮੈਨ, ਆਦਿ, ਢਾਈ ਅਖਰਾ ਸੋਹੰ ਆਦਿ ਕਈ ਅਖਰ ਹਨ। ਹਰ ਇਕ ਦੇ ਆਪਣੇ-ਆਪਣੇ ਜਪਣ ਦੇ ਅਖਰ ਹਨ। ਅਲਗ-ਅਲਗ ਭਾਸ਼ਾਵਾਂ ਦੇ ਵਿਚ ਕੁਲ ੩●● ਅਖਰ ਇਸ ਤਰ੍ਹਾਂ ਦੇ ਹਨ ਜਿਹੜੇ ਦੁਨੀਆਂ ਜਪਣ ਦੇ ਲਈ ਇਸਤੇਮਾਲ ਕਰਦੀ ਹੈ। ਇਹ ਜ਼ਰਾ ਸਮਝ ਲਓ, ਠੀਕ ਲਗੇ ਤੇ ਘਰ ਲੈ ਜਾਇਓ ਨ ਠੀਕ ਲਗੇ ਤਾਂ ਇਥੇ ਰਹਿਣ ਦਿਓ। ਇਹ ਕੋਈ ਕਿਸੇ ਸੰਤ ਡੰਮ ਕੋਲੋਂ ਨਹੀਂ ਆਇਆ ਕਿਸੇ ਗੁਰੂ ਡੰਮ ਕੋਲੋਂ ਨਹੀਂ ਆਇਆ। ਗੁਰਬਾਣੀ ਦੇ ਵਿਚੋਂ ਜੋ ਗੁਰਦੇਵ ਨੇ ਦਾਸ ਨੂੰ ਭੇਜਿਆ ਹੈ, ਉਹ ਤੁਹਾਡੇ ਨਾਲ ਸਾਂਝਾ ਕੀਤਾ ਜਾ ਰਹਿਆ ਹੈ। ਸੋ ਜਦ ਸਾਹ ਅੰਦਰ ਨੂੰ ਜਾਏਗਾ ਤਾਂ ਉਸ ਨਾਲ "ਵਾਹਿ" ਅੰਦਰ ਨੂੰ ਜਾਏਗਾ, ਜਦ ਸਾਹ ਬਾਹਰ ਨੂੰ ਆਏਗਾ ਤਾਂ ਉਸ ਨਾਲ "ਗੁਰੂ" ਬਾਹਰ ਨੂੰ ਆਏਗਾ। ਇਹ ਇਕ ਚਕਰ (Circle) ਬਣ ਜਾਏਗਾ। ਇਸਨੂੰ ਬਾਣੀ ਨੇ ਕਹਿਆ ਹੈ:

"ਹਰਿ ਹਰਿ ਅਖਰ ਦੁਇ ਇਹ ਮਾਲਾ ॥ ਜਪਤ ਜਪਤ ਭਏ ਦੀਨ ਦਇਆਲਾ ॥੧॥ ਕਰਉ ਬੇਨਤੀ ਸਤਿਗੁਰ ਅਪੁਨੀ ॥ ਕਰਿ ਕਿਰਪਾ ਰਾਖਹੁ ਸਰਣਾਈ ਮੋ ਕਉ ਦੇਹੁ ਹਰੇ ਹਰਿ ਜਪਨੀ ॥" (ਪੰਨਾ ੩੮੮)

ਇਸ ਸ਼ਬਦ ਦੀ ਮਾਲਾ ਬਨਾਉਣੀ ਹੈ, ਇਕ ਸਰਕਲ ਬਨਾਉਣਾ ਹੈ। ਇਥੋਂ ਸਾਡੀ ਯਾਤਰਾ ਸ਼ੁਰੂ ਹੁੰਦੀ ਹੈ। ਤੁਸੀਂ ਸਵਾਲ ਕਰ ਸਕਦੇ ਹੋ ਕਿ ਜੋ ਅਸੀਂ ਢੋਲਕੀ ਛੈਣੇ ਨਾਲ ਕਰਦੇ ਹਾਂ ਸਤਿਨਾਮ, ਸਤਿਨਾਮ, ਸਤਿਨਾਮ ਜੀ, ਵਾਹਿਗੁਰੂ ਵਾਹਿਗੁਰੂ, ਵਾਹਿਗੁਰੂ ਜੀ, ਕੀ ਉਹ ਠੀਕ ਨਹੀਂ? ਠੀਕ ਜੁਗਤੀ ਉਹੀ ਕਹੀ ਜਾ ਸਕਦੀ ਹੈ ਜੋ ਸੁਰਤੀ ਨੂੰ ਪ੍ਰਭੂ ਚਰਨਾਂ ਵਿਚ ਜੁੜਨ ਵਿਚ ਸਹਾਇਕ ਹੋਵੇ। ਗੁਰਬਾਣੀ ਕਹਿ ਰਹੀ ਹੈ ਕਿ ਸਰੀਰ ਨੂੰ ਧੌਂਕਣੀ ਦੀ ਤਰ੍ਹਾਂ ਵਰਤਣਾ ਹੈ। ਜਦੋਂ ਅਸੀਂ ਕੋਈ ਧੁਨੀ ਲਗਾਂਦੇ ਹਾਂ ਤਾਂ ਉਹ ਕੰਨ ਦਾ ਸਵਾਦ ਤੇ ਬਣਦੀ ਹੈ, ਉਹਦਾ ਆਤਮਕ ਰਸ ਨਹੀਂ ਬਣਦਾ। ਉਹ ਕੰਨ ਦੇ ਵਿਚ ਵਜਦੀਆਂ ਸੁਰਾਂ ਯੋਗ ਨਿੰਦਰਤ (hyptonize) ਕਰਦੀਆਂ ਹਨ, ਕਿਉਂਕਿ ਤਾਲ ਚਲ ਰਹਿਆ ਹੈ; ਥੋੜ੍ਹੀ ਦੇਰ ਵਾਸਤੇ ਕੰਨ ਰਸ ਕਰਕੇ ਸਾਡਾ ਸਰੀਰ ਹਲਕਾ ਹੋ ਜਾਂਦਾ ਹੈ। ਗੁਰਬਾਣੀ ਨੇ ਕਹਿਆ ਹੈ ਕਿ ਇਹ ਭਗਤੀ ਨਹੀਂ ਹੈ। ਭਗਤੀ ਦਾ ਸਾਹ ਨਾਲ ਸੰਬੰਧ ਹੈ। ਜਿੰਨਾਂ ਚਿਰ ਪਵਨ ਦੇ ਨਾਲ ਸ਼ਬਦ ਨਹੀਂ ਜੁੜਿਆ ਉਤਨਾ ਚਿਰ ਸੁਰਤੀ ਉਪਰ ਨਹੀਂ ਉਠ ਸਕੇਗੀ। ਇਸੇ ਕਰਕੇ ਗੁਰਦੇਵ ਨੇ ਇਸ਼ਾਰਾ ਕੀਤਾ ਸੀ:

"ਪਵਨ ਅਰੰਭੁ ਸਤਿਗੁਰ ਮਤਿ ਵੇਲਾ ॥
ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥" (ਪੰਨਾ ੯੪੩)

ਬਾਣੀ ਨੂੰ ਖੋਜਣ ਤੇ ਸਾਰਾ ਭੇਦ ਖੁਲ ਗਇਆ। ਗੁਰਦੇਵ ਨੇ ਕਹਿਆ ਸੀ ਕਿ ਜਿਸ ਸ਼ਬਦ ਨੂੰ ਧੁਨਿ ਰੂਪ ਵਿਚ ਪਵਨ ਦੇ ਨਾਲ ਮਿਲਾ ਕੇ ਜਪਿਆ ਜਾਂਦਾ ਹੈ, ਉਹ ਸ਼ਬਦ ਹੀ ਗੁਰੂ ਰੂਪ ਹੈ। ਇਸ ਨਾਲ ਸੁਰਤੀ ਪ੍ਰਭੂ ਦੇ ਚਰਨਾ ਨਾਲ ਜੁੜ ਜਾਂਦੀ ਹੈ। ਜੇ ਕਿਸੇ ਨੇ ਵਾਹਿਗੁਰੂ ਨਹੀਂ ਕਹਿਣਾ ਤਾਂ ਕਿਸੇ ਹੋਰ ਅਖਰ ਨੂੰ ਪਕੜ ਲਓ, ਬਸ਼ਰਤਿ ਉਹ ਅਖਰ ਪ੍ਰਭੂ ਦੀ ਯਾਦ ਦਿਲਾ ਰਹਿਆ ਹੋਵੇ, ਕਿਸੇ ਹੋਰ ਦੇਵੀ ਦੇਵਤੇ ਦੀ ਨਹੀਂ। ਉਸ ਅਖਰ ਨੂੰ ਸਾਹ ਨਾਲ ਜੋੜ ਲਉ ਅਤੇ ਜਾਪ ਸ਼ੁਰੂ ਕਰ
ਦਿਉ। ਦੂਜਾ ਇਸਦਾ ਭੇਦ ਅਸੀਂ ਪਿਛੇ ਖੋਲ੍ਹ ਆਏ ਹਾਂ ਕਿ ਜਿਸਨੂੰ ਜਪਣਾ ਹੈ ਉਸੇ ਨੂੰ ਹੀ ਸੁਣਨਾ ਹੈ। ਸੰਪੂਰਨ ਧਿਆਨ ਉਸੇ ਅਖਰ ਉਤੇ ਹੀ ਰਖਣਾ ਹੈ। ਜੇਕਰ ਧਿਆਨ ਬਾਹਰ ਵਲ ਗਇਆ ਹੈ ਤਾਂ ਉਸਨੂੰ ਪਿਆਰ ਨਾਲ ਫਿਰ ਵਾਪਸ ਲਿਆਕੇ ਸ਼ਬਦ ਨਾਲ ਜੋੜ ਦੇਣਾ ਹੈ। ਹੁਣ ਸਵਾਲ ਇਹ ਹੈ ਕਿ ਇਹ ਅਭਿਆਸ ਰੋਜ਼ਾਨਾ ਘਟੋ ਘਟ ਕਿਤਨਾ ਚਿਰ ਹੋਣਾ ਚਾਹੀਦਾ ਹੈ? ਉਸਦੇ ਜਵਾਬ ਵਿਚ ਗੁਰਬਾਣੀ ਦਾ ਇਸ਼ਾਰਾ ਹੈ 'ਅਗਨਿ ਤਪ ਤਾਉ' ਭਾਵ ਇਹ ਘਟੋ ਘਟ ਉਤਨਾਂ ਚਿਰ ਕਰਨਾ ਹੈ ਜਿਤਨਾ ਚਿਰ ਕੇ ਸਰੀਰ ਦੇ ਵਿਚੋਂ ਗਰਮੀ ਜੈਸੀ ਸ਼ਕਤੀ ਪੈਦਾ ਹੋਣੀ ਸ਼ੁਰੂ ਨ ਹੋ ਜਾਵੇ। ਅਭਿਆਸੀ ਜਨਾਂ ਦੀ ਜਾਣਕਾਰੀ ਲਈ ਇਸ਼ਾਰਾ ਕੀਤਾ ਜਾਂਦਾ ਹੈ ਕਿ ਬੈਠਣ ਲਈ ਔਸਤਨ (Average) ਕੋਈ ਪੌਣਾ ਘੰਟਾ ਚਾਹੀਦਾ ਹੈ। ਤੁਸੀਂ ਦੇਖੋਗੇ ਕਿ ਤੁਹਾਡੇ ਸਰੀਰ ਦੇ ਅੰਦਰ ਗਰਮੀ ਪੈਦਾ ਹੋਣੀ ਸ਼ੁਰੂ ਹੋ ਜਾਏਗੀ, ਤੁਹਾਨੂੰ ਥੋੜਾ-ਥੋੜਾ ਪਸੀਨਾ ਆਉਣਾ ਸ਼ੁਰੂ ਹੋ ਜਾਏਗਾ। ਜਿਥੇ ਸ਼ਬਦ ਦਾ ਅਭਿਆਸ ਹੋ ਰਹਿਆ ਹੈ, ਉਥੇ ਨਾਲ ਹੀ ਜਿਤਨੇ ਸਰੀਰ ਦੇ ਅੰਦਰ ਦੇ ਅੰਗ ਹਨ ਉਨ੍ਹਾਂ ਦੀ ਵਰਜਿਸ਼ ਵੀ ਹੋ ਰਹੀ ਹੈ। ਉਹਨਾਂ ਅੰਗਾਂ ਦੀ, ਜਿਨ੍ਹਾਂ ਨੂੰ ਬਿਮਾਰੀ ਜ਼ਿਆਦਾ ਲਗਦੀ ਹੈ ਫੇਫੜਿਆਂ ਨੂੰ, ਗੁਰਦਿਆਂ ਆਦਿ ਨੂੰ, ਸਵੇਰੇ ਸ਼ਾਮ ਦੋ ਵਾਰ ਮਾਲਿਸ਼ ਹੋ ਜਾਂਦੀ ਹੈ।

"ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥"

ਇਹ ਅਭਿਆਸ ਭਾਵਨਾ ਦੇ ਨਾਲ ਉਤਨੀ ਦੇਰ ਕਰੀ ਜਾਣਾ ਹੈ ਜਿਤਨਾ ਚਿਰ ਅੰਦਰੋਂ ਅੰਮ੍ਰਿਤ ਦੀ ਬੂੰਦ ਪ੍ਰਗਟ ਨਾਂ ਹੋਵੇ। ਬਖ਼ਸ਼ੀਆਂ ਹੋਈਆਂ ਜੀਵਨੀਆਂ ਦਾ ਤਜੁਰਬਾ ਹੈ ਕਿ ਜਿਥੇ 'ਰਾਰੇ' ਦੀ ਆਵਾਜ਼ ਬਣਦੀ ਹੈ ਉਥੇ ਇਕ ਗ੍ਰੰਥੀ ਹੈ, ਗੰਢ ਹੈ। ਉਸ ਗ੍ਰੰਥੀ ਦੀ ਜਿਹਬਾ ਨਾਲ ਲਗਾਤਾਰ ਮਾਲਿਸ਼ ਦੇ ਕਾਰਨ ਉਹ ਹੌਲੀ-ਹੌਲੀ ਜ਼ਿੰਦਾ ਹੋਣੀ ਸ਼ੁਰੂ ਹੋ ਜਾਂਦੀ ਹੈ। ਜਿਸ ਦਿਨ ਉਹ ਗ੍ਰੰਥੀ ਖੁਲ੍ਹਦੀ ਹੈ, ਉਸ ਦਿਨ ਪਹਿਲੀ ਵਾਰ ਇਸ ਜਿਹਬਾ ਵਿਚੋਂ ਇਕ ਅਨੋਖਾ ਸਵਾਦ ਆਉਂਦਾ ਹੈ। ਗੁਰਬਾਣੀ ਦਾ ਇਸ਼ਾਰਾ ਹੈ:

"ਜੀਭ ਰਸਾਇਣਿ ਚੂਨੜੀ ਰਤੀ ਲਾਲ ਲਵਾਇ ॥
ਅੰਦਰੁ ਮੁਸਕਿ ਝਕੋਲਿਆ ਕੀਮਤਿ ਕਹੀ ਨ ਜਾਇ ॥"
(ਪੰਨਾ ੧●੯੧)

ਜੀਭਾ ਦੇ ਉਸ ਰਸ ਦਾ, ਉਸ ਮਿਠੇਪਨ ਦਾ ਪਤਾ ਹੀ ਨਹੀਂ ਲਗਦਾ ਕਿ ਇਹ ਰਸ ਕਿਥੋਂ ਆਇਆ ਹੈ। ਪਤਾ ਹੀ ਨਹੀਂ ਲਗਦਾ ਕਿ ਅਜ ਮੂੰਹ ਮਿਠਾ ਕਿਉਂ ਹੋ ਗਇਆ ਹੈ, ਕਿ ਅਜ ਖੁਸ਼ਬੂਆਂ ਕਿਥੋਂ ਆ ਰਹੀਆਂ ਹਨ। ਬਸ ਜੀਭਾ ਸਵਾਦ ਨਾਲ ਆਪਣੇ ਆਪਨੂੰ ਚੁੰਘਦੀ ਹੀ ਰਹਿ ਜਾਂਦੀ ਹੈ। ਸੁਰਤੀ ਦੀ ਉਹ ਮਸਤੀ ਸ਼ਬਦਾਂ ਤੋਂ ਬਾਹਰ ਹੈ ਕਿਉਂਕਿ ਉਹ ਅੰਮ੍ਰਿਤ ਦੀ ਬੂੰਦ ਦੀ ਪਹਿਲੀ ਝਲਕ ਹੈ।

"ਘੜੀਐ ਸਬਦੁ ਸਚੀ ਟਕਸਾਲ ॥"

ਗੁਰਮਤਿ ਵਿਚ ਅਸਲੀ ਟਕਸਾਲ ਇਹ ਹੈ, ਸ਼ਬਦ ਦੀ ਕਮਾਈ ਨਾਲ ਮਤ, ਮਨ, ਬੁਧੀ ਦਾ ਇਸਤਰ੍ਹਾਂ ਨਾਲ ਘੜਨਾ ਕਿ ਅੰਦਰੋ ਅੰਮ੍ਰਿਤ ਪੈਦਾ ਹੋ ਜਾਵੇ। ਜਿਹੜੀਆਂ ਅਸਾਂ ਟਕਸਾਲਾਂ ਬਣਾ ਲਈਆਂ ਹਨ, ਉਹ ਸਾਡੀ ਮਰਜ਼ੀ ਹੈ; ਪਰ ਉਹ ਗੁਰੂ ਦੀ ਟਕਸਾਲ ਨਹੀਂ। ਗੁਰੂ ਦੀ ਇਕੋ ਟਕਸਾਲ ਹੈ ਜਿਹੜੀ ਸਚੇ ਸ਼ਬਦ ਨਾਲ ਬਣਦੀ ਹੈ।
"ਜਿਨ ਕਉ ਨਦਰਿ ਕਰਮੁ ਤਿਨ ਕਾਰ ॥
ਨਾਨਕ ਨਦਰੀ ਨਦਰਿ ਨਿਹਾਲ ॥੩੮॥"

ਅਹੰਕਾਰ ਦੀ ਜੜ੍ਹ ਨੂੰ ਗੁਰਬਾਣੀ ਨਾਲ ਨਾਲ ਹੀ ਕਟਦੀ ਜਾਂਦੀ ਹੈ। ਜਿਥੇ ਵੀ ਕਿਸੇ ਪ੍ਰਾਪਤੀ ਦਾ ਜ਼ਿਕਰ ਆਇਆ ਹੈ, ਉਥੇ ਨਾਲ ਹੀ ਅਭਿਆਸੀ ਨੂੰ ਪ੍ਰਭੂ ਦੀ ਨਦਰਿ-ਕਰਮ ਦੀ ਯਾਦ ਦਿਲਾਈ ਗਈ ਹੈ। ਇਸ ਯਾਤਰਾ (ਕਾਰ) ਉਤੇ ਉਹੀ ਚਲਣਗੇ ਜਿਹਨਾਂ ਉਤੇ ਉਸਦੀ ਮਿਹਰ ਦੀ ਨਜ਼ਰ ਪੈ ਜਾਏ। ਇਹ ਉਸਦੀ ਕਿਰਪਾ ਹੈ ਕਿ ਇਸ ਯਾਤਰਾ ਦਾ ਚਾਉ ਵੀ ਉਠੇ; ਨਹੀਂ ਤਾਂ ਦੁਨੀਆਂ ਸੁਣ ਕੇ ਚਲੀ ਜਾਏਗੀ। ਇਹ ਉਹੀ ਜਾਣਦਾ ਹੈ ਕਿ ਕਿਸਦੇ ਹਿਰਦੇ ਦੀ ਧਰਤੀ ਵਿਚ ਇਹ ਅਖਰ ਬੀਜ ਬਨਣਗੇ। ਸਿਰਫ ਵਿਆਖਿਆ ਸੁਨਣ ਨਾਲ ਤਾਂ ਕੁਝ ਨਹੀਂ ਬਣਨਾ। ਇਹ ਤੇ ਕਰਨਾ ਪਏਗਾ, ਇਸ ਦੀ ਕਮਾਈ ਕਮਾਉਣੀ ਪਏਗੀ, ਅਤੇ ਜੇਕਰ ਉਹਦੀ ਨਦਰਿ-ਕਰਮ ਦਾ ਪਾਤਰ ਬਣ ਜਾਏ ਤਾਂ ਫੇਰ ਵਾਕਏ ਹੀ ਨਿਹਾਲ ਹੋਇਆ ਜਾ ਸਕਦਾ ਹੈ।

## (ਸਲੋਕ)

ਸਲੋਕੁ ॥ ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥ ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥ ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥ ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥
ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥ ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥੧॥
(ਪਵਣ ਗੁਰੂ ਹੈ, ਪਾਣੀ ਪਿਤਾ ਹੈ, ਅਤੇ ਧਰਤੀ ਬਹੁਤ ਹੀ ਮਹਾਨ ਮਾਂ ਹੈ। ਦਿਨ ਅਤੇ ਰਾਤ ਇਕ ਖਿਡਾਉਣ ਵਾਲਿਆਂ ਵਾਂਗੂ ਸਾਰੇ ਜਗਤ ਨੂੰ ਖਿਡਾ ਰਿਹਾ ਹੈ। ਚੰਗੇ ਮੰਦੇ ਕਰਮ ਦੀ ਪਹਿਚਾਣ ਕੇਵਲ ਉਸਦੀ ਦਰਗਹ ਵਿਚ ਹੀ ਹੋ ਸਕਦੀ ਹੈ। ਉਸਦਾ ਕਿਸੇ ਦੇ ਨੇੜੇ ਜਾਂ ਦੂਰ ਹੋਣਾ ਉਸਦੀ ਕਰਾਮਤ (ਮਿਹਰ) ਉਤੇ ਨਿਰਭਰ ਹੈ। ਜੋ ਵੀ ਨਾਮ ਦੀ ਕਮਾਈ ਦੀ ਘਾਲਣਾ ਕਰ ਚੁਕੇ ਹਨ ਉਹਨਾਂ ਨੇ ਆਪਣੇ ਮਥੇ ਦੀ ਕਾਲਖ ਕਟ ਲਈ ਹੈ। ਇਸ ਕਰਕੇ ਉਹਨਾ ਦੇ ਉਸਦੀ ਦਰਗਹ ਵਿਚ ਮੂੰਹ ਚਾਨਣ ਮਈ ਹੋ ਜਾਂਦੇ ਹਨ ਅਤੇ ਉਹਨਾ ਦੇ ਪਾਏ ਪੂਰਨਿਆਂ ਤੇ ਚਲਕੇ ਹੋਰ ਕਈ ਇਸ ਜਨਮ ਮਰਨ ਦੇ ਬੰਧਨ ਤੋਂ ਅਜ਼ਾਦ ਹੋ ਜਾਂਦੇ ਹਨ।)

ਜਪੁ ਬਾਣੀ ਦੀ ਸ਼ੁਰੂਆਤ ਵਿਚ ਵੀ ਸਲੋਕ ਸੀ ਅਤੇ ਇਸ ਦੀ ਸਮਾਪਤੀ ਵੀ ਸਲੋਕ ਨਾਲ ਹੀ ਕੀਤੀ ਗਈ ਹੈ। ਹਰ ਸਲੋਕ ਆਪਣੇ ਆਪ ਵਿਚ ਸੰਪੂਰਨ ਹੁੰਦਾ ਹੈ। ਗੁਰਬਾਣੀ ਵਿਚ ਜਿਥੇ ਵੀ ਸਲੋਕਾਂ ਨੂੰ ਇਕ ਲੜੀ ਵਿਚ ਪਰੋਇਆ ਗਇਆ ਹੈ, ਉਹ ਫੈਸਲਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਬੰਨ੍ਹਣ ਵੇਲੇ ਕੀਤਾ ਗਇਆ ਹੈ। ਜਿਵੇਂ ਕਿ ਨੌਵੇਂ ਮਹਲ ਦੇ ਸਲੋਕਾਂ ਦੀ ਤਰਤੀਬ ਕਰਨ ਵਾਲੇ ਦਸਮ ਪਿਤਾ ਜੀ ਹਨ ਅਤੇ ਬਾਕੀ ਸਲੋਕਾਂ ਦੀ ਤਰਤੀਬ ਕਰਨ ਵਾਲੇ ਪੰਜਵੇਂ ਮਹਲ ਹਨ। ਉਹਨਾਂ ਸਲੋਕਾਂ ਨੂੰ ਗਹਿਰਾਈ ਨਾਲ ਵਿਚਾਰਨ ਤੇ ਪਤਾ ਲਗਦਾ ਹੈ ਕਿ ਉਸ ਤਰਤੀਬ ਦੇ ਪਿਛੇ ਵੀ ਬਹੁਤ ਸਾਰੇ ਭੇਦ ਛੁਪੇ ਹੋਏ ਹਨ। ਇਸ ਸਲੋਕ ਵਿਚ ਗੁਰਮਤਿ ਮੁਤਾਬਿਕ ਪਿਛੇ ਹੋਈ ਸਾਰੀ ਵਿਚਾਰ ਦਾ ਦੋਬਾਰਾ ਸੰਖੇਪ (summary) ਵਿਚ ਨਿਚੋੜ ਦਰਸਾਇਆ ਗਇਆ ਹੈ। ਇਸ ਕਰਕੇ ਹਰ ਅਖਰ ਭੇਦਾਂ ਭਰਿਆ ਹੈ; ਇਸੇ ਕਰਕੇ ਹੀ ਸਾਨੂੰ ਇਹਨਾਂ ਅਖਰਾਂ ਦੀ ਗਹਿਰਾਈ ਨੂੰ ਸਮਝਣ ਦੀ ਜਰੂਰਤ ਹੈ।

“ਪਵਣੁ ਗੁਰੂ”

ਪਵਣੁ ਦੇ “ਣਾਣੇ” ਹੇਠ ਔਂਕੜ ਦੇਕੇ ਇਸ਼ਾਰਾ ਕੀਤਾ ਜਾ ਰਹਿਆ ਹੈ ਕਿ ਇਸ ਅਖਰ ਨੂੰ ਸਮਝਣ ਵਿਚ ਜਲਦੀ ਨਹੀਂ ਕਰਨੀ। ਉਪਰੋਂ ਵੇਖਣ ਵਿਚ ਇਹ ਸਿਧੀ ਜਿਹੀ ਗਲ ਲਗਦੀ ਹੈ ਕਿ ਹਵਾ ਨੂੰ ਗੁਰੂ ਕਹਿਆ ਗਇਆ ਹੈ। ਪਰ ਐਸਾ ਕਿਉਂ ਅਤੇ ਇਸਦਾ ਅਸਲੀ ਭਾਵਅਰਥ ਕੀ ਹੈ, ਉਹ ਸਿਰਫ ਵਿਚਾਰਨ ਤੇ ਹੀ ਪਤਾ ਲਗ ਸਕਦਾ ਹੈ। ਗੁਰਮਤਿ ਵਿਚ ਕਿਸੇ ਸਰੀਰ ਨੂੰ ਗੁਰੂ ਨਹੀਂ ਮੰਨਿਆਂ ਗਇਆ ਕਿਉਂਕਿ ਹਰ ਜੀਵ ਦੇ ਜੀਵਨ ਦੀ ਅਗਵਾਈ ਸ਼ਬਦ ਕਰਦਾ ਹੈ। ਉਹ ਸ਼ਬਦ ਭਾਵੇਂ ਕਿਸੇ ਲਿਖਤ ਵਿਚੋਂ ਆਇਆ ਹੋਵੇ ਅਤੇ ਭਾਂਵੇ ਕਿਤੇ ਸੁਣਿਆਂ ਹੋਵੇ, ਇਸ ਨਾਲ ਕੋਈ ਫਰਕ ਨਹੀਂ ਪੈਂਦਾ। ਇਸੇ ਕਰਕੇ ਗੁਰਬਾਣੀ ਸ਼ਬਦ ਨੂੰ ਹੀ ਗੁਰੂ ਮੰਨਦੀ ਹੈ, ਉਹ ਸ਼ਬਦ ਕਿਵੇਂ ਪ੍ਰਾਪਤ ਹੋਇਆ ਹੈ ਉਸ ਉਤੇ ਕੋਈ ਜ਼ੋਰ ਨਹੀਂ ਹੈ। ਜਦੋਂ ਵੀ ਕਿਸੇ ਸ਼ਬਦ ਦੇ ਸੋਮੇ ਉਤੇ ਜ਼ੋਰ ਦਿਤਾ ਗਇਆ ਹੈ, ਉਸ ਵਿਚੋਂ ਡੇਰੇ, ਗੁਰੂਡੰਮ, ਸੰਤਡੰਮ, ਟਕਸਾਲਾਂ, ਮੰਜੀਆਂ, ਆਦਿ ਦਾ ਬਹੁਤ ਖਿਲਾਰਾ ਪਇਆ ਹੈ। ਇਸ ਖਿਲਾਰੇ ਕਰਕੇ ਸ਼ਬਦ ਦਾ ਅਸਲੀ ਸੁਨੇਹਾਂ ਤਾਂ ਬਿਲਕੁਲ ਹੀ ਅਲੋਪ ਹੋ ਜਾਂਦਾ ਹੈ ਅਤੇ ਹੋਰ ਝਗੜੇ ਖੜੇ ਹੋ ਜਾਂਦੇ ਹਨ। ਇਸ ਕਰਕੇ ਹਰ ਗੁਰਸਿਖ ਨੂੰ ਇਹ ਦ੍ਰਿੜ ਕਰਵਾ ਦਿਤਾ ਗਇਆ ਹੈ ਕਿ ਕੇਵਲ ਸ਼ਬਦ ਨੂੰ ਹੀ ਗੁਰੂ ਮੰਨਣਾ ਹੈ। ਪਰ ਸ਼ਬਦ ਸਾਂਝਾ (communicate) ਕਰਨ ਲਈ ਹਵਾ ਦੀ ਜ਼ਰੂਰਤ ਹੈ। ਸਾਇੰਸ ਪੜ੍ਹੇ ਹੋਏ ਇਸ ਸਚਾਈ ਨੂੰ ਚੰਗੀ ਤਰ੍ਹਾਂ ਜਾਣਦੇ ਹਨ ਕਿ ਨਾਦ ਸ਼ਕਤੀ (Sound energy) ਦੇ ਚਲਣ ਦੇ ਲਈ ਹਵਾ ਦਾ ਮਾਧਿਅਮ (medium) ਚਾਹੀਦਾ ਹੈ। ਬਿਲਕੁਲ ਸ਼ੂਨਯ (Vacuum) ਵਿਚ ਆਵਾਜ਼ ਚਲ ਹੀ ਨਹੀਂ ਸਕਦੀ, ਉਸ ਲਈ ਕੋਈ ਨ ਕੋਈ medium ਜ਼ਰੂਰ ਹੋਣਾ ਚਾਹੀਦਾ ਹੈ। ਇਸੇ ਕਰਕੇ ਜਦੋਂ ਵਿਗਿਆਨਕਾਂ ਨੇ ਖੋਜ ਕੀਤੀ ਕਿ ਜਿਹੜੀ ਬਦਲਾਂ ਦੀ ਗੜਗੜਾਹਟ ਸਾਡੇ ਤਕ ਪਹੁੰਚ ਜਾਂਦੀ ਹੈ, ਇਹ ਕਿਸਤਰ੍ਹਾਂ ਪਹੁੰਚ ਜਾਂਦੀ ਹੈ ਤਾਂ ਉਹਨਾਂ ਨੇ ਲਭਿਆ ਕਿ ਉਪਰ ਬਿਲਕੁਲ ਸ਼ੂਨਯ ਨਹੀਂ ਹੈ। ਉੱਥੇ ਈਥਰ (Ether) ਨਾਮ ਦਾ ਮਾਧਿਅਮ ਹੈ ਜਿਸ ਵਿਚੋਂ ਦੀ ਚਲਦੀ ਹੋਈ ਬਦਲਾਂ ਦੀ ਗੜਗੜਾਹਟ ਸਾਡੇ ਤਕ ਪਹੁੰਚ ਜਾਂਦੀ ਹੈ। ਸੋ ਸ਼ਬਦ ਲਈ ਹਵਾ ਦਾ ਹੋਣਾ ਬਹੁਤ ਜ਼ਰੂਰੀ ਹੈ, ਜਾਂ ਇਵੇਂ ਕਹਿ ਲਉ ਕਿ ਸ਼ਬਦ ਪਵਣ ਦੇ ਘੋੜੇ ਉਪਰ ਬੈਠਕੇ ਸਾਡੇ ਤਕ ਪੁਜਦਾ ਹੈ।
ਪਵਣ ਸਾਰੀ ਜੀਵਨੀ ਦਾ ਮੂਲ ਤਤ ਹੈ ਅਤੇ ਪਵਣ ਸਾਡੇ ਜੀਵਨ ਦਾ ਆਧਾਰ ਹੈ। ਜੇਕਰ ਸਾਡੇ ਕੋਲ ਪਵਣ ਨ ਹੋਵੇ ਤਾਂ ਅਸੀਂ ਜਿੰਦੇ ਨਹੀਂ ਰਹਿ ਸਕਦੇ। ਗੁਰਬਾਣੀ ਦਾ ਫੁਰਮਾਨ ਹੈ:

"ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥
ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥(ਪੰਨਾ ੧੯)

ਗੁਰਬਾਣੀ ਮੁਤਾਬਿਕ ਸਭ ਤੋਂ ਪਹਿਲੀ ਹੋਂਦ ਵਿਚ ਆਉਣ ਵਾਲਾ ਤਤ ਪਵਣ ਹੀ ਹੈ ਅਤੇ ਇਸ ਧਰਤੀ ਤੇ ਇਸ ਤਤ ਦੀ ਸਭ ਤੋਂ ਜ਼ਿਆਦਾ ਅਨੁਪਾਤ ਹੈ। ਜਿਵੇਂ ਭੌਤਿਕ ਜੀਵਨ ਲਈ ਹਵਾ ਜ਼ਰੂਰੀ ਹੈ ਤਿਵੇਂ ਹੀ ਅਧਿਆਤਮਿਕ ਜੀਵਨ ਲਈ ਸ਼ਬਦ ਗੁਰੂ ਜ਼ਰੂਰੀ ਹੈ। ਸੋ ਸ਼ਲੋਕ ਦੇ ਵਿਚ ਜਿਹੜਾ ਗੁਰਬਾਣੀ ਨੇ ਇਸ਼ਾਰਾ ਕੀਤਾ ਹੈ 'ਪਵਣੁ ਗੁਰੂ' ਉਹ ਇਸ ਕਰਕੇ ਗੁਰੂ ਹੈ ਕਿ ਉਹਦੇ ਉਪਰ ਅਸਵਾਰ ਹੋਕੇ ਸ਼ਬਦ ਸਾਡੇ ਕੋਲ ਆ ਰਹਿਆ ਹੈ।

"ਪਾਣੀ ਪਿਤਾ"

ਕੁਦਰਤ ਦੇ ਨਿਯਮ ਮੁਤਾਬਿਕ ਦੂਸਰੇ ਨੰਬਰ ਦਾ ਤਤ ਪਾਣੀ ਹੈ। ਉਪਰ ਲਿਖੀਆਂ ਤੁਕਾਂ ਦਸ ਰਹੀਆਂ ਹਨ ਕਿ ਪਵਨ ਵਿਚੋਂ ਹੀ ਪਾਣੀ ਬਣਿਆ ਅਤੇ ਉਸ ਪਾਣੀ ਤੋਂ ਸਾਰੇ ਜਗਤ ਦੀ ਰਚਨਾ ਹੋਈ।

"ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥" (ਪੰਨਾ ੪੭੨)
ਭਾਵ ਕਿ ਸਭ ਤੋਂ ਪਹਿਲਾ ਜੀਵ (Life Form) ਪਾਣੀ ਹੀ ਹੈ ਅਤੇ ਇਸੇ ਜੀਵ ਤੋਂ ਬਾਕੀ ਸਾਰੇ ਜੀਵ ਪ੍ਰਫੁਲਤ ਹੋਏ ਹਨ। ਸਾਰਿਆਂ ਤੋਂ ਪਹਿਲਾਂ ਧਰਤੀ ਦੇ ਉਤੇ ਜਿਉਂਦਾ ਹੋਇਆ ਤਤ ਪਾਣੀ ਹੀ ਆਇਆ ਹੈ ਕਿਉਂਕਿ ਪਾਣੀ ਨੇ ਹੀ ਹਰ ਤਰ੍ਹਾਂ ਦੇ ਜੀਵਨ ਦਾ ਸਹਾਰਾ ਬਣਨਾ ਹੈ। ਜਿਵੇਂ ਸਮਾਜ ਵਿਚ ਪਾਲਣ ਪੋਸ਼ਣ ਦੀ ਸਾਮਗਰੀ ਮੁਹਈਆ ਕਰਨੀ ਦੁਨਿਆਵੀ ਪਿਤਾ ਦਾ ਕੰਮ ਹੈ, ਇਸੇ ਤਰ੍ਹਾਂ ਜੀਵਨ ਦੀ ਪ੍ਰਵਰਿਸ਼ ਦਾ ਆਧਾਰ ਪਾਣੀ ਉਤੇ ਹੈ। ਇਸ ਕਰਕੇ ਪਾਣੀ ਪਿਤਾ ਹੈ ਕਿਉਂਕਿ ਉਹ ਜੀਵਨ ਨੂੰ ਪਾਲਣ ਦਾ ਫਰਜ਼ ਪੂਰਾ ਕਰ ਰਹਿਆ ਹੈ।

"ਮਾਤਾ ਧਰਤਿ ਮਹਤੁ"

ਧਰਤੀ ਮਾਂ ਹੈ ਕਿਉਂਕਿ ਹਰ ਤਰ੍ਹਾਂ ਦੀ ਪੈਦਾਇਸ਼ ਧਰਤੀ ਵਿਚੋਂ ਆਉਂਦੀ ਹੈ। ਜਿਸ ਜੀਵ ਦਾ ਜਨਮ ਧਰਤੀ ਵਿਚੋਂ ਨਹੀਂ ਹੋਇਆ ਹੈ (ਮਾਨੁਖ, ਜਾਨਵਰ, ਪੰਛੀ ਆਦਿ) ਉਸਦੀ ਪਾਲਣਾ ਦਾ ਸਾਰਾ ਸਮਾਨ ਪਾਣੀ ਪਿਤਾ ਦੇ ਸਹਿਯੋਗ ਨਾਲ ਧਰਤੀ ਮਾਂ ਪੈਦਾ ਕਰਦੀ ਹੈ। ਦੁਨਿਆਵੀ ਮਾਂ ਵੀ ਦੁਨਿਆਵੀ ਪਿਤਾ ਦੇ ਸਹਿਯੋਗ ਨਾਲ ਜੀਵ ਨੂੰ ਜਨਮ ਦਿੰਦੀ ਹੈ ਅਤੇ ਫਿਰ ਦੁਨਿਆਵੀ ਪਿਤਾ ਦੇ ਸਹਿਯੋਗ ਨਾਲ ਹੀ ਉਸ ਜੀਵ ਦੀ ਪ੍ਰਵਰਿਸ਼ ਕਰਦੀ ਹੈ। ਪਰ ਦੁਨਿਆਵੀ ਮਾਂ ਦੇ ਮੁਕਾਬਲੇ ਵਿਚ ਧਰਤੀ ਮਾਂ ਬਹੁਤ ਹੀ ਮਹਾਨ ਮਾਂ ਹੈ। ਕਿਉਂਕਿ ਇਹ ਕਿਸੇ ਜ਼ੁਲਮ ਅਤੇ ਬੇਇਨਸਾਫੀ ਦਾ ਕਦੇ ਰੋਸ ਨਹੀਂ ਕਰਦੀ, ਫਿਰ ਵੀ ਫਲ ਦੇਂਦੀ ਹੀ ਰਹਿੰਦੀ ਹੈ। ਦੁਨਿਆਵੀ ਮਾਂ ਫਿਰ ਵੀ ਰੋਸ ਕਰੇਗੀ। ਧੀ/ਪੁਤਰ ਨਲਾਇਕ ਨਿਕਲੇ ਤਾਂ ਦੁਨਿਆਵੀ ਮਾਂ ਤਾਂ ਰੋਸ ਕਰਦੀ ਹੈ ਪਰ ਧਰਤੀ ਮਾਂ ਕਦੇ ਵੀ ਰੋਸ ਨਹੀਂ ਕਰਦੀ। ਧਰਤੀ ਮਾਂ ਬੀਜ ਨੂੰ ਅੰਦਰ ਛੁਪਾਕੇ ਉਸ ਨੂੰ ਪਾਲਦੀ ਹੈ, ਪਰ ਇਸਦਾ ਕੋਈ ਕਿਸੇ ਤੇ ਅਹਿਸਾਨ ਨਹੀਂ ਜਤਾਂਉਂਦੀ, ਕੋਈ ਕਿਸੇ ਕੋਲੋਂ ਇਸਦੇ ਬਦਲੇ ਵਿਚ ਮੁਲ ਨਹੀਂ ਮੰਗਦੀ, ਅਤੇ ਕਿਸੇ ਤਰ੍ਹਾਂ ਦੀ ਬੇਇਨਸਾਫੀ ਦੀ ਕਿਸੇ ਅਗੇ ਸ਼ਕਾਇਤ ਨਹੀਂ ਕਰਦੀ। ਇਥੇ ਹੀ ਬਸ ਨਹੀਂ ਅਗਰ ਉਸਦਾ ਪਾਲਿਆ ਹੋਇਆ ਕੋਈ ਜੀਵ ਐਟਮ ਬੰਬ ਨਾਲ ਉਸਦੀ ਬਿਲਕੁਲ ਤਬਾਹੀ ਵੀ ਕਰ ਦੇਵੇ ਤਾਂ ਉਹ ਇਹ ਜ਼ੁਲਮ ਵੀ ਸਹਿਕੇ ਬਿਨਾਂ ਕਿਸੇ ਸ਼ਿਕਵੇ ਦੇ ਬਰਬਾਦ ਹੋ ਜਾਏਗੀ। ਧਰਤੀ ਮਾਂ ਹਰ ਹਾਲਤ ਵਿਚ ਆਪਣੇ ਪਾਲੇ ਹੋਏ ਨੂੰ ਆਪਣੀ ਛਾਤੀ ਨਾਲ ਲਗਾਈ ਰਖਦੀ ਹੈ ਅਤੇ ਉਸਦੇ ਖਾਤਮੇ ਤੋਂ ਬਾਦ ਫਿਰ ਉਸਦੇ ਤਤਾਂ ਨੂੰ ਆਪਣੀ ਗੋਦ ਵਿਚ ਛੁਪਾ ਲੈਂਦੀ ਹੈ। ਉਹ ਮੋਹ ਵਸ ਹੋਕੇ ਵਰਲਾਪ ਨਹੀਂ ਕਰਦੀ; ਜਨਮ ਭੀ ਦੇਂਦੀ ਹੈ, ਪਾਲਦੀ ਵੀ ਹੈ, ਅਤੇ ਨਾਸ਼ ਹੋਣ ਤੇ ਫਿਰ ਛਾਤੀ ਨਾਲ ਲਾਉਂਦੀ ਹੈ ਪਰ ਖੁਦ ਨਿਰਲੇਪ ਰਹਿੰਦੀ ਹੈ। ਇਹ ਧਰਤੀ ਮਾਂ ਦੀਆਂ ਅਨੋਖੀਆਂ ਮਹਾਨਤਾਂਵਾਂ ਹਨ। ਇਸੇ ਕਰਕੇ ਹੀ ਗੁਰਬਾਣੀ ਨੇ ਕਹਿਆ 'ਮਾਤਾ ਧਰਤਿ ਮਹਤੁ'।

"ਦਿਵਸੁ ਰਾਤਿ ਦੁਇ ਦਾਈ ਦਾਇਆ"

"ਦਿਵਸੁ ਰਾਤਿ" ਦੀ ਪ੍ਰਚਲਤ ਵਿਆਖਿਆ ਦਿਨ ਤੇ ਰਾਤ ਕੀਤੀ ਜਾ ਰਹੀ ਹੈ ਪਰ ਗੁਰਬਾਣੀ ਦੀ ਗਹਿਰਾਈ ਕੁਛ ਹੋਰ ਇਸ਼ਾਰਾ ਕਰ ਰਹੀ ਹੈ। ਇਥੇ ਇਕ ਦੂਜੇ ਦੇ ਵਿਰੋਧੀ ਸ਼ਕਤੀਆਂ (Positive ਤੇ Negative) ਵਲ ਇਸ਼ਾਰਾ ਕੀਤਾ ਜਾ ਰਹਿਆ ਹੈ ਜਿਵੇਂ ਕਿ ਗਿਆਨ ਔਰ ਅਗਿਆਨ। ਦਿਨ ਗਿਆਨ ਵਲ ਇਸ਼ਾਰਾ ਕਰ ਰਹਿਆ ਹੈ ਅਤੇ ਰਾਤ ਅਗਿਆਨ ਵਲ ਇਸ਼ਾਰਾ ਕਰ ਰਹੀ ਹੈ।

"ਖੇਲੈ ਸਗਲ ਜਗਤੁ"

ਹੁਣ ਉਪਰਲੀਆਂ ਸਾਰੀਆਂ ਤੁਕਾਂ ਦਾ ਭੇਦ ਖੁਲ ਰਹਿਆ ਹੈ ਕਿ ਗੁਰਬਾਣੀ ਨੇ ਐਸੇ ਸ਼ਬਦਾਂ ਨਾਲ ਇਹ ਤਸਵੀਰ ਕਿਉਂ ਬਣਾਈ ਹੈ। ਇਥੇ ਸਾਰੇ ਹੀ ਬ੍ਰਹਮੰਡ ਦੀ ਰਚਨਾ ਨੂੰ ਥੋੜੇ ਜਿਹੇ ਸ਼ਬਦਾਂ ਵਿਚ ਬੜੀ ਖੂਬਸੂਰਤੀ ਨਾਲ ਬਿਆਨ ਕਰ ਦਿਤਾ ਗਇਆ ਹੈ। ਸਾਰਾ ਹੀ ਜਗਤ ਪਵਣ ਅਤੇ ਪਾਣੀ ਦੇ ਖੇਲ੍ਹ (Interaction) ਵਿਚੋਂ ਉਪਜਿਆ ਹੈ ਜਿਵੇਂ ਜੀਵ ਮਾਂ-ਬਾਪ ਦੇ ਸੰਜੋਗ ਨਾਲ ਪੈਦਾ ਹੁੰਦੇ ਹਨ। ਇਸ ਜਗਤ ਦੀ ਚਾਲ

ਦੋ ਵਿਰੋਧੀ ਕਿਨਾਰਿਆਂ ਦੇ ਵਿਚਕਾਰ ਬਧੀ ਗਈ ਹੈ। ਇਹਨਾਂ ਵਿਰੋਧੀ ਕਿਨਾਰਿਆਂ (ਰਾਤ ਦਿਨ, ਸੁਖ ਦੁਖ, ਖੁਸ਼ੀ ਗਮ, ਗਿਆਨ ਅਗਿਆਨ, ਉਚਾ ਨੀਵਾਂ ਆਦਿ) ਵਿਚ ਹੀ ਸਾਰੇ ਸੰਸਾਰ ਦੀ ਕਹਾਣੀ ਲਿਖੀ ਗਈ ਹੈ। ਜੀਵਨ ਦੀ ਕਹਾਣੀ ਇਹਨਾਂ ਦੋਵਾਂ ਕਿਨਾਰਿਆਂ ਤੋਂ ਬਗੈਰ ਚਲ ਹੀ ਨਹੀਂ ਸਕਦੀ। ਜਦ ਦੁਖ ਵਿਚ ਇਨਸਾਨ ਸ਼ਕਾਇਤ ਕਰਦਾ ਹੈ ਤਾਂ ਉਹ ਇਹ ਭੁਲ ਚੁਕਾ ਹੁੰਦਾ ਹੈ ਕਿ ਇਸਤੋਂ ਪਹਿਲਾਂ ਕਦੇ ਸੁਖ ਵੀ ਸੀ ਅਤੇ ਇਸਤੋਂ ਬਾਦ ਫਿਰ ਕਦੀ ਸੁਖ ਦੀ ਪ੍ਰਾਪਤੀ ਹੋਵੇਗੀ। ਨਾਂ ਹਮੇਸ਼ਾ ਸੁਖ ਰਹਿ ਸਕਦਾ ਹੈ ਅਤੇ ਨਾਂ ਹਮੇਸ਼ਾ ਦੁਖ ਰਹਿ ਸਕਦਾ ਹੈ। ਇਹ ਤਾਂ ਇਸ ਜੀਵਨ ਦੇ ਖੇਲ੍ਹ ਦੇ ਦੋ ਪਹਿਲੂ ਹਨ। ਇਹਨਾਂ ਦੋਵਾਂ ਪਹਿਲੂਆਂ ਤੋਂ ਕੋਈ ਵੀ ਆਜ਼ਾਦ ਨਹੀਂ ਹੈ, ਸਾਰਾ ਜਗਤ ਇਕੋ ਹੀ ਬੰਧਨ ਵਿਚ ਹੈ।

ਜਿਸ ਤਰ੍ਹਾਂ ਅਸੀਂ ਪਹਿਲਾਂ ਵਿਚਾਰ ਕੀਤੀ ਸੀ ਕਿ ਕਿਸੇ ਨੂੰ ਕਹਿ ਦੇਣਾ ਕਿ ਤੁਸੀਂ ਬਹੁਤ ਚੰਗੇ ਹੋ ਤਾਂ ਇਤਨਾ ਕਹਿਣ ਦੇ ਵਿਚ ਹੀ ਕੋਈ ਬੁਰਾ ਬਣ ਚੁਕਾ ਹੈ? ਤੁਸੀਂ ਭਾਵੇਂ ਉਹਦੇ ਵਲ ਇਸ਼ਾਰਾ (identify) ਕੀਤਾ ਹੈ ਭਾਵੇਂ ਨਹੀਂ। ਹੁਣ ਇਥੇ ਸਵਾਲ ਉਠ ਜਾਏਗਾ ਕਿ ਫਿਰ ਬਚਿਆਂ ਨੂੰ ਹਲਾ-ਸ਼ੇਰੀ ਦੇਕੇ ਉਤਸਾਹਤ (encourage) ਕਿਸ ਤਰ੍ਹਾਂ ਕਰੀਏ। ਅਕਸਰ ਬਚਿਆਂ ਨੂੰ ਕਹੀਦਾ ਹੈ ਕਿ ਤੂੰ ਬੜਾ ਚੰਗਾ ਹੈਂ, ਬੜਾ ਹੁਸ਼ਿਆਰ ਹੈਂ ਆਦਿ ਅਤੇ ਇਸਤਰ੍ਹਾਂ ਨਾਲ ਉਹ ਹੋਰ ਜੋਸ਼ ਵਿਚ ਆਕੇ ਜ਼ਿਆਦਾ ਮਿਹਨਤ ਕਰਦਾ ਹੈ। ਗੁਰਮਤਿ ਨੇ ਸਿਖਾਇਆ ਹੈ ਕਿ ਇਹ ਹੀ ਗਲ ਮਾੜੀ ਹੈ। ਤੁਸੀਂ ਬਚੇ ਨੂੰ ਉਤਸਾਹਤ ਕਰਨ ਦੀ ਆੜ ਵਿਚ ਉਸਦਾ ਹੰਕਾਰ ਵਧਾ ਦਿਤਾ ਹੈ। ਬਚੇ ਨੂੰ ਉਤਸਾਹਤ ਕਰਨ ਦਾ ਇਹ ਤਰੀਕਾ ਸਹੀ ਨਹੀਂ ਹੈ ਕਿ ਤੂੰ ਬੜਾ ਚੰਗਾ ਹੈ, ਤੂੰ ਬੜਾ ਚੰਗਾ ਹੈ। ਬਚੇ ਨੂੰ ਹਲਾ-ਸ਼ੇਰੀ ਦੇਣ ਦਾ ਤਰੀਕਾ ਹੈ ਕਿ ਉਸਨੂੰ ਪੁਛੋ ਕਿ ਕੀ ਉਹ ਆਪਣੀ ਮਿਹਨਤ ਦੇ ਫਲ ਤੋਂ ਖੁਸ਼ ਹੈ ਕਿ ਨਹੀਂ। ਕੀ ਅਗਰ ਹੋਰ ਜ਼ਿਆਦਾ ਮਿਹਨਤ ਕਰੇ ਤਾਂ ਕੀ ਉਸਦਾ ਫਲ ਹੋਰ ਵਡਾ ਹੋਵੇਗਾ ਕਿ ਨਹੀਂ। ਅਗਰ ਤੇ ਉਹ ਕੁਦਰਤ ਦਾ ਦਿਤਾ ਹੋਇਆ ਦਿਮਾਗ਼ ਸਾਰਾ ਵਰਤ ਰਹਿਆ ਹੈ, ਅਗਰ ਉਹ ਆਪਣੀ ਹਿੰਮਤ ਮੁਤਾਬਿਕ ਪਹਿਲਾਂ ਹੀ ਮਿਹਨਤ ਕਰ ਰਹਿਆ ਹੈ ਤਾਂ ਇਸਤੋਂ ਜ਼ਿਆਦਾ ਹੋਰ ਕੁਝ ਹੋ ਹੀ ਨਹੀਂ ਸਕਦਾ। ਅਗਰ ਉਸਨੂੰ ਤੁਸੀਂ ਦਿਖਾ ਸਕਦੇ ਹੋ ਕਿ ਜਿਹੜਾ ਸਮਾਂ ਉਸਨੇ ਆਪਣੇ ਅਸਲੀ ਕੰਮ ਨੂੰ ਛਡਕੇ ਹੋਰ ਕੰਮਾਂ ਵਿਚ ਗਵਾਇਆ ਹੈ ਤਾਂ ਉਸਨੂੰ ਆਪਣਾ ਸਮਾਂ ਸਹੀ ਇਸਤੇਮਾਲ ਕਰਨ ਦੀ ਜਾਚ ਸਿਖਾਉ। ਇਸ ਲਈ ਬਚੇ ਨੂੰ ਆਪਣੇ ਅੰਦਰ ਝਾਤੀ ਮਾਰਨ ਦੀ ਆਦਤ ਸ਼ੁਰੂ ਤੋਂ ਹੀ ਪੈਣੀ ਸ਼ੁਰੂ ਹੋ ਜਾਏਗੀ। ਜੋ ਸ਼ਕਤੀਆਂ ਉਸਨੂੰ ਪ੍ਰਭੂ ਨੇ ਦਿਤੀਆਂ ਹਨ ਉਹ ਸਾਰੀਆਂ ਵਰਤਨ ਲਈ ਉਸਨੂੰ ਅੰਦਰ ਹੀ ਵੇਖਣਾ ਪਵੇਗਾ। ਉਹਨੂੰ ਆਪਣੇ ਅੰਦਰ ਝਾਤੀ ਮਾਰਨ ਦੀ ਜਾਚ ਬਚਪਨ ਤੋਂ ਹੀ ਸਿਖਾਣੀ ਪਵੇਗੀ। ਅਗਰ ਬਚਿਆਂ ਨੂੰ ਦੂਜਿਆਂ ਦੀ ਰੀਸ ਕਰਨ ਤੇ ਮਜਬੂਰ ਕਰੋਗੇ ਤਾਂ ਬਚਾ ਵਿਗੜ ਜਾਏਗਾ ਅਤੇ ਉਹਦਾ ਹੰਕਾਰ ਵਧ ਜਾਏਗਾ। ਗੁਰਬਾਣੀ ਨੇ ਕਹਿਆ ਹੈ ਕਿ ਕਦੀ ਕਿਸੇ ਦੀ ਰੀਸ ਨਹੀਂ ਕਰਨੀ ਕਿਉਂਕਿ ਸਭ ਇਕੋ ਖੇਲ੍ਹ ਦੇ ਖਿਡਾਰੀ ਹਨ।

"ਨਾ ਜਾਣਾ ਮੂਰਖੁ ਹੈ ਕੋਈ ਨਾ ਜਾਣਾ ਸਿਆਣਾ ॥
ਸਦਾ ਸਾਹਿਬ ਕੈ ਰੰਗੇ ਰਾਤਾ ਅਨਦਿਨੁ ਨਾਮੁ ਵਖਾਣਾ ॥੧॥
ਬਾਬਾ ਮੂਰਖੁ ਹਾ ਨਾਵੈ ਬਲਿ ਜਾਉ ॥
ਤੂ ਕਰਤਾ ਤੂ ਦਾਨਾ ਬੀਨਾ ਤੇਰੈ ਨਾਮਿ ਤਰਾਉ ॥੧॥ ਰਹਾਉ ॥
ਮੂਰਖੁ ਸਿਆਣਾ ਏਕੁ ਹੈ ਏਕ ਜੋਤਿ ਦੁਇ ਨਾਉ ॥
ਮੂਰਖਾ ਸਿਰਿ ਮੂਰਖੁ ਹੈ ਜਿ ਮੰਨੇ ਨਾਹੀ ਨਾਉ ॥੨॥" (ਪੰਨਾ ੧●੧੫)

ਇਸ ਕਰਕੇ ਬਚੇ ਨੂੰ ਚੰਗਾ ਮੰਦਾ ਕਹਿਣਾ ਨਹੀਂ ਸਿਖਾਉਣਾ। ਇਹ ਜੀਵਨ ਦਾ ਡਰਾਮਾ ਹੈ, ਹਰ ਇਕ ਨੂੰ ਆਪਣਾ ਆਪਣਾ ਹਿਸਾ (part) ਅਦਾ ਕਰਨ ਲਈ ਦਿਤਾ ਗਇਆ ਹੈ, ਪ੍ਰਭੂ ਦੀ ਨਿਗਾਹ ਵਿਚ ਕੋਈ ਪਾਰਟ ਇਕ ਦੂਜੇ ਨਾਲੋਂ ਉਚਾ ਨੀਂਵਾਂ ਨਹੀਂ ਹੈ। ਜੀਵਨ ਦੀ ਯਾਤਰਾ ਪ੍ਰਮਾਤਮਾ ਦੇ ਬਣਾਏ ਹੋਏ ਖੇਡ੍ਹ ਮੁਤਾਬਕ ਚਲ ਰਹੀ ਹੈ। ਇਹ ਡਰਾਮਾ ਦੋ ਪਹਿਲੂਆਂ ਦੇ ਆਸਰੇ ਤੇ ਚਲਦਾ ਹੈ, ਪੋਜ਼ੇਟਿਵ ਤੇ ਨੈਗੇਟਿਵ ਵਿਚ। ਇਕ ਹੀ ਪਹਿਲੂ ਵਿਚ ਰਹਿਆਂ ਇਹ ਖੇਲ੍ਹ ਚਲ ਹੀ ਨਹੀਂ ਸਕਦਾ। ਜੇਕਰ ਤੂੰ ਇਸ ਖੇਲ੍ਹ ਵਿਚੋਂ ਨਿਕਲਣਾ ਚਾਹੁੰਦਾ ਹੈਂ, ਜੇ ਤੈਨੂੰ ਸਤ-ਚਿਤ ਆਨੰਦ ਦੀ ਜ਼ਰੂਰਤ ਹੈ, ਤਾਂ ਮਾਇਆ ਦੇ ਨਾਲ ਜੁੜਕੇ ਇਸ ਧਰਤੀ ਤੇ ਰਹਿ ਕੇ ਤੂੰ ਇਹ ਕੰਮ ਨਹੀਂ ਕਰ ਸਕਦਾ।

"ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ ॥" (ਪੰਨਾ ੧੩੭੨)

ਫਿਰ ਤੇ ਜੋ ਪਰਮ ਸ਼ਕਤੀ ਦਾ ਸਵਭਾਵ ਹੈ, ਉਸਨੂੰ ਆਪਣੇ ਅੰਦਰ ਲਿਆਉਣਾ ਪਏਗਾ। ਇਹ ਆਪਣੇ ਮਨ ਨਾਲ ਫੈਸਲਾ ਕਰ ਕਰਕੇ ਤਾਂ ਉਹਦੇ ਵਰਗਾ ਬਣਨਾ ਪਏਗਾ।

"ਏਵਡੁ ਊਚਾ ਹੋਵੈ ਕੋਇ ॥ ਤਿਸੁ ਊਚੇ ਕਉ ਜਾਣੈ ਸੋਇ ॥(ਪੰਨਾ ੫)

ਜੇ ਉਹਨੂੰ ਜਾਨਣਾ ਹੈ ਤਾਂ ਉਹਦੇ ਜਿਡਾ ਉੱਚਾ ਉਠਣਾ ਪਏਗਾ। ਜੇ ਤੂੰ ਇਤਨਾ ਉਚਾ ਨਹੀਂ ਉਠ ਸਕਦਾ ਤਾਂ ਇਹ ਯਾਤਰਾ ਇਸੇਤਰ੍ਹਾਂ ਹੀ ਚਲਦੀ ਰਹੇਗੀ, ਚੰਗਾ ਤੇ ਮਾੜਾ, ਸੁਖ ਤੇ ਦੁਖ ਸਭ ਸਾਥ ਚਲਣਗੇ। ਦੁਨੀਆਂ ਤੇ ਕੋਈ ਐਸਾ ਇਨਸਾਨ ਨਹੀਂ ਹੈ ਜਿਹਦਾ ਸਾਰਾ ਜੀਵਨ ਜਾਂ ਸੁਖ ਵਿਚ ਬੀਤ ਜਾਏ ਜਾਂ ਦੁਖ ਵਿਚ ਬੀਤ ਜਾਏ। ਦੋਵੇਂ ਦੁਖ-ਸੁਖ ਦੇਖਣੇ ਪੈਂਦੇ ਹਨ। ਅਤੇ ਜੇਕਰ ਸੁਖ ਦੁਖ ਤੋਂ ਉਪਰ ਉਠਣਾ ਚਾਹੁੰਦਾ ਹੈਂ ਤਾਂ ਕੀ ਕਰਨਾ ਪਏਗਾ, ਉਸਦਾ ਜਵਾਬ ਅਗੇ ਆ ਰਹਿਆ ਹੈ:
"ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥"

ਇਸ ਗਲ ਨੂੰ ਸਮਝ ਲਓ, ਚੰਗਿਆਈ/ਬੁਰਿਆਈ ਕੀ ਹੈ ਇਹ ਫੈਸਲਾ ਕਿਸੇ ਜੀਵ ਦੇ ਹਥ ਨਹੀਂ ਹੈ। ਬੁਰਿਆਈ ਕੀ ਹੈ ਇਹ ਤੁਸੀਂ ਫੈਸਲਾ ਨਹੀਂ ਕਰ ਸਕਦੇ। ਇਹ ਸਾਰੇ ਫੈਸਲੇ ਉਸ ਪਰਮ ਸ਼ਕਤੀ ਦੇ ਹਥ ਵਿਚ ਹਨ, ਅਸੀਂ ਉਹਨਾਂ ਬਾਰੇ ਕੁਝ ਨਹੀਂ ਜਾਣ ਸਕਦੇ।

"ਅਪਨੇ ਕਰਮ ਕੀ ਗਤਿ ਮੈ ਕਿਆ ਜਾਨਉ ॥
ਮੈ ਕਿਆ ਜਾਨਉ ਬਾਬਾ ਰੇ ॥" (ਪੰਨਾ ੮੭●)

ਇਥੇ ਸਵਾਲ ਉਠ ਜਾਏਗਾ ਕਿ ਕੀ ਕਿਸੇ ਡੁਬਦੇ ਨੂੰ ਬਚਾਉਣਾ ਇਕ ਚੰਗਾ ਕਰਮ ਨਹੀਂ ਹੈ? ਗੁਰਬਾਣੀ ਇਸ਼ਾਰਾ ਕਰ ਰਹੀ ਹੈ ਕਿ ਇਹ ਅਸਾਂ ਕਿਸ ਆਧਾਰ ਉਤੇ ਬਣਾ ਲਇਆ ਹੈ ਕਿ ਐਸਾ ਕਰਨਾ ਚੰਗਾ ਕਰਮ ਹੈ ਜਾਂ ਮਾੜਾ, ਸਾਨੂੰ ਕੀ ਪਤਾ ਹੈ ਇਸ ਕਰਮ ਦਾਂ ਅੰਤ ਕੀ ਨਿਕਲੇਗਾ। ਮਿਸਾਲ ਵਜੋਂ ਅਜ ਕਿਸੇ ਡੁਬਦੇ ਨੂੰ ਬਚਾ ਲਇਆ ਅਤੇ ਆਪਣੇ ਆਪ ਸੋਚਿਆ ਇਹ ਬੜਾ ਚੰਗਾ ਕੰਮ ਕੀਤਾ ਹੈ। ਇਕ ਜਾਨ ਬਚਾਈ ਗਈ ਸੀ ਪਰ ਉਸਨੇ ਬਾਹਰ ਨਿਕਲਦਿਆਂ ਹੀ ਦਸ ਕਤਲ ਕਰ ਦਿਤੇ। ਜੇਕਰ ਹੁਣ ਕੋਈ ਆਕੇ ਪੁਛੇ ਕਿ ਕੀ ਇਹ ਵਾਕਿਆ ਹੀ ਭਲਾ ਕੰਮ ਕੀਤਾ ਸੀ ਤਾਂ ਕਿਵੇਂ ਮਹਿਸੂਸ ਹੋਵੇਗਾ ਅਤੇ ਕੀ ਕਹਾਂਗੇ? 'ਅਪਨੇ ਕਰਮ ਕੀ ਗਤਿ ਮੈ ਕਿਆ ਜਾਨਉ', ਅਸੀਂ ਕੌਣ ਹੁੰਦੇ ਹਾਂ ਇਹ ਗਲ ਕਹਿਣ ਨੂੰ ਕਿ ਆਹ ਕੰਮ ਚੰਗਾ ਹੈ ਤੇ ਉਹ ਕੰਮ ਮਾੜਾ ਹੈ। ਇਹ ਸਭ ਸਮਾਜਿਕ ਕਾਨੂੰਨ ਹਨ, ਜੋ ਕਾਨੂੰਨ ਇਥੇ ਚੰਗਾ ਹੈ ਉਹ ਦੂਸਰੇ ਸ਼ਹਿਰ ਵਿਚ ਮਾੜਾ ਹੋ ਸਕਦਾ ਹੈ। ਜਿਹੜਾ ਉੱਥੇ ਮਾੜਾ ਸੀ, ਏਥੇ ਚੰਗਾ ਹੋ ਸਕਦਾ ਹੈ। ਗੁਰਬਾਣੀ ਸਮਝਾ ਰਹੀ ਹੈ ਕਿ ਇਸ ਚਕਰ ਵਿਚ ਨਹੀਂ ਪੈਣਾ ਕਿ ਕਿਹੜਾ ਕੰਮ ਚੰਗਾ ਹੈ ਤੇ ਕਿਹੜਾ ਮਾੜਾ ਹੈ। ਇਹ ਉਸ ਪਰਮ ਸ਼ਕਤੀ ਦੀ ਮਰਜ਼ੀ ਹੈ ਕਿ ਉਹਨੇ ਕਿਹੜਾ ਕਰਮ ਕਬੂਲ ਕਰਨਾ ਹੈ ਅਤੇ ਕਿਹੜਾ ਕਰਮ ਰਦਣਾ ਹੈ। ਘਟੋ ਘਟ ਇਕ ਗਲ ਤਾਂ ਗੁਰਬਾਣੀ ਨੇ ਸਾਫ ਕਰ ਦਿਤੀ ਹੈ:

"ਅਵਰ ਕਰਤੂਤਿ ਸਗਲੀ ਜਮੁ ਡਾਨੈ ॥
ਗੋਵਿੰਦ ਭਜਨ ਬਿਨੁ ਤਿਲੁ ਨਹੀਂ ਮਾਨੈ ॥" (ਪੰਨਾ ੨੬੬)

ਉਸਨੂੰ ਸਾਡਾ ਇਕ ਕਰਮ ਤਾਂ ਪ੍ਰਵਾਨ ਹੈ ਹੀ, ਅਤੇ ਉਹ ਹੈ ਉਸਦੇ ਨਾਮੁ ਦਾ ਸਿਮਰਨ, ਉਸਦੇ ਸ਼ਬਦ ਦੀ ਕਮਾਈ, ਉਸਦਾ ਜਾਪ। ਬਾਕੀ ਹਰ ਕਰਮ ਦਾ ਫੈਸਲਾ ਕਾਲ, ਸਮੇਂ (ਜਮੁ) ਦੀ ਦੁਨੀਆਂ ਦੇ ਮੁਤਾਬਿਕ ਹੁੰਦਾ ਹੈ, ਹੋਰ ਕੋਈ ਵੀ ਇਸ ਚੀਜ਼ ਦਾ ਫੈਸਲਾ ਨਹੀਂ ਕਰ ਸਕਦਾ। ਭਗਤ ਜਨੁ ਆਪਣੀ ਭਗਤੀ ਦੇ ਕਾਰਨ ਹੀ ਇਸ ਦੁਨੀਆਂ ਵਿਚ ਸਜ਼ਾਵਾਂ ਭੁਗਤਕੇ ਗਏ, ਕਉਣ ਕਹਿ ਸਕਦਾ ਹੈ ਕਿ ਉਹ ਮਾੜੇ ਕਰਮ ਕਰ ਰਹੇ ਸਨ। ਮਾੜੇ ਚੰਗੇ ਦੇ ਹੋਸ਼ ਮਾਇਆ ਵਿਚ ਫਸੇ ਹੋਏ ਇਨਸਾਨ ਨੂੰ ਹੋ ਹੀ ਨਹੀਂ ਸਕਦੀ, ਉਹ ਆਪਣੀ ਮਨ ਦੀ ਮਤ ਮੁਤਾਬਿਕ ਜੀਵਨ ਗੁਜ਼ਾਰਦਾ ਹੈ, ਗੁਰਮਤਿ ਉਤੇ ਚਲਣ ਵਾਲਾ ਅਕਸਰ ਕੁਰਾਹੀਆ ਕਹਿਲਾਂਦਾ ਹੈ। ਇਸ ਕਰਕੇ ਆਪਣੇ ਅੰਦਰ ਛੁਪੇ ਬੈਠੇ ਹੁਕਮ ਨੂੰ ਸੁਣਕੇ ਫੈਸਲਾ ਕਰ ਲੈਣਾ ਚਾਹੀਦਾ ਹੈ, ਬਾਕੀ ਜੋ ਵੀ ਹੋਣਾ ਹੈ ਉਹ ਪ੍ਰਭੂ ਦੀ ਮਰਜ਼ੀ ਮੁਤਾਬਿਕ ਹੋਣਾ ਹੈ।

"ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥"

ਕਰਮ ਦਾ ਮਤਲਬ ਹੈ ਇਥੇ ਕਰਮ (action) ਜਾਂ ਕਿਸਮਤ, ਤਕਦੀਰ ਆਦਿ ਨਹੀਂ ਹੈ, ਕਰਮ ਦਾ ਇਥੇ ਮਤਲਬ ਹੈ ਉਸਦੀ ਮਿਹਰ, ਉਸਦੀ ਕਰਾਮਤ। ਜੇ ਉਸਦੀ ਮਿਹਰ ਹੋ ਜਾਏ ਤਾਂ ਉਹ ਨੇੜੇ ਵੀ ਲਗਦਾ ਹੈ, ਤੇ ਜੇ ਉਸਦੀ ਮਿਹਰ ਨ ਹੋਵੇ ਤੇ ਦੂਰ ਵੀ ਬੜਾ ਲਗਦਾ ਹੈ, ਭਾਵੇ ਉਹ ਹਰ ਜ਼ਰਰੇ ਵਿਚ, ਹਰ ਰੇਸ਼ੇ ਵਿਚ ਵਸਿਆ ਹੋਇਆ ਹੈ। ਸੋ ਉਸਦੀ ਕਿਰਪਾ ਦੀ ਨਿਸ਼ਾਨੀ ਕੀ ਹੈ?

"ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥"

ਜਦ ਕਿਸੇ ਜੀਵ ਉਤੇ ਉਸਦੀ ਕਿਰਪਾ ਹੋਈ ਹੁੰਦੀ ਹੈ ਤਾਂ ਉਹ ਜੀਵ ਉਸਦੇ ਸ਼ਬਦ ਦੀ ਕਮਾਈ ਕਰਨ ਲਗ ਪੈਂਦਾ ਹੈ। ਇਥੇ ਧਿਆਨ ਜੋਗ ਗਲ ਹੈ ਕਿ ਅਸੀਂ ਸ਼ਬਦ ਨੂੰ ਗਾਇਆ ਹੈ, ਸ਼ਬਦ ਨੂੰ ਸੁਣਾਇਆ ਹੈ, ਸ਼ਬਦ ਦੀ ਵਿਆਖਿਆ ਕੀਤੀ ਹੈ, ਪਰ ਸ਼ਬਦ ਨੂੰ ਕਮਾਇਆ ਨਹੀਂ। ਜਿੰਨ੍ਹਾਂ ਨੇ ਸ਼ਬਦ ਕਮਾਇਆ ਹੈ ਉਹਨਾਂ ਬਾਰੇ ਅਗਲੀ ਤੁਕ ਇਸ਼ਾਰਾ ਕਰਦੀ ਹੈ:

"ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥"

ਧਿਆਇਆ ਦਾ ਭਾਵ ਇਥੇ ਇਹ ਨਹੀਂ ਜਿੰਨਾਂ ਨੇ ਉਹਦਾ ਧਿਆਨ ਕੀਤਾ; 'ਧਿਆਇਆ' ਦਾ ਮਤਲਬ ਹੈ ਜਿਹੜਾ ਜੀਵ ਕਮਾਈ ਕਰਕੇ ਧਿਆਨ ਦੀ ਅਵਸਥਾ ਤਕ ਪਹੁੰਚਿਆ, ਇਹ ਤੀਸਰੀ ਮੰਜਲ ਹੈ। ਜਪਣਾ ਪਹਿਲੀ ਮੰਜਲ ਹੈ, ਉਸਦਾ ਸਿਮਰਨਾ ਬਣ ਜਾਣਾ ਦੂਸਰੀ ਮੰਜਲ ਹੈ, ਅਤੇ ਧਿਆਨ ਲਗ ਜਾਣਾ ਤੀਸਰੀ ਮੰਜਲ ਹੈ, ਸਮਾਧੀ ਲਗ ਜਾਣੀ ਚੌਥੀ ਮੰਜਲ ਹੈ।

ਜੋ ਸ਼ਬਦ ਦੀ ਕਮਾਈ ਕਰਦਿਆਂ-ਕਰਦਿਆਂ ਧਿਆਨ ਦੀ ਆਵਸਥਾ ਤਕ ਪਹੁੰਚੇ ਹਨ, ਉਹਨਾਂ ਨੇ ਬੜੀ ਵਡੀ ਘਾਲਣਾ ਘਾਲੀ ਹੈ।

ਇਹ ਬਹੁਤ ਸੌਖਾ ਕੰਮ ਵੀ ਨਹੀਂ ਹੈ। ਇਸ ਲਈ ਕੁਝ ਕੁਰਬਾਨੀ ਕਰਨੀ ਪੈਂਦੀ ਹੈ। ਜੇਕਰ ਪਾਣੀ ਨੂੰ ਉਬਾਲਣਾ ਹੈ ਤਾਂ ਜ਼ਰਾ ਅਗ ਉਤੇ ਦੋ ਕੁ ਮਿੰਟ ਰਖਕੇ ਉਤਾਰ ਲੈਣ ਨਾਲ ਗਲ ਨਹੀਂ ਬਣੇਗੀ। ਉਹਨੂੰ ੧●● ਡਿਗਰੀ ਤਕ ਗਰਮ ਕਰੋਗੇ ਤਾਂ ਹੀ ਗਲ ਬਣੇਗੀ। ਜੇ ਇਹ ਘਾਲਣਾ ਤੂੰ ਨਹੀਂ ਕਰ ਸਕਦਾ ਤਾਂ ਫੇਰ ਤੂੰ ਮਾਇਆ ਦਾ ਸਵਾਦ ਹੀ ਲੈ ਸਕਦਾ ਹੈ, ਪਰਮ ਰਸ ਦੀ ਪ੍ਰਾਪਤੀ ਬਹੁਤ ਦੂਰ ਹੈ।

ਵਿਆਕਰਨ ਮੁਤਾਬਿਕ ਮਸਕਤਿ ਦੇ ਭਾਵ ਕਰੜੀ ਮਿਹਨਤ ਜਾਂ ਮੁਸ਼ਕਤ ਕੀਤੇ ਗਏ ਹਨ, ਪਰ ਇਹ ਸਹੀ ਨਹੀਂ ਜਾਪਦੇ ਕਿਉਂਕਿ ਘਾਲਣਾ ਘਾਲਣੀ ਵੀ ਉਹੀ ਗਲ ਹੈ। ਇਥੇ ਇਸਦਾ ਭਾਵ ਲਗਦਾ ਹੈ ਮਸ ਕਤਿ, ਭਾਵ ਕਾਲਖ ਕਟਣੀ। ਅਗਲੀ ਤੁਕ ਵਿਚ ਤਾਂ ਸਾਫ ਹੀ ਕਹਿ ਦਿਤਾ ਗਇਆ ਹੈ "ਮੁਖ ਉਜਲੇ"। ਜੋ ਐਸੀ ਘਾਲਣਾ ਘਾਲਦੇ ਹਨ ਉਹ ਆਪਣੇ ਜਨਮਾਂ ਜਨਮਾਂਤਰ੍ਹਾਂ ਦੀ ਕਾਲਖ ਨੂੰ ਕਟ ਸੁਟਦੇ ਹਨ।

"ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥"

ਜਨਮਾਂ ਜਨਮਾਂਤਰਾਂ ਦੀ ਕਾਲਖ ਕਟ ਜਾਣ ਕਰਕੇ ਉਹਨਾਂ ਦੇ ਮੁਖ ਸਚੇ ਦਰਬਾਰ ਵਿਚ ਉਜਲ ਹੋ ਜਾਂਦੇ ਹਨ ਅਤੇ ਹੋਰ ਕਈਆਂ ਦਾ ਉਹਨਾਂ ਕਰਕੇ ਛੁਟਕਾਰਾ ਹੋ ਜਾਂਦਾ ਹੈ। 'ਕੇਤੀ ਛੁਟੀ ਨਾਲਿ' ਦਾ
ਮਤਲਬ ਸਮਝਿਆ ਗਇਆ ਹੈ ਹੋਰ ਕਈਆਂ ਦਾ ਵੀ ਉਧਾਰ ਹੋ ਗਇਆ ਹੈ। ਇਹਦਾ ਭਾਵ ਤਾਂ ਇਹ ਬਣ ਗਇਆ ਕਿ ਜਿੰਨ੍ਹਾਂ ਦਾ ਉਧਾਰ ਹੋ ਗਇਆ ਹੈ ਉਹਨਾਂ ਨੂੰ ਤੇ ਕਿਸੇ ਘਾਲਣਾ ਦੀ ਲੋੜ ਹੀ ਨਹੀਂ ਪਈ। ਐਸਾ ਕਦੀ ਨਹੀਂ ਹੋ ਸਕਦਾ, ਇਹ ਬੜੀ ਭੇਦ ਵਾਲੀ ਗਲ
ਹੈ। ਮਿਸਾਲ ਦੇ ਤੌਰ ਤੇ "ਮੈਂ" ਤੁਹਾਡਾ ਬਹੁਤ ਵਡਾ ਗੁਨਾਹਗਾਰ
ਹਾਂ। ਅਗਲੇ ਜਨਮ ਵਿਚ ਤੁਹਾਨੂੰ ਵੀ ਆਉਣਾ ਪਏਗਾ ਅਤੇ ਮੈਨੂੰ ਵੀ ਆਉਣਾ ਪਏਗਾ। "ਮੈਂ" ਸਜ਼ਾ ਭੁਗਤਣ ਲਈ ਆਵਾਂਗਾ, ਤੁਸੀਂ ਉਸ ਦਾ ਇਨਾਮ ਲੈਣ ਲਈ ਆਉਗੇ। ਪਰ ਤੁਸਾਂ ਇਸੇ ਜਨਮ ਵਿਚ ਭਗਤੀ ਕਰਕੇ ਪਾਰ ਉਤਾਰਾ ਕਰ ਲਇਆ ਅਤੇ ਤੁਸਾਂ ਹੁਣ ਆਉਣਾ ਹੀ ਨਹੀਂ। ਜਦੋਂ ਤੁਸਾਂ ਵਾਪਸ ਆਉਣਾ ਹੀ ਨਹੀਂ ਹੈ ਤਾਂ ਤੁਹਾਡੇ ਕਰਕੇ ਹੁਣ ਮੈਨੂੰ ਵਾਪਸ ਆਉਣ ਦੀ ਲੋੜ ਨਹੀਂ। ਕਿਸੇ ਹੋਰ ਕਰਕੇ ਵਾਪਿਸ ਆਵਾਂ ਤਾਂ ਅਲਗ ਗਲ ਹੈ। ਜਿਹੜਾ "ਮੈਂ" ਤੁਹਾਡੇ ਨਾਲ ਬਧਾ ਹੋਇਆ ਸੀ, ਤੁਹਾਡੇ ਭਗਤੀ ਕਰਨ ਨਾਲ ਉਸ ਬੰਧਨ ਦਾ ਛੁਟਕਾਰਾ ਹੋ ਗਇਆ। ਕਈਆਂ ਦੇ ਸੰਬੰਧ ਜਿਹੜੇ ਤੁਹਾਡੇ ਨਾਲ ਬਣੇ ਹੋਏ ਸਨ, ਉਹ ਟੁਟ ਗਏ ਕਿਉਂਕਿ ਤੁਸੀਂ ਉਹਨਾਂ ਬੰਧਨਾਂ ਤੋਂ ਉਪਰ ਉਠ ਗਏ ਹੋ। ਹੁਣ ਦੋਵੇਂ ਬਧੇ ਨਹੀਂ ਰਹਿ ਸਕਦੇ, ਕਰਮਾਂ ਦਾ ਧਾਗਾ ਭਾਵੇ ਕਿਸੇ ਪਾਸਿਉਂ ਵੀ ਕਿਉਂ ਨਾ ਕਟਿਆ ਜਾਵੇ, ਉਹ ਕਟਣਾ ਦੋਵਾਂ ਨੂੰ ਹੀ ਆਜ਼ਾਦ ਕਰ ਦਿੰਦਾ ਹੈ। ਤੇ ਗੁਰੂ ਕਿਰਪਾ ਕਰੇ ਕਿ ਅਸੀਂ ਆਪਣਾ ਛੁਟਕਾਰਾ ਪਾਉਣ ਦਾ ਇੰਤਜ਼ਾਮ ਕਰੀਏ। ਆਪਣਾ ਛੁਟਕਾਰਾ ਪਾਉਣ ਦਾ ਇਰਾਦਾ ਬਣਾਈਏ। ਇਹ ਇਕਲੀ ਦੰਦ ਕਥਾ ਬਣ ਕੇ ਹੀ ਨ ਰਹਿ ਜਾਏ। ਜਪੁ ਬਾਣੀ ਨੂੰ ਸਮਝਕੇ ਅਗਰ ਇਸ ਮੁਤਾਬਿਕ ਕਮਾਈ ਕਰ ਲਓ ਤਾਂ ਕਿਸੇ ਹੋਰ ਚੀਜ਼ ਦੀ ਜ਼ਰੂਰਤ ਹੀ ਨਹੀਂ। ਪ੍ਰਭੂ ਨਾਲ ਇਕ ਮਿਕ ਹੋ ਜਾਣਾ ਹੀ ਇਨਸਾਨੀ ਸਰੀਰ ਦਾ ਮੂਲ ਨਿਸ਼ਾਨਾ ਹੈ।

ਤੁਹਾਡੀਆਂ ਅਸੀਸਾਂ ਦਾ ਸਦਕਾ ਅਤੇ ਗੁਰੂ ਦੀ ਬਖਸ਼ੀਸ਼ ਦਾ ਸਦਕਾ, ਅਸੀਂ ਸਾਰੇ ਰਲਕੇ ਇਹ ਯਾਤਰਾ ਕਰਦੇ ਆ ਰਹੇ ਹਾਂ। ਅਜ ਇਹ ਯਾਤਰਾ ਸਮਾਪਤ ਹੋਈ ਹੈ। ਤੁਹਾਡੀਆਂ ਅਸੀਸਾਂ ਦਾ ਬਹੁਤ-ਬਹੁਤ ਧੰਨਵਾਦ ਅਤੇ ਗੁਰੂ ਦਾ ਧੰਨਵਾਦ ਤੇ ਕੀਤਾ ਹੀ ਨਹੀਂ ਜਾ ਸਕਦਾ। ਉਹਦਾ ਖ਼ਜ਼ਾਨਾ ਤਾਂ ਇਤਨਾ ਵਡਾ ਹੈ ਅਤੇ ਉਹ ਇਤਨਾ ਮਿਹਰਬਾਨ ਹੈ ਜਿਸਨੂੰ ਦਾਸ ਤੁਹਾਨੂੰ ਦਸ ਹੀ ਨਹੀਂ ਸਕਦਾ। ਭੁਲਾਂ-ਚੁਕਾਂ ਦੀ, ਗੁਸਤਾਖੀਆਂ ਦੀ ਖਿਮਾਂ ਕਰਨੀ। ਇਹ ਆਗਾਧ-ਬੋਧ ਬਾਣੀ ਹੈ, ਜਿਹੜਾ ਵੀ ਇਹ ਦਾਅਵਾ ਕਰੇ ਕਿ ਜੋ ਮੈਂ ਕਹਿ ਦਿਤਾ ਹੈ ਉਹ ਆਖਰੀ ਫੈਸਲਾ ਹੈ, ਉਹਦੇ ਕੋਲੋਂ ਦੂਰ ਭਜਿਓ। ਗੁਰਦੇਵ ਆਪ ਹੀ ਜਾਣਦੇ ਹਨ ਕਿ ਅਸਲੀ ਗਲ ਕੀ ਹੈ। ਦਾਸ ਨੂੰ ਜੋ ਉਹਨੇ ਪ੍ਰਸਾਦਿ ਭੇਜਿਆ ਹੈ ਉਹ ਹੀ ਵੰਡਿਆ ਹੈ, ਦਾਸ ਦਾ ਇਸ ਵਿਚ ਕੁਝ ਹਿਸਾ ਨਹੀਂ, ਇਹ ਸਾਰਾ ਹੀ ਉਹਦਾ ਹੈ। ਜੇਕਰ ਚੰਗਾ ਲਗੇ ਤਾਂ ਘਰ ਲੈ ਜਾਇਓ, ਜਿਸ ਬੋਲ ਨੇ ਦਿਲ ਦੁਖਾਇਆ ਹੈ, ਮਨ ਵਿਚ ਮੈਲ ਪੈਦਾ ਕੀਤੀ ਹੈ, ਉਹ ਦਾਸ ਦੀ ਅਗਿਆਨਤਾ ਅਤੇ ਗ਼ਲਤ ਅਖਰਾਂ ਦੀ ਚੋਣ ਦੀ ਨਿਸ਼ਾਨੀ ਹੈ। ਆਸ ਰਖਦਾ ਹਾਂ ਕਿ ਤੁਸੀਂ ਸਭ ਦਾਸ ਨੂੰ ਉਹਨਾਂ ਗੁਸਤਾਖੀਆਂ ਦੀ ਮੁਆਫੀ ਦੇ ਕਾਬਲ ਸਮਝਦੇ ਹੋਏ ਖਿਮਾਂ ਬਖ਼ਸ਼ੋਗੇ।

# ਜਪੁ ਜੀ ਸਾਹਿਬ 1